*ਏਸੇ ਕਲਮ ਤੋਂ*

| | | | |
|---|---|---|---|
| **ਮੂਲ** : | ਮੀਂਹ-ਕਣੀ ਦੇ ਦਿਨ | (ਨਾਵਲ) | |
| | ਦੇਸ-ਕੁਦੇਸ | (ਨਾਵਲ) | |
| | ਕੰਡਾ | (ਨਾਵਲ) | |
| | ਮਿੱਟੀ | (ਨਾਵਲ) | |
| | ਬੁਝਾਰਤ | (ਨਾਵਲ) | |
| | ਬੱਦਲਾਂ ਦੀ ਪੌੜੀ | (ਨਾਵਲ) | |
| | ਭਾਊ | (ਨਾਵਲ) | |
| | ਮੀਂਹ ਵਰਸੇਂਦਾ | (ਨਾਵਲ) | |
| | ਹਨੇਰੀ | (ਕਹਾਣੀਆਂ) | |
| | ਅੱਧ-ਚਾਨਣਾ | (ਰੇਖਾ-ਚਿੱਤਰ) | |
| **ਅਨੁਵਾਦ** : | ਕਪਤਾਨ ਦੀ ਧੀ | (ਨਾਵਲ) – | ਅ. ਪੁਸ਼ਕਿਨ |
| | ਕੱਸਾਕ | (ਨਾਵਲ) – | ਅ. ਤਾਲਸਤਾਏ |
| | ਤਿੰਨ ਵਰ੍ਹੇ | (ਨਾਵਲ) – | ਅ. ਚੈਖ਼ੋਵ |
| | ਪਿਉ-ਪੁੱਤਰ | (ਨਾਵਲ) – | ਇ. ਤੁਰਗੇਨੇਵ |
| | ਚਿੱਟੀਆਂ ਰਾਤਾਂ | (ਨਾਵਲ) – | ਫ. ਦੋਸਤੋਵਸਕੀ |

# GALLERY SHAHEEDAN

*A novel by*

**DARSHAN SINGH**

C-13, Greater Kailash Enclave-I
NEW DELHI-110048
Mob. 9910220294

2011
Published by Lokgeet Parkashan
S.C.O. 26-27, Sector 34 A, Chandigarh-160022
Ph.0172-5077427, 5077428
Punjabi Bhawan Ludhiana,
98154-71219
*visit us at : www.unistarbooks.com*
Type Setting & Design PCIS
Printed & bound at Unistar Books (Printing Unit)
11-A, Industrial Area, Phase-2, Chandigarh (India)
98154-71219

ਇਹ ਬੇਪ੍ਰਵਾਹ ਪੰਜਾਬ ਦੇ
ਮੌਤ ਨੂੰ ਮੱਖ਼ੌਲਾਂ ਕਰਨ
ਮਰਨ ਥੀਂ ਨਹੀਂ ਡਰਦੇ

— ਪੂਰਨ ਸਿੰਘ

# 1

ਆਪ ਪਿੰਡ ਪਿੱਛੇ ਰਹਿ ਗਿਆ ਸੀ। ਦਿਉਲ ਦੀ, ਮਹੀਨੇ ਭਰ ਲਈ ਭਾੜੇ 'ਤੇ ਕੀਤੀ, ਡੀਜ਼ਲ *ਇਨੋਵਾ* ਕੱਚੇ ਪਈ ਹੋਈ ਸੀ। ਅੱਗੇ ਤੇ ਦੋਵਾਂ ਪਾਸੇ ਖੇਤ ਸਨ ਤੇ ਰੁੱਖ ਦਿਹੁੰ-ਚੜ੍ਹੇ ਦੀ ਲਿੱਸੀ ਧੁੱਪ 'ਚ ਮਾੜੇ ਜਿਹੇ ਰੁਸ਼ਨਾਏ ਹੋਏ। ਉਹਨੇ ਸਿਰ ਉਤਾਂਹ ਕਰ ਡਰਾਈਵਰ ਨੂੰ ਹਾਕ ਮਾਰੀ,

"ਜਵੰਦ ਸਿਆਂ, ਹੌਲੀ ਚਲ। ਏਥੇ ਕਿਤੇ ਹੀ ਹੋਏਗਾ।"

ਕੁਝ ਅੱਗੇ ਜਾ ਇਕ ਹੋਰ ਕੱਚਾ ਰਾਹ ਨਿਕਲਿਆ। ਪਹਿਲਾਂ ਤੋਂ ਛੋਟਾ। ਉਸ ਉਤੇ ਪੈਂਦਿਆਂ ਹੀ ਖੇਤਾਂ ਵਿਚਾਲੇ ਬਣਿਆ ਇਕ ਘਰ ਦਿੱਸ ਪਿਆ।

"ਓਧਰ ਚਲ", ਦਿਉਲ ਨੇ ਸੈਨਿਤ ਕੀਤੀ।

ਇਕ-ਅੱਧ ਮਿੰਟ 'ਚ ਹੀ ਜਵੰਦ ਸਿੰਘ ਨੇ ਗੱਡੀ ਘਰ ਦੇ ਬੂਹੇ ਮੂਹਰੇ ਲਿਆ ਖਲ੍ਹਾਰੀ।

ਦਿਉਲ ਨੇ ਅਜੇ ਗੱਡੀ 'ਚੋਂ ਇਕ ਪੈਰ ਹੀ ਕਢਿਆ ਸੀ ਕਿ ਸਿਰ 'ਤੇ ਪੀਲੇ ਪਟਕੇ ਵਾਲਾ ਇਕ ਸਿੰਘ ਬਾਹਰ ਨਿਕਲ ਉਹਨੂੰ ਅੱਗੋਂ ਹੋ ਮਿਲਿਆ।

"ਧੰਨ ਭਾਗ! ਆਉ ਜੀ ਆਉ..." ਉਹਨੇ ਮੁਸਕਰਾ ਕੇ ਸੁਆਗਤ ਕੀਤਾ।

"ਮੈਂ ਹਾਂ ਜੇ.ਐਸ. ਦਿਉਲ। ਤੁਹਾਨੂੰ ਫ਼ੋਨ ਕੀਤਾ ਸੀ ਨਾ ਕਲ੍ਹ ਸ਼ਾਮੀਂ...ਤੁਸੀਂ ਸ. ਜਵਾਹਰ ਸਿੰਘ ਹੋ ਨਾ?"

"ਬਿਲਕੁਲ ਮੈਂ ਹੀ ਹਾਂ ਜਵਾਹਰ ਸਿੰਘ। ਤੁਹਾਡੇ ਵਾਂਗ *ਜੇ. ਐਸ.* ਨਹੀਂ।" ਉਹ ਖਿੜ ਪਿਆ ਤੇ ਉਹਦੀ ਮੁਸਕਰਾਹਟ ਦਾ ਬਰ ਹੋਰ ਵੱਡਾ ਹੋ ਗਿਆ।

"ਤੁਹਾਡੀ ਤਰ੍ਹਾਂ ਮੈਂ ਜਵਾਲਾ ਸਿੰਘ ਹਾਂ। ਸੌਖ ਨੂੰ *ਜੇ. ਐਸ.* ਕੀਤਾ ਹੋਇਐ", ਦਿਉਲ ਹੱਸ ਪਿਆ। "ਤੁਸੀਂ ਬੇਸ਼ਕ ਜਵਾਲਾ ਸਿੰਘ ਹੀ ਸੱਦੋ।"

"ਆਓ ਚਰਨ ਪਾਓ।"

ਜਵੰਦ ਸਿੰਘ ਨੂੰ ਬਾਹਰ ਹੀ ਛਡ ਦਿਉਲ ਜਵਾਹਰ ਸਿੰਘ ਦੇ ਮਗਰ ਹੋ ਪਿਆ।

ਅੰਦਰ ਵੜਦਿਆਂ ਹੀ ਚੰਗਾ ਖੁੱਲ੍ਹਾ ਵਿਹੜਾ ਸੀ। ਸੱਜੇ ਹੱਥ ਦੋ ਕਮਰੇ ਪਏ ਹੋਏ ਸਨ। ਖੱਬੇ ਹੱਥ, ਕੁਝ ਹਟਵਾਂ, ਇਕ ਵੱਡਾ ਕੋਠਾ ਸੀ, ਜਿਹਦੀ ਕੰਧ 'ਚੋਂ ਵਡੀ ਸਾਰੀ ਬਾਰੀ ਨਿਕਲੀ ਹੋਈ ਸੀ। ਚਿਣਾਈ, ਦੋਵੇਂ ਹੱਥ, ਟੀਪ-ਕੀਤੀਆਂ ਪੱਕੀਆਂ ਇੱਟਾਂ ਦੀ ਸੀ। ਸਾਹਮਣੇ ਚਾਰ-ਦੀਵਾਰੀ ਵਾਲੀ ਕੰਧ 'ਚੋਂ ਇਕ ਬੇ-ਭਿੱਤਾ ਬੂਹਾ ਡੰਗਰਾਂ ਦੇ ਢਾਰੇ 'ਚ ਨਿਕਲਦਾ ਸੀ।

ਉਰਲੀ ਨੁੱਕਰੇ ਉੱਚਾ ਤੇ ਸੰਘਣਾ ਨਿੰਮ ਦਾ ਰੁੱਖ ਸੀ। ਉਹਦੀਆਂ ਡਾਹਣਾਂ 'ਚੋਂ ਧੁੱਪ ਛਣ ਕੇ ਹੇਠ ਅਲੋਕਾਰ ਬੁਣਤੀਆਂ ਬੁਣ ਰਹੀ ਸੀ।

ਜਵਾਹਰ ਸਿੰਘ ਦੋ ਮੂਹੜੇ ਖਿੱਚ ਲਿਆਇਆ। ਇਕ 'ਤੇ ਉਹਨੇ ਦਿਉਲ ਨੂੰ ਬਿਠਾਇਆ ਤੇ ਦੂਜੇ 'ਤੇ ਉਹ ਆਪ ਬਹਿ ਗਿਆ। ਉਹਨੂੰ ਚਾਅ ਚੜ੍ਹਿਆ ਹੋਇਆ ਸੀ। ਉਹਦੇ ਵੱਡੇ ਬਰ ਵਾਲੀ ਮੁਸਕੜੀ ਅਜੇ ਵੀ ਉਹਦੇ ਬੁੱਲ੍ਹਾਂ 'ਤੇ ਸੀ।

"ਤੁਸੀਂ, ਸ. ਜਵਾਹਰ ਸਿੰਘ, ਬੜੀ ਹਿੰਮਤ ਕੀਤੀ ਏ। ਕਿੱਥੇ ਤੁਹਾਡਾ ਸਟੌਕਹੋਲਮ, ਸਵੀਡਨ, ਤੇ ਕਿੱਥੇ ਸਾਡਾ ਇਹ ਪਿੰਡ। ਬੜਾ ਪੈਂਡਾ ਮਾਰਿਐ ਤੁਸੀਂ।"

"ਜਵਾਹਰ ਸਿੰਘ ਜੀ, ਤੁਹਾਡੀ ਇਹ ਸ਼ਹੀਦਾਂ ਵਾਲੀ ਗੈਲਰੀ ਖਿੱਚ ਲਿਆਈ ਏ। ਉਹਨੂੰ ਵੇਖਣ ਤੇ ਤੁਹਾਨੂੰ ਮਿਲਣ ਨੂੰ ਜੀਅ ਕਰ ਆਇਆ। ਅਜਕਲ ਪੈਂਡਿਆਂ ਦਾ ਕੀ ਹੁੰਦੈ... ਤੁਹਾਡੀ ਵੈਬਸਾਈਟ ਅਪਡੇਟ ਨਹੀਂ ਕੀਤੀ ਹੋਈ।"

"ਮੈਨੂੰ ਏਨਾ ਵਲ ਕਿੱਥੋਂ। ਮੇਰਾ ਪੁੱਤਰ ਹੈਦਰਾਬਾਦ ਕਮਪਿਊਟਰਾਂ ਦਾ ਕੰਮ ਕਰਦੈ। ਵੈਬਸਾਈਟ ਉਹਨੇ ਹੀ ਬਣਾਈ ਸੀ। ਜਦੋਂ ਫੇਰ ਛੁੱਟੀ 'ਤੇ ਆਇਆ, ਇਹਨੂੰ ਘਟਾ ਵਧਾ ਦਏਗਾ। ਕਮਪਿਊਟਰਾਂ ਦੇ ਮਾਮਲੇ 'ਚ ਆਪਾਂ ਤਾਂ ਅਨਪੜ੍ਹ ਹਾਂ। ਸਾਰੀ ਉਮਰ ਮਾਸਟਰੀ ਕੀਤੀ ਏ। ਜੁਗਰਾਫ਼ੀਆ ਪੜ੍ਹਾਂਦਾ ਰਿਹਾਂ।"

"ਜਵਾਹਰ ਸਿੰਘ ਜੀ, ਜੁਗਰਾਫ਼ੀਆ ਕਿਹੜੀ ਘੱਟ ਚੀਜ਼ ਏ। ਉਹਦੇ ਬਿਨਾਂ ਦੁਨੀਆਂ ਦੀ ਸਮਝ ਹੀ ਨਹੀਂ ਪੈਂਦੀ। ਇਹ ਦੱਸੋ, ਤੁਹਾਨੂੰ ਏਥੇ ਪਿੰਡ 'ਚ ਸ਼ਹੀਦਾਂ ਦੀ ਗੈਲਰੀ ਬਣਾਣ ਦਾ ਖ਼ਿਆਲ ਕਿਥੋਂ ਆਇਆ?'

"ਗੈਲਰੀ ਉਹ ਸਾਹਮਣੇ ਵੱਡੇ ਕੋਠੇ 'ਚ ਏ", ਜਵਾਹਰ ਸਿੰਘ ਨੇ ਹੱਟਵੇਂ ਖੜੇ ਵਡੇ ਕਮਰੇ ਵੱਲ ਇਸ਼ਾਰਾ ਕੀਤਾ। "ਪੜ੍ਹਾਂਦਾ ਤਾਂ ਮੈਂ ਜੁਗਰਾਫ਼ੀਆ ਹੁੰਦਾ ਸਾਂ, ਪਰ ਧਿਆਨ ਮੇਰਾ ਇਤਿਹਾਸ 'ਚ ਰਹਿੰਦਾ ਸੀ। ਖ਼ਾਸ ਕਰਕੇ ਸਿੱਖ ਇਤਿਹਾਸ 'ਚ। ਸਿੱਖਾਂ ਨਾਲ ਜੋ ਸੰਨ ਚੁਰਾਸੀ ਤੇ *ਬਲਿਊ ਸਟਾਰ ਓਪ੍ਰੇਸ਼ਨ* ਪਿੱਛੋਂ ਵਰਤਿਆ, ਉਸ ਮੈਨੂੰ ਸੋਚਨੇ ਪਾ ਦਿਤਾ। ਮੈਂ ਮਤਾ ਪਕਾਇਆ ਕਿ ਆਪਣੇ ਪਿੰਡ ਕੋਈ ਯਾਦਗਾਰ ਖੜੀ ਕਰਾਂ, ਜਿਹੜੀ ਸਿੱਖਾਂ ਨਾਲ ਹੋਈਆਂ ਵਧੀਕੀਆਂ ਦੀ ਯਾਦ ਤਾਜ਼ਾ ਰਖੇ। ਏਸ ਤਰ੍ਹਾਂ ਮੈਂ ਘਰ 'ਚ ਇਕ ਵੱਖਰਾ ਕੋਠਾ ਪਾ ਕੇ ਸ਼ਹੀਦਾਂ ਦੀ ਗੈਲਰੀ ਬਣਾ ਦਿਤੀ। ਅਜੇ ਕੰਮ ਸ਼ੁਰੂ ਹੀ ਹੋਇਐ।"

"ਜਵਾਹਰ ਸਿੰਘ ਜੀ, ਪਿੰਡ ਲਾਂਭੇ ਰਹਿ ਜਾਂਦੈ। ਗੈਲਰੀ ਕਿਸੇ ਐਸੀ ਥਾਂ ਬਣਾਂਦੇ, ਜਿੱਥੇ ਪਹੁੰਚਣਾ ਸੌਖਾ ਹੁੰਦੈ।"

"ਇਹ ਕੀ ਕਿਹਾ ਜੇ, ਸ. ਜਵਾਲਾ ਸਿੰਘ", ਜੀਭ ਤਾਲੂ ਨੂੰ ਲਾ ਉਹਨੇ ਟਿੱਚ-ਟਿੱਚ ਕੀਤੀ, "ਥਾਂ ਵੇਖਣ ਵਾਲੀ ਹੋਵੇ ਤਾਂ ਸੰਗਤਾਂ ਆਪੇ ਪਹੁੰਚ ਜਾਂਦੀਆਂ ਨੇ। ਤੁਸੀਂ ਆਪ ਵੇਖੋ, ਕਿੰਨੀ ਦੂਰੋਂ ਆਏ ਹੋ।"

ਜਵਾਹਰ ਸਿੰਘ ਦੀ ਮੁਸਕੜੀ ਫੇਰ ਫੈਲ ਗਈ।

"ਮੇਰੀ ਗੱਲ ਛੱਡੋ, ਮੈਂ ਤਾਂ ਆਣਾ ਹੀ ਸੀ। ਮੈਨੂੰ ਪ੍ਰੇਰਨਾ ਚਾਹੀਦੀ ਸੀ। ਸ਼ਹੀਦਾਂ ਦੀ ਗੈਲਰੀ ਮੈਂ ਆਪ ਵੀ ਬਨਾਣੀ ਚਾਹੁਨਾਂ। ਦੂਰ, ਸਾਊਥ ਹਾਲ, ਲੰਡਨ 'ਚ, ਬਾਹਰਲੇ ਲੋਕਾਂ ਲਈ। ਮੇਰੀ ਗੈਲਰੀ ਬੜੀ ਵਡੀ ਹੋਏਗੀ। ਮੈਡਮ ਟੋਸੌਂਦ ਦਾ ਨਾਂ ਸੁਣਿਆਂ ਜੇ ਕਦੀ?"

"ਨਹੀਂ ਜੀ, ਇਹ ਕਿਹੜੀ ਮੈਡਮ ਏ ?"

"ਲੰਡਨ 'ਚ ਤੇ ਦੁਨੀਆਂ ਦੇ ਹੋਰ ਕਈ ਸ਼ਹਿਰਾਂ 'ਚ ਏਸ ਮੈਡਮ ਦੇ ਮਿਊਜ਼ੀਅਮ ਨੇ। ਉਹਨਾਂ 'ਚ ਦੁਨੀਆਂ ਦੀਆਂ ਵੱਡੀਆਂ ਵੱਡੀਆਂ ਹਸਤੀਆਂ ਦੇ ਮੋਮੀ ਬੁੱਤ ਰਖੇ ਹੋਏ ਨੇ। ਮਹਾਤਮਾ ਗਾਂਧੀ, ਜਵਾਹਰ ਲਾਲ ਨਹਿਰੂ, ਇੰਦਰਾ ਗਾਂਧੀ ਦੇ ਬੁੱਤ ਵੀ ਨੇ। ਸਾਡੇ ਐਕਟਰਾਂ ਅਮਿਤਾਭ ਬਚਨ, ਸ਼ਾਹਰੁਖ਼ ਖਾਨ, ਐਸ਼ਵਰਿਆ ਰਾਏ ਦੇ ਬੁੱਤ ਵੀ ਨੇ। ਇਹ ਬੁਤ ਏਨੇ ਹੂ-ਬਹੂ ਨੇ ਕਿ ਜਿਹਦਾ ਬੁੱਤ ਏ, ਉਹ ਨਾਲ ਖਲੋਤਾ ਹੋਵੇ ਤਾਂ ਅਸਲ-ਨਕਲ ਦੀ ਪਛਾਣ ਨਹੀਂ ਹੋ ਸਕਦੀ। ਇਹ ਬੁੱਤ ਪੂਰੇ ਪਹਿਰਾਵੇ 'ਚ ਹੁੰਦੇ ਨੇ। ਕੱਦ, ਨੈਣ-ਨਕਸ਼, ਸ਼ੈਲੀ, ਵੇਸ, ਹਰ ਛੋਟੀ ਛੋਟੀ ਚੀਜ਼ ਦਾ ਧਿਆਨ ਰਖਿਆ ਹੁੰਦਾ ਏ। ਸੈਂਕੜੇ ਲੋਕ ਉਹਨਾਂ ਨੂੰ ਦਾਖ਼ਲਾ-ਫ਼ੀਸ ਭਰ ਕੇ ਵੇਖਣ ਆਉਂਦੇ ਨੇ। ਹਰ ਰੋਜ਼...।"

"ਹੱਛਾ ਜੀ !"

"ਆਪਣੀ ਗੈਲਰੀ 'ਚ ਮੈਂ ਏਸ ਤਰ੍ਹਾਂ ਦੇ ਬੁੱਤ ਵੀ ਰੱਖਾਂਗਾ। ਹੋਰ ਜ਼ਰੂਰੀ ਜਾਣਕਾਰੀ ਵੀ ਹੋਵੇਗੀ। ਚਿਤਰ, ਤਸਵੀਰਾਂ ਤੇ ਜੀਵਨੀਆਂ ਵੀ। ਬੁੱਤ ਬਹੁਤੇ ਨਹੀਂ ਹੋਣਗੇ। ਬੜੇ ਮਹਿੰਗੇ ਪੈਂਦੇ ਨੇ। ਇਕ ਬੁੱਤ 'ਤੇ ਕਈ ਕਰੋੜ ਰੁਪਏ ਖ਼ਰਚ ਹੋ ਜਾਂਦੇ ਨੇ ਤੇ ਬਣਾਣ 'ਚ ਵਕਤ ਵੀ ਬੜਾ ਲਗਦੈ। ਇਕ ਤਰ੍ਹਾਂ ਦੀ ਇੰਡੀਆ ਗੇਟ ਹੋਏਗੀ ਇਹ। ਸਿੱਖਾਂ ਦਾ ਇੰਡੀਆ ਗੇਟ, ਭਾਵੇਂ ਸ਼ਕਲ ਗੇਟ ਵਾਲੀ ਨਹੀਂ ਹੋਏਗੀ। ਵੇਖਿਆ ਹੋਇਆ ਜੇ ਨਾ ਇੰਡੀਆ ਗੇਟ ?"

"ਉਹੀਉ, ਜਿਹੜਾ ਦਿੱਲੀ ਏ। ਵੇਖਿਆ ਹੋਇਐ ਜੀ।"

"ਉਸ ਗੇਟ ਉਤੇ 13,576 ਨਾਂ ਉਕਰੇ ਹੋਏ ਨੇ। ਉਹਨਾਂ ਦੇ, ਜਿਨ੍ਹਾਂ ਪਹਿਲੀ ਵੱਡੀ ਜੰਗ ਤੇ ਅਫ਼ਗਾਨ ਜੰਗਾਂ 'ਚ ਅੰਗ੍ਰੇਜ਼ਾਂ ਲਈ ਆਪਣੀਆਂ ਜਾਨਾਂ ਵਾਰੀਆਂ ਸਨ। ਉਹ ਅੰਗ੍ਰੇਜ਼ਾਂ ਦੇ ਸ਼ਹੀਦ ਸਨ। ਸਾਡੇ ਨਹੀਂ। ਮੇਰੇ ਵਾਲੇ ਇਸ ਇੰਡੀਆ ਗੇਟ 'ਚ ਸਿਖ ਸ਼ਹੀਦਾਂ ਦੇ ਨਾਂ ਹੋਣਗੇ। ਨਾਂ ਹੀ ਨਹੀਂ, ਹੋਰ ਵੀ ਸਭ ਕੁਝ। ਇਹ ਵੱਖਰੀ ਕਿਸਮ ਦਾ ਸਿੱਖ ਅਜਾਇਬ ਘਰ ਹੋਏਗਾ...।"

"ਏਸ ਕੰਮ ਨੂੰ ਤਾਂ ਬੜਾ ਵਕਤ ਲੱਗੇਗਾ। ਸਾਧਨ ਵੀ ਬੜੇ ਚਾਹੀਦੇ ਹੋਣਗੇ। ਬੰਦੋਬਸਤ ਹੈ ਜੇ ਨਾ ?"

"ਜਵਾਹਰ ਸਿੰਘ ਜੀ, ਬਾਬੇ ਦੀ ਬੜੀ ਮਿਹਰ ਏ। ਸਾਰਾ ਖ਼ਰਚ ਮੈਂ ਆਪ ਹੀ ਕਰਾਂਗਾ ਜਾਂ ਮੇਰੇ ਕੁਝ ਦੋਸਤ। ਮੇਰੇ ਵਾਂਗ ਹੀ ਸੋਚਣ ਵਾਲੇ। ਮੈਂ ਪੰਜਾਬ 1972 'ਚ ਛਡਿਆ ਸੀ, ਜਦੋਂ ਏਥੇ ਨਕਸਲਬਾੜੀ ਲਹਿਰ ਚੱਲੀ ਸੀ। ਓਦੋਂ ਹੋਰ ਵੀ ਬੜੇ ਨੌਜਵਾਨ ਨਿਕਲੇ ਸਨ। ਮੈਂ ਏਥੋਂ ਲੰਡਨ ਗਿਆ। ਜਾ ਕੇ ਵੇਖਿਆ, ਮੇਰੀ ਪਹਿਲੋਂ ਕੀਤੀ ਬੀ-ਏ ਕਿਸੇ ਕੰਮ ਦੀ ਨਹੀਂ। ਮੈਂ ਮਜ਼ਦੂਰੀ ਕੀਤੀ ਤੇ ਨਾਲੋ-ਨਾਲ ਪੜ੍ਹਾਈ..."

"ਤੁਹਾਡੇ ਮਾਪੇ ਕਿੱਥੇ ਸਨ ?"

"ਓਦੋਂ ਤਾਂ ਏਥੇ ਸਨ। ਹੁਣ ਉਪਰ ਨੇ। ਮੇਰਾ ਏਥੇ ਜਾਂ ਓਥੇ ਹੋਰ ਕੋਈ ਸਕਾ ਨਹੀਂ...ਮੈਂ ਪੜ੍ਹਾਈ ਓਥੇ ਅਕਾਊਂਟਸ ਦੀ ਕੀਤੀ। ਉਹਦੇ 'ਚ ਜੋ ਕੁਝ ਵੀ ਹੋ ਸਕਦਾ ਸੀ, ਉਹ ਕੀਤਾ। ਸਾਰੇ ਇਮਤਿਹਾਨ ਪਾਸ ਕਰ ਛੱਡੇ। ਫੇਰ ਬੜੀਆਂ ਨੌਕਰੀਆਂ ਮਿਲੀਆਂ। ਵੱਡੀਆਂ-

ਵੱਡੀਆਂ। ਅਜਕਲ ਮੈਂ ਸਟੌਕਹੋਲਮ 'ਚ ਇਕ ਬ੍ਰਿਟਿਸ਼ ਇਨਵੈਸਟਮੈਂਟ ਬੈਂਕ ਦਾ ਹੈਡੱ ਹਾਂ। ਬੜੀ ਤਨਖ਼ਾਹ ਏ। ਸੌਖ ਵੀ ਬੜੀ ਏ। ਪਾਸਪੋਰਟ ਮੇਰੇ ਕੋਲ ਸਵੀਡਨ ਦਾ ਏ...।"

"ਸ. ਜਵਾਲਾ ਸਿੰਘ, ਤੁਸੀਂ ਤਾਂ ਹੱਦ ਕਰ ਦਿਤੀ!"

ਜਵਾਹਰ ਸਿੰਘ ਦੀ ਆਵਾਜ਼ 'ਚ ਹੈਰਾਨੀ ਵੀ ਸੀ ਤੇ ਪ੍ਰਸੰਸਾ ਵੀ।

"ਬੜੇ ਸਾਲਾਂ ਤੋਂ ਇੰਜ ਹੀ ਚਲ ਰਿਹੈ", ਦਿਉਲ ਨੇ ਆਪਣੀ ਗੱਲ ਟੋਰੀ ਰਖੀ, "ਇਕ ਦਿਨ ਮੈਨੂੰ ਸੋਚ ਆਈ, 'ਮਨਾਂ, ਐਸ਼ਾਂ ਕਰ ਰਿਹੈਂ, ਕੁਝ ਹੋਰ ਵੀ ਕਰ। ਆਪਣਾ ਤਾਂ ਸਾਰੇ ਕਰਦੇ ਨੇ, ਤੂੰ ਕਿਉਂ ਨਾ ਕੁਝ ਦੂਜਿਆਂ ਦਾ ਕਰੇਂ। ਕੁਝ ਕੌਮ ਦਾ ਸੁਆਰ।' ਮੈਂ ਏਥੋਂ ਬੁਜ਼ਦਿਲਾਂ ਵਾਂਗ ਭਜਿਆ ਸਾਂ। ਨਾ ਮੈਨੂੰ ਕੁਟਾਪਾ ਚੜ੍ਹਿਆ। ਨਾ ਮੈਂ ਜੇਲ੍ਹ ਕੱਟੀ। ਨਾ ਕੋਈ ਗੋਲੀ ਠੰਢੀ ਕੀਤੀ। ਮੈਂ ਹਮੇਸ਼ਾ ਵੱਟ 'ਤੇ ਰਿਹਾ, ਪਿੜ 'ਚ ਨਹੀਂ। ਬਾਅਦ 'ਚ ਵੀ ਜਦੋਂ ਮੇਰੀ ਕੌਮ ਘੱਲੂਘਾਰਿਆਂ 'ਚੋਂ ਲੰਘੀ, ਮੈਂ ਓਥੇ ਬੈਠਾ ਮੌਜਾਂ ਮਾਣਦਾ ਰਿਹਾ। ਆਪਣਾ ਕੈਰੀਅਰ ਬਣਾਂਦਾ ਰਿਹਾ। ਉੱਚੀ ਤੋਂ ਉੱਚੀ ਕੁਰਸੀ ਮੱਲੀ... ਏਸ ਤਰ੍ਹਾਂ ਦੀ ਸੋਚ ਨੇ ਮੇਰੇ ਅੰਦਰ ਕੋਈ ਕਲਵਲ ਪੈਦਾ ਕਰ ਦਿਤੀ। ਮੈਨੂੰ ਲੱਗਣ ਲਗਾ, ਮੇਰੇ ਸਿਰ ਮੇਰੇ ਲੋਕਾਂ ਦਾ ਕੋਈ ਕਰਜ਼ ਏ, ਜਿਹੜਾ ਮੈਂ ਅਜੇ ਤੱਕ ਲਾਹਿਆ ਨਹੀਂ। ਲੋਕਾਂ ਦਾ ਸਮਝੋ, ਕੌਮ ਦਾ ਸਮਝੋ ਜਾਂ ਸਿੱਖੀ ਦਾ। ਕੁਝ ਹੋਰ ਵੀ ਸੀ ਮੇਰੇ ਮਨ 'ਤੇ। ਮੈਨੂੰ ਸੁੱਝਿਆ, ਸਿੱਖ ਸ਼ਹੀਦਾਂ ਦੀ ਗੈਲਰੀ ਕਾਇਮ ਕਰਾਂ ਤੇ ਇਹ ਕਰਜ਼ ਲਾਹਵਾਂ। ਬਸ, ਇਹ ਸਮਝੋ ਕਿ ਜੇ ਮੈਂ ਹੁਣ ਏਥੇ ਪੰਜਾਬ ਆਇਐਂ ਤੇ ਏਥੇ ਤੁਹਾਡੇ ਕੋਲ ਪਹੁੰਚਿਆ, ਮੈਂ ਏਸੇ ਕਰਜ਼ ਨੂੰ ਲਾਹੁਣ ਦੇ ਆਹਰ 'ਚ ਹਾਂ। ਜਵਾਹਰ ਸਿੰਘ ਜੀ, ਸ਼ਹੀਦੀ, ਬਹਾਦਰੀ, ਨਸੀਬਾਂ ਦੀ ਖੇਡ ਹੁੰਦੀ ਏ। ਮੇਰੇ ਕਰਮਾਂ 'ਚ ਨਹੀਂ ਸੀ। ਏਸ ਲਈ ਮੈਂ ਏਥੋਂ ਭੱਜ ਗਿਆ। ਮੈਂ ਬੁਜ਼ਦਿਲ ਸਾਂ..."

ਦਿਉਲ ਦੀ ਆਵਾਜ਼ ਨਿੰਮ੍ਹੀ ਪੈ ਗਈ।

ਜਵਾਹਰ ਸਿੰਘ ਦਾ ਮੂੰਹ ਮੀਟਿਆ ਗਿਆ ਤੇ ਮੁਸਕੜੀ ਅਲੋਪ ਹੋ ਗਈ।

"ਸ. ਜਵਾਲਾ ਸਿੰਘ, ਏਡਾ ਗ਼ਮ ਨਾ ਕਰੋ। ਤੁਸੀਂ ਹੀ ਬੁਜ਼ਦਿਲ ਨਹੀਂ ਸਾਉ। ਬੁਜ਼ਦਿਲ ਹੋਰ ਵੀ ਸਨ। ਬੁਜ਼ਦਿਲ ਮੈਂ ਵੀ ਸਾਂ", ਜਵਾਹਰ ਸਿੰਘ ਨੇ ਏਸ ਤਰ੍ਹਾਂ ਇਕਬਾਲ ਕੀਤਾ, ਜਿਵੇਂ ਦਿਉਲ ਨੂੰ ਦਿਲਾਸਾ ਦੇ ਰਿਹਾ ਹੋਵੇ। "ਸ਼ਹੀਦੀ ਮੇਰੇ ਕਰਮਾਂ 'ਚ ਵੀ ਨਹੀਂ ਸੀ", ਉਹਨੇ ਮੂੰਹ 'ਚ ਪਈਆਂ ਮੁੱਛਾਂ ਨੂੰ ਅੰਗੂਠਾ ਫੇਰਿਆ, "ਜਦੋਂ ਏਥੇ ਧਰਮ-ਯੁੱਧ ਚਲ ਰਿਹਾ ਸੀ, ਮੇਰਾ ਖ਼ੂਨ ਖੌਲਿਆ ਤਾਂ ਬਹੁਤ ਸੀ, ਪਰ ਮੈਂ ਘਰੇ ਬੈਠਿਆ ਰਿਹਾ। ਆਪਣਾ ਆਪ ਅੱਗੇ ਨਾ ਡਾਹਿਆ। ਜਾਨ ਨਾ ਅਰਪੀ। ਹੁਣ, ਔਹ ਵੇਖ ਲੌ, ਉਹ ਸਾਹਮਣਾ ਕੋਠਾ ਪਾ ਕੇ, ਜੋ ਕੁਝ ਹੈ, ਉਹਦੀ ਯਾਦ ਨੂੰ ਅਰਪ ਰਿਹਾਂ।"

ਉਹਨੇ ਠੰਢਾ ਸਾਹ ਲਿਆ। ਪਲ ਕੁ ਪਲ ਆਪਣੇ ਅੰਦਰ ਝਾਕਿਆ ਤੇ ਫੇਰ ਪੁੱਛਣ ਲਗਾ,

"ਸ. ਜਵਾਲਾ ਸਿੰਘ, ਮੈਨੂੰ ਇਕ ਗੱਲ ਦੀ ਸਮਝ ਨਹੀਂ ਜੇ ਪੈ ਰਹੀ। ਤੁਸੀਂ ਤਾਂ ਪੰਜ-ਕੱਕਾਰੀ ਨਹੀਂ। ਕੇਸ ਵੀ ਨਹੀਂ ਰਖੇ ਹੋਏ। ਰਹਿਤ ਮਰਯਾਦਾ ਵੀ ਕੋਈ ਲਗਦੀ

ਨਹੀਂ। ਪੱਗ ਜ਼ਰੂਰ ਸਿਰ 'ਤੇ ਰਖੀ ਹੋਈ ਏ। ਚੰਗੇ ਰੰਗ ਦੀ। ਫੇਰ ਸਿੱਖੀ ਦਾ ਏਡਾ ਦਰਦ ਕਿਉਂ?"

ਦਿਉਲ ਮਾੜਾ ਜਿਹਾ ਹੱਸਿਆ। ਅਚੇਤੇ ਹੀ ਉਹਦਾ ਹੱਥ ਉਹਦੀ ਨੀਲੀ ਪਗੜੀ ਨੂੰ ਜਾ ਛੁਹਿਆ।

"ਜਵਾਹਰ ਸਿੰਘ ਜੀ, ਇਹ ਸਿੱਖੀ ਬੜੀ ਅਜੀਬ ਚੀਜ਼ ਜੇ। ਇਹ ਪੰਜ ਕੱਕਾਰਾਂ 'ਚ ਨਹੀਂ ਹੁੰਦੀ ਤੇ ਨਾ ਹੀ ਰਹਿਤ ਮਰਯਾਦਾ 'ਚ। ਤੇ ਨਾ ਹੀ ਨੀਲੀ ਪੀਲੀ ਪਗੜੀ 'ਚ। ਸਿੱਖੀ ਸਿੱਖ ਦੇ ਅੰਦਰ ਹੁੰਦੀ ਜੇ। ਉਹਦੇ ਖ਼ੂਨ 'ਚ ਹੁੰਦੀ ਜੇ। ਉਹਦੇ ਸਾਹਾਂ 'ਚ। ਅੰਦਰੋਂ ਮੈਂ ਓਡਾ ਹੀ ਸਿੱਖ ਹਾਂ, ਜਿੱਡਾ ਕੋਈ ਰਹਿਤ ਮਰਯਾਦਾ ਵਾਲਾ। ਆਪਾਂ ਬਾਹਰ ਰਹਿਣ ਵਾਲੇ ਹਰ ਵੇਲੇ ਪੱਗਾਂ ਨਹੀਂ ਬੰਨ੍ਹ ਸਕਦੇ। ਨਾ ਹੀ ਕੇਸ ਰਖ ਸਕਦੇ ਹਾਂ। ਸੌਖਾ ਨਹੀਂ ਹੁੰਦਾ। ਵੱਖਰੇ ਲਗਦੇ ਹਾਂ। ਓਪਰੇ ਜਾਪਦੇ ਹਾਂ। ਅੱਖਰਦੇ ਹਾਂ। ਪਰ ਫੇਰ ਵੀ ਸਾਡੀ ਸਿੱਖੀ ਕਿਸੇ ਹੋਰ ਨਾਲੋਂ ਘਟ ਨਹੀਂ ਜੇ ਹੁੰਦੀ।"

"ਘਰ ਕੋਈ ਗੁਰੂਆਂ ਦੀ ਤਸਵੀਰ ਰੱਖੀ ਹੋਈ ਜੇ?"

"ਜਵਾਹਰ ਸਿੰਘ ਜੀ, ਤਸਵੀਰ ਸਿਰਫ਼ ਦਿਲ 'ਚ ਏ, ਹੋਰ ਕਿਤੇ ਨਹੀਂ।"

ਜਵਾਹਰ ਸਿੰਘ ਕਾਇਲ ਨਾ ਹੋਇਆ, ਪਰ ਉਹਨੇ ਇਹ ਵਿਸ਼ਾ ਛਡ ਦਿਤਾ ਤੇ ਗੈਲਰੀ ਦੇ ਪ੍ਰਾਜੈਕਟ ਵਾਲੀ ਗੱਲ ਫੇਰ ਛੋਹ ਲਈ।

"ਸ. ਜਵਾਲਾ ਸਿੰਘ, ਇਹ ਜਿਹੜਾ ਤੁਸੀਂ ਏਡੇ ਕੰਮ ਦਾ ਬੀੜਾ ਚੁਕਿਐ, ਇਹਨੂੰ ਨੇਪਰੇ ਕਿਵੇਂ ਚਾੜ੍ਹੋਗੇ?"

"ਮੈਂ ਸਭ ਕੁਝ ਸੋਚਿਆ ਹੋਇਐ। ਹੁਣ ਮੈਂ ਮਹੀਨੇ ਲਈ ਏਥੇ ਆਇਆਂ। ਇਹ ਮੇਰੀ ਸਾਲਾਨਾ ਛੁੱਟੀ ਦਾ ਵਕਤ ਏ। ਲੁਧਿਆਣੇ *ਸਿਰਤਾਜ* ਹੋਟਲ 'ਚ ਪੂਰੇ ਮਹੀਨੇ ਲਈ ਮੇਰਾ ਕਮਰਾ ਬੁੱਕ ਏ। ਇਹ ਮੇਰਾ ਹੈਡ-ਕੁਆਰਟਰ ਸਮਝੋ। ਬਾਹਰ ਜਿਹੜੀ ਗੱਡੀ ਖੜੀ ਏ, ਉਹ ਤੇ ਉਹਦਾ ਡਰਾਈਵਰ ਜਵੰਦ ਸਿੰਘ ਇਹ ਸਾਰਾ ਸਮਾਂ ਮੇਰੇ ਨਾਲ ਰਹਿਣਗੇ। ਮਹੀਨੇ ਦੇ ਅੰਤ 'ਤੇ ਮੈਨੂੰ ਦਿੱਲੀ ਹਵਾਈ ਜਹਾਜ਼ੇ ਚੜ੍ਹਾ ਕੇ ਹੀ ਵਿਦਾ ਹੋਣਗੇ। ਏਨਾ ਚਿਰ ਮੈਂ ਪੰਜਾਬ ਗਾਹਵਾਂਗਾ। ਤੁਹਾਡੇ ਜਿਹੇ ਸੱਜਣਾਂ ਨੂੰ ਮਿਲਾਂਗਾ ਤੇ ਸਿੱਖ ਸ਼ਹੀਦਾਂ ਤੇ ਜ਼ਿੰਦਾ ਸ਼ਹੀਦਾਂ ਦੀ ਪਛਾਣ ਕਰਾਂਗਾ...।"

"ਜ਼ਿੰਦਾ ਸ਼ਹੀਦਾਂ!? ਆਹ ਕਿਹੜੀ ਸ਼ਰੇਣੀ ਦੇ ਸ਼ਹੀਦ ਹੋਏ? ਜੇ ਖ਼ੂਨ ਨਾ ਡੁੱਲ੍ਹੇ, ਤਾਂ ਸ਼ਹੀਦੀ ਕੀ ਹੋਈ?"

ਜਵਾਹਰ ਸਿੰਘ ਨੇ ਨਜ਼ਰ ਦਿਉਲ 'ਤੇ ਗੱਡ ਦਿਤੀ।

"ਜਵਾਹਰ ਸਿੰਘ ਜੀ, ਇਹ ਬੇ-ਤਾਜ ਬਾਦਸ਼ਾਹਾਂ ਵਾਲੀ ਗੱਲ ਜੇ। ਬਾਦਸ਼ਾਹ ਹੈ, ਪਰ ਸਿਰ 'ਤੇ ਤਾਜ ਕੋਈ ਨਹੀਂ। ਜ਼ਿੰਦਾ ਸ਼ਹੀਦ ਉਹ ਨੇ, ਜਿਹੜੇ ਹੈ ਤਾਂ ਸ਼ਹੀਦ ਨੇ, ਪਰ ਅਜੇ ਉਹਨਾਂ ਸਵਾਸ ਨਹੀਂ ਤਿਆਗੇ", ਦਿਉਲ ਆਪਣਾ ਸਿਧਾਂਤ ਸਮਝਾਉਣ ਲਗਾ: "ਮੈਂ ਇਹਨਾਂ ਸ਼ਹੀਦਾਂ ਨੂੰ ਨਾ-ਰਹੇ ਸ਼ਹੀਦਾਂ ਤੋਂ ਨੀਵਾਂ ਦਰਜਾ ਨਹੀਂ ਦੇਂਦਾ। ਏਸ ਤਰ੍ਹਾਂ ਮੈਂ ਥਾਂ-ਥਾਂ ਜਾ, ਸ਼ਹੀਦਾਂ ਦੀਆਂ ਤਸਵੀਰਾਂ, ਚਿਤਰ, ਜੀਵਨੀਆਂ ਤੇ ਹੋਰ ਜਾਣਕਾਰੀ 'ਕੱਠੀ ਕਰਾਂਗਾ। ਏਸ ਕੰਮ 'ਚ ਜਿਹੜਾ ਸਮਾਂ ਲੱਗੂ, ਮੈਂ ਲਾਵਾਂਗਾ। ਤੁਸੀਂ ਵੀ ਆਪਣੀ ਗੈਲਰੀ

ਵਾਲੀਆਂ ਤਸਵੀਰਾਂ, ਜਿਹੜੀਆਂ ਤੁਹਾਡੇ ਕੋਲ *ਡੁਪਲੀਕੇਟ* ਨੇ, ਮੈਨੂੰ ਦੇ ਦਿਓ। ਉਹ ਵੀ ਦਿਉ, ਜਿਹੜੀਆਂ ਤੁਸੀਂ ਨਹੀਂ ਵਰਤ ਰਹੇ।"

"ਸ. ਜਵਾਲਾ ਸਿੰਘ, ਤੁਸੀਂ ਫ਼ਿਕਰ ਨਾ ਕਰੋ। ਮੇਰੇ ਕੋਲ ਬੜੀਆਂ ਤਸਵੀਰਾਂ ਨੇ। ਪੂਰਾ ਸੰਦੂਕ ਭਰਿਆ ਹੋਇਐ। ਮੈਂ ਅਜੇ ਬਹੁਤੀਆਂ ਲਾਨੀਆਂ ਵੀ ਨਹੀਂ। ਜਿਹੜੀਆਂ ਚਾਹੋਗੇ, ਭੇਟ ਕਰ ਦਿਆਂਗਾ। ਪਰ ਜੇ ਮੰਨੋ ਤਾਂ ਇਕ ਸਲਾਹ ਏ।"

"ਹੁਕਮ ਕਰੋ।"

"ਮੇਰੇ ਇਕ ਜਾਣਕਾਰ ਨੇ, ਮਾਸਟਰ ਉਜਾਗਰ ਸਿੰਘ। ਏਥੋਂ ਨੇੜੇ ਹੀ ਗੜ੍ਹਸ਼ੰਕਰ ਲਾਗੇ ਆਪਣੇ ਪਿੰਡ ਰਹਿੰਦੇ ਨੇ। ਉਹਨਾਂ ਨੂੰ ਵੀ ਮਿਲੋ। ਉਹਨਾਂ ਬੜੀ ਖੋਜ ਕੀਤੀ ਹੋਈ ਏ। ਕਈ ਕਿਤਾਬਾਂ ਵੀ ਲਿਖੀਆਂ ਨੇ। ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਨਿਕਟਵਰਤੀ ਰਹੇ ਨੇ। ਬੜੀਆਂ ਮੁੱਠੀਆਂ ਭਰੀਆਂ ਹੋਈਆਂ ਨੇ ਉਹਨਾਂ ਸੰਤਾਂ ਦੀਆਂ।"

"ਕੀ ਮਤਲਬ ?"

"ਮਾਸਟਰ ਉਜਾਗਰ ਸਿੰਘ ਹੁਰਾਂ ਆਪਣੀ ਇਕ ਕਿਤਾਬ 'ਚ ਲਿਖਿਐ, ਸੰਤ ਭਿੰਡਰਾਂਵਾਲੇ ਨੂੰ ਮੁੱਠੀਆਂ ਭਰਾਣ ਦਾ ਬੜਾ ਸ਼ੌਕ ਸੀ। ਜਿਹੜਾ ਕੋਈ ਉਹਨਾਂ ਦੀ ਸੇਵਾ ਕਰਨਾ ਚਾਹੁੰਦਾ ਜਾਂ ਉਹਨਾਂ ਤੋਂ ਕੁਝ ਮੰਨਵਾਣਾ ਚਾਹੁੰਦਾ, ਉਹਨਾਂ ਦੀਆਂ ਮੁੱਠੀਆਂ ਭਰਨ ਲਗਦਾ। ਇਹ ਨਿਕਟਵਰਤੀ ਹੀ ਕਰ ਸਕਦੇ ਸਨ।"

ਦਿਉਲ ਮਾੜਾ ਜਿਹਾ ਹੱਸਿਆ।

"ਜਵਾਹਰ ਸਿੰਘ ਜੀ, ਆਪਾਂ ਮਿਲਾਂਗੇ ਮਾਸਟਰ ਹੁਰਾਂ ਨੂੰ ਵੀ। ਤੁਸੀਂ ਵੀ ਨਾਲ ਚਲਨਾਂ। ਕਲ੍ਹ ਪਰਸੋਂ ਦਾ ਹੀ ਪ੍ਰੋਗਰਾਮ ਬਣਾ ਲੈਂਨੇ ਹਾਂ।"

ਸਾਹਮਣੇ ਕਮਰੇ ਅੰਦਰੋਂ ਜਵਾਹਰ ਸਿੰਘ ਦੀ ਘਰੋਂ ਨਿਕਲੀ। ਪਲਾਸਟਿਕ ਦੇ ਨਵੇਂ ਜ਼ਰਦ ਟਰੇਅ ਉਤੇ ਪਲਾਸਟਿਕ ਦੇ ਹੀ ਦੋ ਮੱਗ ਰਖੇ ਹੋਏ ਸਨ। ਕੋਲ ਆ ਕੇ ਉਹਨੇ ਦਿਉਲ ਨੂੰ ਫ਼ਤਹਿ ਬੁਲਾਈ ਤੇ ਟਰੇਅ ਇਕ ਨੀਵੀਂ ਜਿਹੀ ਤਿਪਾਈ ਉਤੇ ਰਖ ਦਿਤੀ।

"ਲਓ ਜੀ, ਸ. ਜਵਾਲਾ ਸਿੰਘ, ਥੋੜੀ ਜਿਹੀ ਚਾਹ ਪੀ ਲਓ।" ਜਵਾਹਰ ਸਿੰਘ ਨੇ ਇਕ ਮੱਗ ਉਹਦੇ ਵਲ ਕੀਤਾ। ਇਹ ਮੇਰੀ ਸੁਪਤਨੀ ਏ, ਨਸੀਬ ਕੌਰ। ਦੁਖ ਸੁਖ 'ਚ ਇਹਨੇ ਮੇਰਾ ਬੜਾ ਸਾਥ ਦਿਤੈ।"

ਨਸੀਬ ਕੌਰ ਮੁਸਕਰਾਈ ਤੇ ਦਿਉਲ ਵਲ ਮੂੰਹ ਕਰ ਹੌਲੇ ਜਿਹੇ ਬੋਲੀ,

"ਬੀਬੀ ਹੋਰਾਂ ਨੂੰ ਵੀ ਨਾਲ ਲੈ ਆਉਂਦੇ।"

ਦਿਉਲ ਮਾੜਾ ਜਿਹਾ ਹੱਸਿਆ ਤੇ ਕਹਿਣ ਲਗਾ,

"ਭੈਣ ਜੀ, ਮੇਰੀ ਬੀਬੀ ਹੋਰ ਤਰ੍ਹਾਂ ਦੀ ਏ। ਉਹ ਮੇਰੇ ਨਾਲ ਨਹੀਂ ਆਉਂਦੀ। ਉਹਨੂੰ ਆਪਣਾ ਖ਼ਬਤ ਏ। ਨਾਲੇ ਉਹ ਸਿੰਘਣੀ ਨਹੀਂ, ਮੇਮ ਏ। ਸਵੀਡਿਸ਼। ਔਖਾ ਜਿਹਾ ਨਾਂ ਸੂ, *ਇਨਗਰਿਡ*। ਸੈਰਾਂ ਦੀ ਸ਼ੁਕੀਨ ਏ। ਮੈਂ ਏਧਰ ਆਉਣ ਲਗਾ ਤਾਂ ਕਹਿਣ ਲਗੀ, ਤੁਸੀਂ ਜਾਓ ਆਪਣੇ ਦੇਸ ਤੇ ਆਪਾਂ ਚਲੇ ਹਾਂ ਬਰਾਜ਼ੀਲ। ਉਹ ਅਖ਼ਬਾਰਾਂ 'ਚ ਆਪਣੀਆਂ ਸੈਰਾਂ ਦਾ ਹਾਲ ਲਿਖਦੀ ਏ। ਸਾਡੇ 'ਚ ਸਮਝੋ ਸੰਧੀ ਹੋਈ ਹੋਈ ਏ। ਉਹ ਮੈਨੂੰ ਨਹੀਂ

ਰੋਕਦੀ ਤੇ ਮੈਂ ਉਹਨੂੰ ਨਹੀਂ ਰੋਕਦਾ। ਏਸੇ ਤਰ੍ਹਾਂ ਸੈਰਾਂ ਕਰਦੀ ਕਦੀ ਏਧਰ ਵੀ ਆ ਜਾਏਗੀ। ਕਹਿੰਦੀ ਏ, ਕਦੀ ਤਾਜ ਮਹੱਲ ਵੇਖਣੈਂ...।"

"ਸ. ਜਵਾਲਾ ਸਿੰਘ, ਭੈਣ ਜੀ ਨੂੰ ਕਹੋ, ਗੋਲਡਨ ਟੈਮਪਲ ਵੇਖਣ...।"

"ਉਹ ਤਾਂ ਵਿਖਾਵਾਂਗੇ ਹੀ ਉਹਨੂੰ ਕਦੀ ਨਾ ਕਦੀ। ਮੱਥਾ ਵੀ ਟਿਕਵਾਵਾਂਗੇ। ਅਖ਼ੀਰ ਘਰੋਂ ਤਾਂ ਖ਼ਾਲਸੇ ਦੀ ਏ ਨਾ।"

"ਬਿਲਕੁਲ !" ਜਵਾਹਰ ਸਿੰਘ ਖੁਸ਼ ਹੋ ਗਿਆ।

"ਸਟੌਕਹੋਲਮ, ਇਹ ਜਿਥੇ ਤੁਸੀਂ ਰਹਿੰਦੇ ਹੋ, ਕਿਹੋ ਜਿਹਾ ਸ਼ਹਿਰ ਏ ?" ਉਹਨੇ ਗਲਬਾਤ ਦਾ ਕਾਂਟਾ ਬਦਲਿਆ।

"ਸੁਹਣਾ ਸ਼ਹਿਰ ਏ। ਮੇਰਾ ਬੜਾ ਦਿਲ ਲਗਾ ਹੋਇਐ। ਰਾਜਧਾਨੀ ਏ। ਸਨਅਤ ਬਹੁਤੀ ਨਹੀਂ। ਹਵਾ ਚੰਗੀ ਏ। ਮੌਸਮ ਸਾਰਾ ਸਾਲ ਚੰਗਾ ਰਹਿੰਦੈ।"

"ਸਿੱਖ ਓਥੇ ਕਿੰਨੇ ਕੁ ਨੇ ?"

'ਅੱਠ-ਦਸ ਹੀ ਹੋਣਗੇ। ਮੇਰੇ ਵਾਂਗ ਹੀ ਸਿਰ-ਘਸੇ, ਸਿਰਫ਼ ਐਤਵਾਰੇ ਪਗੜੀ ਬੰਨ੍ਹਣ ਵਾਲੇ। ਜਦੋਂ ਗੁਰਦਵਾਰੇ ਜਾਣਾ ਹੁੰਦੈ। ਗੁਰਦਵਾਰਾ ਹੈ ਓਥੇ ਇਕ ਛੋਟਾ ਜਿਹਾ। ਕਦੀ-ਕਦੀ ਰੌਣਕ ਲਗ ਜਾਂਦੀ ਏ...'

"ਇਹ ਤਾਂ ਚੰਗੈ..."

"ਤੁਸੀਂ ਵੀ ਸਾਰੇ ਕਦੀ ਚੱਕਰ ਮਾਰੋ। ਨਿਕਲੋ ਬਾਹਰ ਕਦੀ ਏਥੋਂ।" ਦਿਉਲ ਨੇ ਸੱਦਾ ਦਿਤਾ।"

"ਸ. ਜਵਾਲਾ ਸਿੰਘ, ਮੈਥੋਂ ਕਿੱਥੇ ਨਿਕਲ ਹੋਨੈਂ ? ਮੇਰੀ ਦੌੜ ਤਾਂ ਜਾਲੰਧਰ, ਅੰਮ੍ਰਿਤਸਰ ਤਕ ਏ। ਕਦੀ ਲੁਧਿਆਣਿਉਂ ਵੀ ਹੋ ਆਉਨਾਂ।"

"ਬਾਹਰ ਨਿਕਲੀਏ ਤਾਂ ਨੀਝ ਵਿਸ਼ਾਲ ਹੁੰਦੀ ਏ। ਨਹੀਂ ਤਾਂ ਬੰਦਾ ਆਪਣੇ ਛੋਟੇ ਜਿਹੇ ਅਸਮਾਨ ਨੂੰ ਹੀ ਸਾਰਾ ਅਸਮਾਨ ਸਮਝ ਲੈਂਦੈ।"

"ਸ. ਜਵਾਲਾ ਸਿੰਘ, ਮੈਂ ਕੀ ਕਰਨੈਂ ਵਡਾ ਸਾਰਾ ਅਸਮਾਨ। ਮੈਂ ਕੋਈ ਕਬੂਤਰ ਉਡਾਨੇ ਨੇ। ਜਿਹੜਾ ਸੂਰਜ ਵਡੇ ਅਸਮਾਨ 'ਚ ਚੜ੍ਹਦੈ, ਛੋਟੇ ਅਸਮਾਨ 'ਚ ਵੀ ਉਹੀਓ ਚੜ੍ਹਦੈ। ਤਾਰੇ ਵੀ ਓਨੇ ਹੀ ਨਿਕਲਦੇ ਨੇ..."

ਜਵਾਹਰ ਸਿੰਘ ਆਪਣੇ ਛੋਟੇ ਨੂੰ ਵਡੇ ਤੋਂ ਵਡੇ ਨਾਲੋਂ ਵੀ ਚੰਗਾ ਸਮਝਦਾ ਸੀ। ਦਿਉਲ ਨੇ ਵਡੇ ਅਸਮਾਨ ਦੀ ਵਕਾਲਤ ਹੋਰ ਨਾ ਕੀਤੀ।

#

ਉਹ ਹਟਵੇਂ ਕੋਠੇ ਦੀਆਂ ਬਰੂਹਾਂ ਅਗੇ ਖੜੇ ਸਨ। ਬੂਹੇ ਨਾਲ ਛੋਟੀ ਜਿਹੀ ਤਖ਼ਤੀ ਸੀ, ਜਿਸ ਉਤੇ ਗੁਰਮੁਖੀ ਅੱਖਰਾਂ 'ਚ *ਗੈਲਰੀ ਸ਼ਹੀਦਾਂ* ਅੰਕਤ ਸੀ। ਕੁੰਡੀ ਨੂੰ ਹੱਥ ਪਾਉਂਦਿਆਂ ਜਵਾਹਰ ਸਿੰਘ ਨੇ ਆਖਿਆ,

"ਸ. ਜਵਾਲਾ ਸਿੰਘ, ਅਜੇ ਤਾਂ ਨਾਂ ਵੱਡਾ ਤੇ ਦਰਸ਼ਨ ਛੋਟੇ ਵਾਲੀ ਗੱਲ ਜੇ। ਏਥੇ ਬਹੁਤਾ ਕੰਮ ਨਹੀਂ ਹੋ ਸਕਿਆ। ਇਕੋ ਕੰਧ ਤਿਆਰ ਹੋਈ ਏ, ਉਹ ਵੀ ਪੂਰੀ ਨਹੀਂ।

ਤਿੰਨ ਕੰਧਾਂ ਅਜੇ ਖ਼ਾਲੀ ਨੇ। ਸਾਰਾ ਕੰਮ ਆਪੇ ਕਰਨਾ ਪੈਂਦੈ। ਸਾਧਨ ਵੀ ਕੋਈ ਨਹੀਂ। ਪੈਂਸ਼ਨ ਨਾਲ ਗੁਜ਼ਾਰਾ ਚਲਦੈ..."

ਜਵਾਹਰ ਸਿੰਘ ਨੇ ਹੱਥ-ਫੜੀ ਖੂੰਡੀ ਨਾਲ ਦਰਵਾਜ਼ਾ ਧੱਕਿਆ। ਉਹਦਾ ਇਕ ਭਿੱਤ ਪੂਰਾ ਖੁਲ੍ਹ ਗਿਆ ਤੇ ਦੂਜਾ ਅੱਧਾ।

ਅੰਦਰ ਰੌਸ਼ਨੀ ਇਕੋ ਜਿਹੀ ਨਹੀਂ ਸੀ। ਵਿਹੜੇ ਵਾਲੀ ਬਾਰੀ 'ਚੋਂ ਉਹ ਸਿੱਧੀ ਓਸ ਕੰਧ 'ਤੇ ਪੈਂਦੀ ਸੀ, ਜਿਸ ਉਤੇ ਤਸਵੀਰਾਂ ਲਗੀਆਂ ਹੋਈਆਂ ਸਨ। ਬਾਕੀ ਥਾਂ ਘੁਸ-ਮੁਸਾ ਸੀ।

"ਵੇਖਣ ਦਾ ਵਕਤ ਵੀ ਸਭ ਤੋਂ ਚੰਗਾ ਇਹੋ ਜੇ। ਏਸ ਵੇਲੇ ਏਸ ਬਾਰੀ ਤੋਂ ਰੌਸ਼ਨੀ ਸਿੱਧੀ ਤਸਵੀਰਾਂ 'ਤੇ ਪੈਂਦੀ ਏ, ਇੰਜ ਜਿਵੇਂ ਕਈ ਲਾਟੂ ਜਗ ਪਏ ਹੋਣ", ਜਵਾਹਰ ਸਿੰਘ ਨੇ ਭੂਮਿਕਾ ਬੰਨ੍ਹੀ।

ਦਿਉਲ ਨੇ ਕੰਧ 'ਤੇ ਨਜ਼ਰ ਮਾਰੀ। ਉਹ ਪੂਰੀ ਭਰੀ ਹੋਈ ਸੀ। ਤਸਵੀਰਾਂ ਛੋਟੀਆਂ-ਵਡੀਆਂ ਸਨ। ਸੱਜੇ ਹੱਥ, ਛੱਤ ਤੋਂ ਜ਼ਰਾ ਹੇਠਾਂ, ਕੁਝ ਖ਼ਾਲੀ ਥਾਂ ਸੀ। ਦਿਉਲ ਦੀ ਨਜ਼ਰ ਓਥੇ ਅਟਕ ਗਈ। ਜਵਾਹਰ ਸਿੰਘ ਨੇ ਇਸ ਮੂਕ ਸਵਾਲ ਨੂੰ ਭਾਂਪ ਲਿਆ ਤੇ ਉਹਦਾ ਜਵਾਬ ਦਿਤਾ,

"ਏਥੇ, ਸ. ਜਵਾਲਾ ਸਿੰਘ, ਉਹਨਾਂ ਤੇਰ੍ਹਾਂ ਸਿੰਘਾਂ ਦੀਆਂ ਤਸਵੀਰਾਂ ਲੱਗ੍ਹਣਗੀਆਂ, ਜਿਹੜੇ ਸੰਨ 1972 ਦੇ ਵਿਸਾਖੀ ਵਾਲੇ ਦਿਨ ਅੰਮ੍ਰਿਤਸਰ ਦੇ ਰੇਲਵੇ ਫਾਟਕ ਕੋਲ ਨਿਰੰਕਾਰੀਆਂ ਨਾਲ ਟੱਕਰ 'ਚ ਸ਼ਹੀਦ ਹੋਏ ਸਨ।"

ਜਵਾਹਰ ਸਿੰਘ ਨੇ ਆਪਣੀ ਖੂੰਡੀ ਓਸ ਥਾਂ ਉਤੇ ਟਿਕਾ ਦਿਤੀ।

"ਮੇਰੇ ਕੋਲ ਉਹਨਾਂ ਦੇ ਨਾਂ ਹੈ ਨੇ, ਪਰ ਅਜੇ ਸਾਰੀਆਂ ਤਸਵੀਰਾਂ ਨਹੀਂ ਲੱਭੀਆਂ। ਥਾਂ ਅਜੇ ਏਸ ਲਈ ਖ਼ਾਲੀ ਏ।"

ਕੰਧ ਉਤੇ ਸਭ ਤੋਂ ਵੱਡੀ ਤਸਵੀਰ ਸੰਤ ਜਰਨੈਲ ਸਿੰਘ ਭਿੰਡਰਾਵਾਲਾ ਦੀ ਸੀ। ਉਹਨੇ ਖੱਬੀ ਬਾਹੀ ਪੂਰੀ ਦੀ ਪੂਰੀ ਮੱਲੀ ਹੋਈ ਸੀ। ਸੱਜੀ ਬਾਹੀ 'ਤੇ ਬੰਦੇ ਬਹਾਦੁਰ ਦਾ ਚਿਤਰ ਸੀ। ਉਹ ਸੰਤਾਂ ਦੀ ਤਸਵੀਰ ਤੋਂ ਕਾਫ਼ੀ ਛੋਟਾ ਸੀ।

ਜਵਾਲਾ ਸਿੰਘ ਨੇ ਏਸ ਅਜੋੜਤਾ ਦੀ ਵਿਆਖਿਆ ਵੀ ਕਰ ਦਿਤੀ,

"ਵਡਾ ਕੋਈ ਚਿਤਰ ਲੱਭਾ ਨਹੀਂ। ਮੈਂ ਚਾਹੁੰਦਾ ਤਾਂ ਇਹ ਸਾਂ ਕਿ ਇਹ ਦੋਵੇਂ ਚਿਤਰ ਇਕੋ ਜਿੱਡੇ ਹੋਣ।"

ਇਹਨਾਂ ਦੋਵਾਂ ਚਿੱਤਰਾਂ ਦੇ ਵਿਚਕਾਰ ਛੋਟੇ ਅਕਾਰਾਂ ਵਾਲੀਆਂ ਬੜੀਆਂ ਤਸਵੀਰਾਂ ਸਨ। ਦਿਉਲ ਤੋਂ ਕੋਈ ਵੀ ਨਹੀਂ ਸੀ ਪਛਾਣੀ ਜਾ ਰਹੀ। ਕੁਝ ਵੈਸੇ ਵੀ ਬਹੁਤ ਉਚੀਆਂ ਸਨ। ਮੂੜ੍ਹੇ 'ਤੇ ਖਲੋ ਕੇ ਹੀ ਵੇਖੀਆਂ ਜਾ ਸਕਦੀਆਂ ਸਨ।

"ਇਹ ਨੇ ਭਾਈ ਅਮਰੀਕ ਸਿੰਘ", ਜਵਾਲਾ ਸਿੰਘ ਨੇ, ਸੰਤਾਂ ਦੇ ਨਾਲ ਕਰਕੇ ਲਗੀ ਇਕ ਤਸਵੀਰ 'ਤੇ ਖੂੰਡੀ ਰੱਖੀ। "ਇਹ ਬਾਬਾ ਕਰਤਾਰ ਸਿੰਘ ਦੇ ਸਪੁੱਤਰ ਸਨ। ਸੰਤਾਂ ਦੇ ਗੁਰੂ ਭਰਾ। ਬਾਬਾ ਜੀ ਨੇ ਦਮਦਮੀ ਟਕਸਾਲ ਦੀ ਗੱਦੀ 'ਤੇ ਉਹਨੂੰ ਨਹੀਂ, ਸੰਤਾਂ ਨੂੰ ਬਿਠਾਇਆ। ਭਾਈ ਅਮਰੀਕ ਸਿੰਘ ਆਪਣੇ ਆਖਰੀ ਸਵਾਸਾਂ ਤਕ ਸੰਤਾਂ ਦੇ ਸੰਗ ਰਹੇ।

*ਬਲਿਊ ਸਟਾਰ ਓਪ੍ਰੇਸ਼ਨ* ਵੇਲੇ ਸ਼ਹੀਦ ਹੋਏ। ਦਰਬਾਰ ਸਾਹਿਬ ਦੀ ਪਰਕਰਮਾ 'ਚ..."

ਜਵਾਹਰ ਸਿੰਘ ਦੀ ਖੂੰਡੀ ਅੱਗੇ ਟੁਰੀ।

"ਇਹ ਨੇ ਜਨਰਲ ਸੁਬੇਗ ਸਿੰਘ। ਇਹਨਾਂ ਵੀ ਪਰਕਰਮਾਂ 'ਚ ਹੀ ਸ਼ਹੀਦੀ ਪਾਈ। ਦਰਬਾਰ ਸਾਹਿਬ ਦੀ ਹਿਫ਼ਾਜ਼ਿਤ ਇਹਨਾਂ ਹੱਥ ਸੀ। ਜਰਨੈਲ ਹੋਰਾਂ ਭਾਰਤੀ ਫ਼ੌਜਾਂ ਦੇ ਛੱਕੇ ਛੁਡਾ ਦਿਤੇ... ਤੇ ਇਹ ਨੇ ਭਾਈ ਸੁੱਖਾ ਤੇ ਭਾਈ ਜਿੰਦਾ। ਇਹਨਾਂ ਉਚੇਚਾ ਪੂਨੇ ਜਾ ਜਨਰਲ ਵੈਦਯਾ ਦੀ ਛੁੱਟੀ ਕੀਤੀ ਤੇ *ਬਲਿਊ ਸਟਾਰ ਓਪ੍ਰੇਸ਼ਨ* ਦਾ ਬਦਲਾ ਲਿਆ।"

ਜਵਾਹਰ ਸਿੰਘ ਦੀ ਖੂੰਡੀ ਅੱਗੇ ਹੋਈ ਤੇ ਦੋ ਅਗਲੀਆਂ ਤਸਵੀਰਾਂ ਵਿਚਕਾਰ ਟਿਕ ਗਈ।

"ਸ. ਜਵਾਲਾ ਸਿੰਘ, ਇਹ ਜੇ ਭਾਈ ਬੇਅੰਤ ਸਿੰਘ ਤੇ ਭਾਈ ਸਤਵੰਤ ਸਿੰਘ..."

"ਉਹੀਉ, ਜਿਨ੍ਹਾਂ ਇੰਦਰਾ ਗਾਂਧੀ ਨੂੰ ਗੋਲੀ ਮਾਰੀ ਸੀ?"

ਦਿਉਲ ਨੂੰ ਨਾਂ ਪਹਿਲੋਂ ਸੁਣੇ ਹੋਏ ਲਗੇ।

"ਉਹੀਉ ਹੀ!"

"ਜਵਾਹਰ ਸਿੰਘ ਜੀ, ਮੈਨੂੰ ਯਾਦ ਏ, ਜਦੋਂ ਇਹ ਸਾਕਾ ਹੋਇਆ ਸੀ। ਸਾਡੇ ਅਜੇ ਓਥੇ ਬੜੀ ਸਵੇਰ ਸੀ। ਮੈਨੂੰ ਚੰਗਾ ਨਹੀਂ ਸੀ ਲੱਗਾ। ਇਹ ਮਹਿਸੂਸ ਹੋਇਆ ਸੀ ਕਿ ਉਹਨਾਂ ਆਪਣਾ ਧਰਮ ਨਹੀਂ ਸੀ ਪਾਲਿਆ। ਉਹ ਇੰਦਰਾ ਗਾਂਧੀ ਦੇ ਅੰਗ-ਰਖ਼ਸ਼ਕ ਸਨ। ਪਰ ਉਹਨਾਂ ਉਹ ਕੁਝ ਕੀਤਾ ਜੋ ਉਹਨਾਂ ਦੇ ਫ਼ਰਜ਼ ਤੋਂ ਉਲਟ ਸੀ।"

"ਨਹੀਂ, ਸ. ਜਵਾਲਾ ਸਿੰਘ, ਇੰਜ ਨਹੀਂ ਸੋਚਣਾ ਚਾਹੀਦਾ", ਜਵਾਹਰ ਸਿੰਘ ਦੀ ਜੀਭ ਤਾਲੂ ਨਾਲ ਜਾ ਲਗੀ। "ਪ੍ਰਥਮ ਚੀਜ਼ ਧਰਮ-ਰਖਸ਼ਾ ਏ। ਅੰਗ-ਰਖ਼ਸ਼ਾ ਬਾਅਦ ਦੀ ਗੱਲ ਏ। ਜੋ ਹਰਿਮੰਦਰ 'ਚ ਖੇਹ ਉਡਾਏ, ਉਹਦੀ ਅੰਗ-ਰਖਸ਼ਾ ਦਾ ਸਵਾਲ ਹੀ ਕਿਉਂ ਉਠੇ?"

"ਨਹੀਂ, ਜਵਾਹਰ ਸਿੰਘ ਜੀ, ਮੈਂ ਹੋਰ ਪੱਖੋਂ ਵੇਖ ਰਿਹਾ ਸਾਂ। ਖ਼ੂਨ ਓਦੋਂ ਮੇਰਾ ਵੀ ਖੌਲਿਆ ਸੀ।"

ਜਵਾਹਰ ਸਿੰਘ ਦੇ ਚਿਹਰੇ ਦੀ ਰੰਗਤ ਮੁੜ ਆਈ। ਚਾਣਚੱਕ ਉਹਨੂੰ ਕੋਈ ਫੁਰਨਾ ਫੁਰਿਆ। ਮੂੰਹ ਤੇ ਮੀਸਣੀ ਜਿਹੀ ਮੁਸਕੜੀ ਲਿਆ ਕਹਿਣ ਲਗਾ,

"ਸਿਆਣੇ ਕਹਿੰਦੇ ਨੇ, ਨਾਂ 'ਚ ਕੀ ਪਿਆ ਏ। ਵੇਖੋ, ਇਕ ਤਾਂ ਇਹ ਬੇਅੰਤ ਸਿੰਘ ਏ, ਜਿਹਦੀ ਮੈਂ ਇਹ ਤਸਵੀਰ ਲਾਈ ਹੋਈ ਏ, *ਬਲਿਊ ਸਟਾਰ* ਦਾ ਬਦਲਾ ਲੈਣ ਵਾਲਾ। ਤੇ ਇਕ ਉਹ ਬੇਅੰਤ ਸਿੰਘ ਹੁੰਦਾ ਸੀ, ਜਿਨ੍ਹੇ ਸਿੱਖਾਂ ਦਾ ਕਤਲਾਮ ਕਰਾਇਆ। ਹੈ ਦੋਵੇਂ ਬੇਅੰਤ ਸਿੰਘ ਸਨ।"

"ਦੂਜਾ ਉਹ, ਜਿਹੜਾ ਇਕ ਵੇਲੇ ਪੰਜਾਬ ਦਾ ਮੁਖ ਮੰਤਰੀ ਹੁੰਦਾ ਸੀ?"

"ਉਹੀਉ ਹੀ! ਪਤਾ ਜੇ ਮੇਰਾ ਕੀ ਜੀਅ ਕਰਦੈ। ਓਸ ਸਾਹਮਣੀ ਕੰਧ 'ਤੇ, ਜਿੱਥੇ ਬਹੁਤੀ ਰੌਸ਼ਨੀ ਨਹੀਂ ਪੈਂਦੀ, ਖ਼ਾਲਸੇ ਦੇ ਗ਼ੱਦਾਰਾਂ ਦੀਆਂ ਤਸਵੀਰਾਂ ਲਾਵਾਂ। ਏਸ ਮੁਖ ਮੰਤਰੀ ਬੇਅੰਤ ਸਿੰਘ ਦੀ ਤਸਵੀਰ ਵੀ ਓਥੇ ਰੱਖਾਂ। ਮੁਖ ਮੰਤਰੀ ਦਰਬਾਰਾ ਸਿੰਘ ਦੀ ਵੀ। ਓਸ ਪੱਗੜ ਵਾਲੇ ਪੁਲਸੀਏ ਦੀ ਵੀ, ਜਿਹਨੂੰ *ਸੁਪਰਕੌਪ* ਕਿਹਾ ਗਿਆ ਤੇ ਜਿਹੜਾ

ਅੱਜ ਦਿੱਲੀ ਵੱਸ ਰਿਹੈ। ਏਸ ਤਰ੍ਹਾਂ ਦੇ ਹੋਰ ਲੋਕਾਂ ਦੀਆਂ ਵੀ। ਮੇਰੀ ਕੰਧ ਭਰ ਜਾਏਗੀ। ਵੇਖੀਏ ਤਾਂ ਸਿੱਖ ਕੌਮ ਦੇ ਗ਼ੱਦਾਰਾਂ ਦੀ ਗਿਣਤੀ ਵੀ ਘਟ ਨਹੀਂ...।"

ਜਵਾਹਰ ਸਿੰਘ ਝੌਂ ਗਿਆ।

"ਇਹ, ਜਵਾਹਰ ਸਿੰਘ ਜੀ, ਕੋਈ ਖ਼ਾਸ ਗੱਲ ਨਹੀਂ। ਹਰ ਕੌਮ ਨੇ ਜਿੰਨੇ ਸ਼ਹੀਦ ਪੈਦਾ ਕੀਤੇ ਨੇ, ਨਾਲ ਓਨੇ ਗੱਦਾਰ ਵੀ ਜਮਾਏ ਨੇ। ਸ਼ਾਇਦ ਗੱਦਾਰ ਜ਼ਿਆਦਾ ਹੁੰਦੇ ਨੇ।

ਜਵਾਹਰ ਸਿੰਘ ਨੂੰ ਗੱਲ ਪਤੇ ਦੀ ਲਗੀ। ਉਹ ਇਹਨੂੰ ਜੋਖਣ-ਜਾਂਚਣ ਲਗਾ। ਏਨੇ 'ਚ ਉਸਦੀ ਖੂੰਡੀ ਫੇਰ ਸਰਕਣ ਲਗ ਪਈ।

"ਇਹ ਜੇ ਜਨਰਲ ਹਰੀ ਸਿੰਘ। ਹਰੀ ਸਿੰਘ ਨਲਵਾ ਨਹੀਂ। ਪਰ ਨਾਂ ਨਲਵੇ ਤੋਂ ਲੈ ਕੇ ਹੀ ਰਖਿਆ ਗਿਆ। ਅਸਲ ਉਹਨਾਂ ਦਾ ਨਾਂ ਸੀ ਭਾਈ ਮਨਬੀਰ ਸਿੰਘ। ਉਹਨਾਂ ਖਾਲਸਾ ਕਮਾਂਡੋ ਫ਼ੋਰਸ ਬਣਾਈ ਹੋਈ ਸੀ ਤੇ ਉਹ ਕੌਮ ਦੇ ਦੋਖੀਆਂ ਨੂੰ ਦੰਡ ਦੇਂਦੇ ਸਨ।"

"ਜਰਨੈਲ ਤਾਂ ਵਡੇ ਨੇ ਪਰ ਫੋਟੋ ਬੜੀ ਛੋਟੀ ਏ", ਦਿਉਲ ਨੇ ਇਕ ਹੋਰ ਅਜੋੜਤਾ 'ਤੇ ਉਂਗਲੀ ਰਖੀ।

"ਸ. ਜਵਾਲਾ ਸਿੰਘ, ਵਡੀ ਲੱਭੀ ਹੀ ਨਹੀਂ। ਚਾਹੁੰਦਾ ਤਾਂ ਮੈਂ ਇਹ ਸਾਂ ਕਿ ਸੰਤ ਭਿੰਡਰਾਂਵਾਲਾ ਤੇ ਬੰਦਾ ਬਹਾਦੁਰ ਦੀਆਂ ਤਸਵੀਰਾਂ ਵੱਡੀਆਂ ਹੋਣ ਤੇ ਇਕੋ ਜਿੱਡੀਆਂ। ਬਾਕੀ ਦੀਆਂ ਸਭ ਇਕੋ ਸਾਈਜ਼ ਦੀਆਂ ਹੋਣ। ਏਸ ਕੰਮ 'ਚ ਸਾਧਨ ਲਗਦੇ ਸਨ। ਸੋ ਜਿਸ ਤਰ੍ਹਾਂ ਦੀਆਂ ਮੈਨੂੰ ਲੱਭੀਆਂ, ਓਸ ਤਰ੍ਹਾਂ ਦੀਆਂ ਹੀ ਮੈਂ ਲਾ ਦਿੱਤੀਆਂ। ਦਿਲ ਨੂੰ ਸਮਝਾ ਲਿਆ, ਭਾਈ ਤਸਵੀਰਾਂ ਛੋਟੀਆਂ ਵਡੀਆਂ ਹੋ ਸਕਦੀਆਂ ਨੇ, ਸ਼ਹੀਦੀਆਂ ਨਹੀਂ। ਸ਼ਹੀਦੀਆਂ ਸਭ ਬਰਾਬਰ ਨੇ।...ਹਰ ਸ਼ਹੀਦੀ ਪਿੱਛੇ ਇਕੋ ਭਾਵਨਾ ਏ। ਸੱਚ ਪੁੱਛੋਂ ਤਾਂ ਮੈਂ ਜਦੋਂ ਇਹ ਤਸਵੀਰਾਂ ਵੇਖਦਾ ਹਾਂ, ਮੈਨੂੰ ਇਕੋ ਜਿੱਡੀਆਂ ਲਗਦੀਆਂ ਨੇ।"

"ਜਵਾਹਰ ਸਿੰਘ ਜੀ, ਛੋਟੀਆਂ ਵੱਡੀਆਂ ਨਾਲ ਫ਼ਰਕ ਨਹੀਂ ਪੈਂਦਾ। ਇਹ ਦੱਸੋ, ਤੁਹਾਡੇ ਏਥੇ ਕਿਸੇ ਸਿਆਸੀ ਲੀਡਰ ਦੀ ਤਸਵੀਰ ਨਹੀਂ ਦਿਸਦੀ ?"

"ਸਿਆਸੀ ਲੀਡਰ ਸ਼ਹੀਦੀਆਂ ਨਹੀਂ ਪਾਉਂਦੇ। ਉਹ ਜਿਹੜੀ ਬੰਦੇ ਬਹਾਦਰ ਥੱਲੇ ਥੋੜੀ ਜਿਹੀ ਥਾਂ ਖ਼ਾਲੀ ਏ, ਓਥੇ ਕੁਝ ਸਿਆਸੀ ਲੀਡਰਾਂ ਦੀਆਂ ਤਸਵੀਰਾਂ ਲਾਉਣੀਆਂ ਚਾਹੁਨਾਂ।"

"ਕਿਹੜੇ ਸਿਆਸੀ ਲੀਡਰਾਂ ਦੀਆਂ ?"

"ਅਜੇ ਸ਼ਨਾਖ਼ਤ ਕਰ ਰਿਹਾਂ।"

"ਸੰਤ ਲੌਂਗੋਵਾਲ ਦੀ ਲਾਓਗੇ ਓਥੇ ?" ਦਿਉਲ ਨੇ ਪੁਛਿਆ। ਉਹਨੇ ਉਹਦਾ ਨਾਂ ਸੁਣਿਆ ਹੋਇਆ ਸੀ। ਰਾਜੀਵ ਗਾਂਧੀ ਨਾਲ ਉਹਨੇ ਪੰਜਾਬੀ ਸੂਬੇ ਦੀਆਂ ਗੱਲਾਂਬਾਤਾਂ ਕੀਤੀਆਂ ਸਨ।

"ਸ. ਜਵਾਲਾ ਸਿੰਘ, ਕਿਸ ਨਹਿਸ਼ ਦਾ ਨਾਂ ਲਿਆ ਜੇ ?" ਜਵਾਹਰ ਸਿੰਘ ਚੌਂਕ ਪਿਆ। "ਉਹਦੀ ਥਾਂ ਸਾਹਮਣੀ ਕੰਧ 'ਤੇ ਹੋਏਗੀ। ਲੌਂਗੋਵਾਲ ਦਿੱਲੀ ਦਰਬਾਰ ਦਾ ਹਥ-ਠੋਕਾ ਸੀ। ਉਹਦੀ ਥਾਂ ਜਰਨੈਲ ਸਿੰਘ ਹਲਵਾੜੇ ਦੀ ਤਸਵੀਰ ਕਿਉਂ ਨਾ ਲਾਵਾਂ, ਜਿਨ੍ਹੇ ਉਹਦੀ ਝੂਠੀ ਸੰਤਗੀਰੀ ਦਾ ਭੋਗ ਪਾਇਆ? ਏਥੇ ਬਾਬਾ ਖੜਕ ਸਿੰਘ, ਮਾਸਟਰ ਤਾਰਾ

ਸਿੰਘ, ਗਿਆਨੀ ਕਰਤਾਰ ਸਿੰਘ ਦੀਆਂ ਤਸਵੀਰਾਂ ਲਾ ਸਕਨਾਂ।"

"ਸ਼ਹੀਦ ਤਾਂ ਉਹ ਵੀ ਨਹੀਂ ਸਨ ਹੋਏ।"

"ਏਸੇ ਕਰਕੇ ਤਾਂ ਅਜੇ ਤਕ ਲਾਈਆਂ ਨਹੀਂ। ਮੈਨੂੰ ਸ਼ੰਕੇ ਨੇ। ਪਰ ਉਹਨਾਂ ਦੇ ਦਿਲਾਂ 'ਚ ਕੌਮ ਦਾ ਦਰਦ ਸੀ। ਜਾਨ ਦੀ ਬਾਜ਼ੀ ਬੇਸ਼ਕ ਉਹਨਾਂ ਨਹੀਂ ਸੀ ਲਾਈ। ਮਾਸਟਰ ਹੁਰਾਂ ਤਾਂ ਇਕ ਵਾਰੀ ਮਰਨ-ਵਰਤ ਰਖ ਕੇ ਪਿੱਛੋਂ ਸੰਤਰੇ ਦਾ ਜੂਸ ਪੀ ਲਿਆ ਸੀ। ਚਲੋ ਸੋਚਾਂਗੇ। ਤਸਵੀਰਾਂ ਮੇਰੇ ਕੋਲ ਉਹਨਾਂ ਦੀਆਂ ਹੈ ਨੇ। ਸੰਦੂਕ 'ਚ ਪਈਆਂ ਨੇ।"

ਦਿਉਲ ਖੱਬੇ ਹੱਥ ਹੋ ਸੰਤ ਭਿੰਡਰਾਂਵਾਲਾ ਦੀ ਤਸਵੀਰ ਕੋਲ ਆ ਖਲੋਤਾ। ਜਵਾਹਰ ਸਿੰਘ ਨੇ ਖੂੰਡੀ ਸੰਤਾਂ ਦੇ ਚਰਣਾਂ 'ਤੇ ਟੇਕ ਲਈ।

ਤਸਵੀਰ ਆਦਮ-ਕੱਦ ਸੀ ਤੇ ਬਾਹਰੋਂ ਪੈਂਦੇ ਚਾਨਣ ਨਾਲ ਗੂਹੜੀ ਹੋਈ ਲਗਦੀ ਸੀ। ਸੰਤਾਂ ਦਾ ਇਕ ਪੈਰ ਅੱਗੇ ਸੀ ਤੇ ਇਕ ਪਿੱਛੇ। ਕਿਤੇ ਜਾਉਂਦਿਆਂ ਦੀ ਖਿੱਚੀ ਹੋਈ ਸੀ। ਉਹਨਾਂ ਦੇ ਜਥੇ ਦੇ ਬੰਦੇ ਨਾਲ ਸਨ। ਉਹਨਾਂ ਤੋਂ ਨੀਵੇਂ ਲਗਦੇ ਸਨ। ਸੰਤ ਲੰਮੇ-ਝੰਮੇ ਸਨ। ਗਲ ਚਿੱਟਾ ਬਾਣਾ ਸੀ। ਉਤੇ ਕਾਰਤੂਸਾਂ ਵਾਲੀ ਪੇਟੀ। ਉਪਰੋਂ ਤੇ ਹੇਠੋਂ ਗਲਮੇ ਅੰਦਰ, ਵਿਚਕਾਰੋਂ ਥੋੜੀ ਕੁ ਦਿੱਸਦੀ। ਦਾੜ੍ਹੀ ਭਰਵੀਂ। ਨੋਕ ਕਢਦੀ ਛਾਤੀ ਨੂੰ ਛਹੁੰਦੀ। ਮੁੱਛਾਂ ਛਿਦਰੀਆਂ। ਸਿਰ 'ਤੇ ਨੀਲੀ, ਮੋਰ ਭਾਹ ਮਾਰਦੀ, ਦਸਤਾਰ। ਹਾਵ-ਭਾਵ ਪੋਲਾ ਤੇ ਸਹਿਜ, ਪਰ ਨਜ਼ਰ ਪੀਡੀ ਤੇ ਤਿੱਖੀ। ਹੱਥ 'ਚ ਤੀਰ। ਅੰਦਾਜ਼ ਕਿਤੇ ਯਲਗਾਰ ਕਰਨ ਵਾਲਾ।

ਦਿਉਲ ਦੀ ਨਜ਼ਰ ਤੀਰ ਨਾਲ ਅੜ ਗਈ। ਉਹ ਪੁੱਛੇ ਬਿਨਾਂ ਨਾ ਰਹਿ ਸਕਿਆ,

"ਸੰਤਾਂ ਹੱਥ ਤੀਰ ਕਿਉਂ ਏ?"

"ਤੀਰ ਉਹ ਹਮੇਸ਼ਾ ਹੱਥ 'ਚ ਰਖਦੇ ਸਨ। ਉਹਨੂੰ ਸ਼ਕਤੀ ਦਾ ਚਿੰਨ੍ਹ ਸਮਝਦੇ ਸਨ। ਸੰਤਾਂ ਦਾ ਮੰਨਣਾ ਸੀ, ਖ਼ਾਲਸਾ ਸ਼ਸਤਰ ਬਿਨਾਂ ਨਹੀਂ ਸੋਭਦਾ। ਉਹਨਾਂ ਦਾ ਜਥਾ ਬੰਦੂਕਾਂ ਤੇ ਰਫ਼ਲਾਂ ਲੈ ਕੇ ਨਿਕਲਦਾ ਸੀ। ਆਪ ਉਹਨਾਂ ਦੇ ਹੱਥ ਤੀਰ ਹੁੰਦਾ ਸੀ। ਉਹਨਾਂ ਭਾਣੇ ਸੱਤਾ ਸਟੇਨ-ਗੰਨ ਦੀ ਨਾਲੀ 'ਚੋਂ ਨਿਕਲਦੀ ਸੀ... ਇਕੇਰਾਂ ਮੈਨੂੰ ਮਾਸਟਰ ਉਜਾਗਰ ਸਿੰਘ ਹੁਰਾਂ ਇਕ ਗੱਲ ਸੁਣਾਈ : ਕਿਸੇ ਸੰਤਾਂ ਨੂੰ ਸਲਾਹ ਦਿਤੀ, ਸੰਤ ਜੀ, ਰੁਪੇਆ ਇਕ ਕਰੋੜ ਖ਼ਰਚੋ ਤੇ ਅੰਗ੍ਰੇਜ਼ੀ ਦਾ ਅਖ਼ਬਾਰ ਕੱਢੋ। ਤੁਹਾਡੇ ਖ਼ਿਆਲ ਪੜ੍ਹੇ-ਲਿਖੇ ਹਲਕੇ ਤਕ ਪਹੁੰਚਣ। ਸੰਤ ਸੁਣ ਕੇ ਕਹਿਣ ਲਗੇ, ਦਸ ਭਾਈ, ਏਨੇ ਪੈਸਿਆਂ ਦੀਆਂ ਏ-ਕੇ ਸੰਤਾਲੀ ਕਿੰਨੀਆਂ ਮਿਲ ਜਾਣਗੀਆਂ? ਉਹਨਾਂ ਅਖ਼ਬਾਰ ਨਾ ਕਢਿਆ। ਉਹ ਸਮਝਦੇ ਸਨ, ਜੇ ਸ਼ਕਤੀ ਹੋਈ ਤਾਂ ਪੜ੍ਹਿਆ-ਲਿਖਿਆ ਹਲਕਾ ਉਹਨਾਂ ਦੇ ਖ਼ਿਆਲ ਸੁਣਨ ਆਪੇ ਭੱਜਾ ਆਵੇਗਾ।"

ਗੱਲ ਦਿਉਲ ਦੇ ਮਨ ਨਾ ਲਗੀ। ਉਸ ਕਿਹਾ,

"ਇਹ ਗੱਲ ਠੀਕ ਨਹੀਂ ਜੇ। ਮੀਡੀਆ ਦੀ ਬੜੀ ਸ਼ਕਤੀ ਹੁੰਦੀ ਏ। ਉਹਨੂੰ ਵੀ ਸ਼ਸਤਰ ਹੀ ਸਮਝਣਾ ਚਾਹੀਦੈ।"

"ਤੁਹਾਡੀ ਗੱਲ 'ਚ ਵਜ਼ਨ ਏ। ਪਰ ਹੁਣ ਕਿਹਨੂੰ ਕਹੀਏ। ਸੁਣਨ ਵਾਲੇ ਤਾਂ ਰਹੇ

ਨਹੀਂ । ਸੰਤ ਤਾਂ ਸ਼ਹੀਦੀ ਪਾ ਗਏ ਨੇ ! ਉਹ ਵੀਹਵੀਂ ਸਦੀ ਦੇ ਸਭ ਤੋਂ ਮਹਾਨ ਸ਼ਹੀਦ ਸਨ ।"

ਜਵਾਹਰ ਸਿੰਘ ਨੇ ਮਹਾਨ ਸ਼ਬਦ ਨੂੰ ਬੜਾ ਲਮਕਾ ਕੇ ਆਖਿਆ । ਦਿਉਲ ਵਲ ਇਹ ਜਾਂਚਣ ਲਈ ਵੇਖਿਆ ਕਿ ਉਹਨੂੰ ਇਸ ਵਿਸ਼ੇਸ਼ਨ ਦੀ ਸੋਝੀ ਹੋਈ ਸੀ ਕਿ ਨਹੀਂ । ਪਲ ਕੁ ਚੁੱਪ ਰਹਿਣ ਪਿੱਛੋਂ ਉਹਨੇ ਗੱਲ ਫੇਰ ਛੋਹ ਲਈ,

"ਸ. ਜਵਾਲਾ ਸਿੰਘ, ਇਕ ਅਜੀਬ ਗੱਲ ਏ । ਸੰਤ ਸ਼ਹੀਦ ਹੋ ਗਏ ਪਰ ਬੜਾ ਚਿਰ ਇਹ ਤੱਥ ਮੰਨਿਆ ਹੀ ਨਾ ਗਿਆ। ਆਪ ਉਹਨਾਂ ਦੇ ਪਰਵਾਰ ਵਾਲੇ ਵੀ ਇਨਕਾਰੀ ਰਹੇ । ਉਹਨਾਂ ਦੇ ਪਿਤਾ ਬਾਬਾ ਜੋਗਿੰਦਰ ਸਿੰਘ ਕਹਿੰਦੇ ਰਹੇ, ਉਹ ਜਿੱਥੇ ਵੀ ਨੇ, ਠੀਕ-ਠਾਕ ਨੇ । ਵੇਲਾ ਆਉਣ 'ਤੇ ਪ੍ਰਗਟ ਹੋ ਪੈਣਗੇ । ਸਰਕਾਰੀ ਏਜੰਸੀਆਂ ਨੇ ਵੀ ਧੁਮਾ ਦਿਤਾ ਕਿ ਸੰਤ ਆਪਣੇ ਅੰਗ-ਰਖਸ਼ਕਾਂ ਸਹਿਤ ਵਾਹਗਾ ਪਾਰ ਕਰ ਗਏ ਨੇ ਤੇ ਸਹੀ-ਸਲਾਮਤ ਪਾਕਿਸਤਾਨ ਬੈਠੇ ਨੇ ।"

"ਕਿਉਂ ਧੁਮਾਇਆ ਉਹਨਾਂ ਇੰਜ ?"

"ਉਹਨਾਂ ਨੂੰ ਆਪਣੀ ਗ਼ਰਜ਼ ਸੀ । ਉਹ ਨਹੀਂ ਸਨ ਚਾਹੁੰਦੀਆਂ, ਸੰਤਾਂ ਦੀ ਸ਼ਹੀਦੀ ਦੇ ਨਾਂ 'ਤੇ ਕੋਈ ਲਹਿਰ ਚਲ ਪਵੇ । ਸੰਗਤ ਉਸ ਸਮੇਂ ਬੜੀ ਭੜਕੀ ਹੋਈ ਸੀ । ਪਰਵਾਰ ਵਾਲੇ ਆਪਣਾ ਲਾਭ ਵੇਖਦੇ ਸਨ ।"

"ਜਵਾਹਰ ਸਿੰਘ ਜੀ, ਇੰਟਰਨੈਟ 'ਤੇ ਮੈਂ ਸੰਤਾਂ ਬਾਰੇ ਬੜਾ ਕੁਝ ਪੜ੍ਹਿਐ । ਜੋ ਤੁਸੀਂ ਹੁਣ ਦਸਿਐ, ਉਹ ਵੀ ਪੜ੍ਹਿਆ ਸੀ । ਮੈਨੂੰ ਇਸ ਗੱਲ 'ਤੇ ਹੈਰਾਨੀ ਰਹੀ ਏ ਕਿ ਆਪ ਸੰਤਾਂ ਦਾ ਪਰਵਾਰ ਵੀ ਸਰਕਾਰ ਦੇ ਆਖੇ 'ਚ ਆ ਗਿਆ । ਕੁਝ ਹੋਰ ਗੱਲਾਂ ਦੀ ਵੀ ਸਮਝ ਨਹੀਂ ਲਗੀ । ਤੁਹਾਨੂੰ ਪੁੱਛਾਂ ਕਿ ਮਾਸਟਰ ਉਜਾਗਰ ਸਿੰਘ ਨੂੰ ?"

"ਮੈਨੂੰ ਵੀ ਪੁੱਛ ਵੇਖੋ ਤੇ ਮਾਸਟਰ ਹੁਰਾਂ ਨੂੰ ਵੀ, ਜਦੋਂ ਉਹਨਾਂ ਨੂੰ ਮਿਲੋ ।"

"ਪਹਿਲੋਂ ਤਾਂ ਇਹ ਦੱਸੋ, ਸੰਤਾਂ ਦੇ ਜਾਣ ਪਿੱਛੋਂ ਧਰਮ-ਯੁੱਧ ਏਡੀ ਛੇਤੀ ਖ਼ਤਮ ਕਿਉਂ ਹੋ ਗਿਆ ?"

"ਸ. ਜਵਾਲਾ ਸਿੰਘ, ਇਹ ਸਵਾਲ ਮੇਰੇ ਅੰਦਰ ਵੀ ਬੜੀ ਵਾਰ ਉਠਿਐ । ਸੋਚ ਸੋਚ ਮੈਂ ਏਸ ਨਤੀਜੇ 'ਤੇ ਪਹੁੰਚਿਆਂ ਕਿ ਜਿਸ ਫ਼ੌਜ ਦਾ ਸਿਪਾਹ-ਸਾਲਾਰ ਹੀ ਨਾ ਰਹੇ, ਉਹਦੇ 'ਚ ਤਾਂ ਭਗਦੜ ਮਚਨੀ ਹੀ ਸੀ । ਬੇ-ਲਗਾਮ ਘੋੜਾ ਕਿਹੜੇ ਪਿੰਡ ਪਹੁੰਚਾ ਸਕਦੈ ?"

ਦਿਉਲ ਦੀ ਤਸੱਲੀ ਨਾ ਹੋਈ । ਉਹਨੇ ਏਸ ਸਵਾਲ ਨੂੰ ਓਥੇ ਹੀ ਛਡ ਆਪਣਾ ਅਗਲਾ ਸਵਾਲ ਪੁਛਿਆ,

"ਜਵਾਹਰ ਸਿੰਘ ਜੀ, ਜਿੱਥੋਂ ਤਕ ਮੇਰੀ ਜਾਣਕਾਰੀ ਏ, ਸੰਤ ਪ੍ਰਾਇਮਰੀ ਪਾਸ ਸਨ । ਅਜੇ ਉਮਰ ਉਹਨਾਂ ਦੀ ਕੱਚੀ ਸੀ । ਤਜਰਬਾ ਕੋਈ ਖ਼ਾਸ ਨਹੀਂ ਸੀ ਉਹਨਾਂ ਨੂੰ । ਮਾਲਕੀ ਵੀ ਉਹਨਾਂ ਦੀ ਦੋ-ਚਾਰ ਕਿੱਲੇ ਜ਼ਮੀਨ ਦੀ ਹੀ ਸੀ । ਫੇਰ ਉਹਨਾਂ ਦੀ ਏਡੀ ਮਾਨਤਾ ਕਿਵੇਂ ਹੋ ਗਈ ?"

ਜਵਾਹਰ ਸਿੰਘ ਅਜੀਬ ਤਰ੍ਹਾਂ ਹੱਸਿਆ । ਜਿਵੇਂ ਕਹਿ ਰਿਹਾ ਹੋਵੇ, ਕਿੱਡੇ ਲੋਲ੍ਹੜ ਨਾਲ ਵਾਹ ਪੈ ਗਿਆ ਏ । ਉਹ ਡਾਢਾ ਚਿੱਥ ਕੇ ਬੋਲਿਆ,

"ਸ. ਜਵਾਲਾ ਸਿੰਘ, ਸੰਤ ਸਾਡੇ ਗੁੜ੍ਹੇ ਹੋਏ ਸਨ। ਕਰਨੀ ਵਾਲੇ ਸਨ। ਮੂੰਹ ਉਹਨਾਂ ਦੇ 'ਤੇ ਤੇਜ ਸੀ। ਸਾਡੇ 'ਚੋਂ ਕਈਆਂ ਨੂੰ ਤਾਂ ਉਹਨਾਂ ਦੇ ਸੀਸ ਦੁਆਲੇ ਕੋਈ ਰਿਸ਼ਮ-ਮੰਡਲ ਵੀ ਦਿਸਦਾ ਸੀ। ਸੰਤਾਂ ਨੂੰ ਕੋਈ ਸੁਆਰਥ ਨਹੀਂ ਸੀ। ਸਿਰ-ਧੜ ਦੀ ਬਾਜ਼ੀ ਲਾ ਸਕਦੇ ਸਨ। ਪਿੱਛੇ ਹਟਣ ਵਾਲੇ ਨਹੀਂ ਸਨ। ਸਾਡੇ ਦੇਸ 'ਚ ਇਹ ਖ਼ੂਬੀਆਂ ਛੋਟੀਆਂ ਮੋਟੀਆਂ ਨਹੀਂ। ਪੜ੍ਹਾਈ ਏਡੀ ਚੀਜ਼ ਨਹੀਂ ਹੁੰਦੀ। ਮੈਨੂੰ ਦੱਸੋ, ਮਹਾਰਾਜਾ ਰਣਜੀਤ ਸਿੰਘ ਕਿੰਨਾ ਕੁ ਪੜ੍ਹਿਆ ਹੋਇਆ ਸੀ ? ਸਾਡੇ ਗੁਰੂਆਂ ਨੇ ਕਿਹੜੀ ਯੂਨੀਵਰਸਿਟੀ ਪਾਸ ਕੀਤੀ ਹੋਈ ਸੀ ? ਇੰਦਰਾ ਗਾਂਧੀ ਕਿੰਨੀ ਕੁ ਪੜ੍ਹੀ ਹੋਈ ਸੀ ? ਝੁੱਗੇ 'ਚੋਂ ਬਾਰਾਂ ਜਮਾਤਾਂ। ਜਾਂ ਫੇਰ ਉਹਨੇ ਆਪਣੇ ਪਿਉ ਦੀਆਂ ਚਿੱਠੀਆਂ ਪੜ੍ਹੀਆਂ ਹੋਈਆਂ ਸਨ..."

ਜਵਾਹਰ ਸਿੰਘ ਨੇ ਇਹ ਸਾਰਾ ਕੁਝ ਬੜਾ ਸੁਆਦ ਲਾ ਕੇ ਆਖਿਆ। ਟਕੋਰਾਂ ਵੀ ਲਾਈਆਂ। ਖ਼ਾਸ ਕਰਕੇ ਇੰਦਰਾ ਗਾਂਧੀ 'ਤੇ। ਇੰਦਰਾ ਗਾਂਧੀ ਦਾ ਉਹਨੂੰ ਕੁਝ ਹੋਰ ਵੀ ਯਾਦ ਆ ਗਿਆ। ਉਹ ਕਹਿ ਉਠਿਆ,

"ਮੈਨੂੰ ਮਾਸਟਰ ਉਜਾਗਰ ਸਿੰਘ ਹੁਰਾਂ ਦਸਿਆ ਸੀ ਕਿ ਗੰਗੂ ਬਾਹਮਣ ਨਾਲ ਇੰਦਰਾ ਦਾ ਪਰਵਾਰਿਕ ਤੇ ਖ਼ੂਨ ਦਾ ਰਿਸ਼ਤਾ ਸੀ।"

ਦਿਉਲ ਚੌਂਕ ਪਿਆ। ਪੁੱਛਣ ਲੱਗਾ,

"ਇਹ ਗੰਗੂ ਬਾਹਮਣ ਕੌਣ ਏ ?"

"ਵਾਹ ਜੀ ਵਾਹ ! ਚੰਗੇ ਸਿੰਘ ਹੋ ਤੁਸੀਂ ? ਤੁਹਾਨੂੰ ਗੰਗੂ ਬਾਹਮਣ ਦਾ ਪਤਾ ਨਹੀਂ ! ਗੰਗੂ ਬਾਹਮਣ ਦਸਵੀਂ ਪਾਤਸ਼ਾਹੀ ਦਾ ਰਸੋਈਆ ਹੁੰਦਾ ਸੀ। ਉਹਨੇ ਮਾਤਾ ਗੁਜਰੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਫੜਾਇਆ ਸੀ।"

ਹੁਣ ਦਿਉਲ ਦਾ ਹਾਸਾ ਨਿਕਲ ਪਿਆ। ਕਹਿਣ ਲਗਾ,

"ਕਿੰਨੇ ਕਮਾਲ ਦੀ ਖੋਜ ਕੀਤੀ ਏ ! ਮੰਨਣ ਨੂੰ ਤਾਂ ਬੰਦਾ ਕੁਝ ਵੀ ਮੰਨ ਸਕਦੈ। ਕਿਹਨੇ ਲੱਭਿਐ ਇਹ ਤੱਥ ? ਅੱਜ ਤਕ ਤਾਂ ਅਜਿਹਾ ਕੁਝ ਸੁਣਿਆ ਨਹੀਂ। ਚਲੋ ਛੱਡੋ। ਹੋਵੇਗੀ ਰਿਸ਼ਤੇਦਾਰੀ ਉਹਨਾਂ ਦੀ। ਸਾਨੂੰ ਕੀ।"

ਦਿਉਲ ਨੇ ਆਪਣਾ ਅਗਲਾ ਸਵਾਲ ਨਾ ਪੁਛਿਆ। ਨਜ਼ਰਾਂ ਫੇਰ ਸੰਤਾਂ ਦੀ ਤਸਵੀਰ 'ਤੇ ਗੱਡ ਲਈਆਂ।

"ਤਸਵੀਰ ਇਹ, ਜਵਾਹਰ ਸਿੰਘ ਜੀ, ਮੈਨੂੰ ਪਸੰਦ ਆਈ ਏ। ਕੁਝ ਹੋਰ ਤਸਵੀਰਾਂ ਵੀ। ਇਹ ਮੈਨੂੰ ਵੀ ਦਿਓ ਤੁਸੀਂ। ਨਾਲੇ ਆਪਣਾ ਸੰਦੂਕ ਖੋਲ੍ਹੋ। ਵੇਖੀਏ, ਉਹਦੇ ਅੰਦਰ ਤੁਸੀਂ ਕਿਹੜਾ ਖ਼ਜ਼ਾਨਾ ਦਬਿਆ ਹੋਇਐ। ਜੋ ਸੰਦੂਕੋਂ ਬਾਹਰ ਏ, ਉਹ ਤਾਂ ਮੈਂ ਵੇਖ ਲਿਐ...।"

"ਸ. ਜਵਾਲਾ ਸਿੰਘ, ਸੰਦੂਕ ਵੀ ਖੋਲ੍ਹਾਂਗੇ। ਤੁਹਾਡੇ ਲਈ ਬੜਾ ਕੁਝ ਨਿਕਲੇਗਾ ਉਹਦੇ 'ਚੋਂ।"

ਏਨੇ ਨੂੰ ਬੂਹੇ ਵਲੋਂ ਇਕ ਮਧਰਾ ਜਿਹਾ ਪਰਛਾਵਾਂ ਪਿਆ। ਦਿਉਲ ਦਾ ਧਿਆਨ ਓਧਰ ਚਲਾ ਗਿਆ ਤੇ ਉਹਦੇ ਪਿੱਛੇ-ਪਿੱਛੇ ਜਵਾਹਰ ਸਿੰਘ ਦਾ ਵੀ। ਉਹਨਾਂ ਵੇਖਿਆ ਨਸੀਬ ਕੌਰ

ਖੜ੍ਹੀ ਅੰਦਰ ਝਾਕ ਰਹੀ ਸੀ ।

"ਮੈਂ ਕਿਹਾ ਜੀ, ਆ ਜਾਓ ਹੁਣ । ਸਭ ਕੁਝ ਤਿਆਰ ਏ । ਤਵਾ ਰਖ ਦਿਤੈ ਮੈਂ ।"

"ਆਉ, ਸ. ਜਵਾਲਾ ਸਿੰਘ, ਪਹਿਲੋਂ ਭੋਜਨ ਕਰ ਲਈਏ । ਸੰਦੂਕ ਫੇਰ ਖੋਲ੍ਹਾਂਗੇ । ਗੈਲਰੀ ਤਾਂ ਵੇਖੀ ਗਈ ਏ ।"

ਉਹਨੇ ਖੂੰਡੀ ਨੁੱਕਰੇ ਲਾ ਦਿਤੀ ਤੇ ਦਿਉਲ ਨੂੰ ਬਾਹੋਂ ਫੜ ਬਾਹਰ ਲੈ ਆਇਆ ।

#

ਅਚਾਨਕ ਹੀ ਕਿਤੇ ਕੀਰਤਨ ਹੁੰਦਾ ਕੰਨੀਂ ਪਿਆ । ਬਹੁਤੀ ਦੂਰ ਨਹੀਂ । ਦਿਉਲ ਨੇ ਏਧਰ ਓਧਰ ਵੇਖਿਆ । ਜਵਾਹਰ ਸਿੰਘ ਦਾ ਹੱਥ ਕੁਰਤੇ ਦੀ ਜੇਬ 'ਚ ਗਿਆ । ਉਹਨੇ ਆਪਣਾ ਮੋਬਾਈਲ ਕਢਿਆ ਤੇ ਕੰਨ ਨੂੰ ਲਾ ਲਿਆ । ਦਿਉਲ ਨੂੰ ਸਮਝ ਲਗ ਗਈ, ਇਹ ਜਵਾਹਰ ਸਿੰਘ ਦੇ ਮੋਬਾਈਲ ਦੀ *ਰਿੰਗ* ਟੋਨ ਸੀ । ਉਹ ਫੇਰ ਸਾਹਮਣੇ ਵੇਖਣ ਲਗਾ । ਉਹ ਦੋਵੇਂ ਜਵਾਹਰ ਸਿੰਘ ਦਾ ਪਿੰਡ ਵੇਖਣ ਨਿਕਲੇ ਹੋਏ ਸਨ । ਖਾਣੇ ਪਿੱਛੋਂ ਫ਼ਰਮਾਇਸ਼ ਦਿਉਲ ਨੇ ਹੀ ਪਾਈ ਸੀ । ਕਹਿਣ ਲਗਾ, ਆਪਣਾ ਪਿੰਡ ਵਿਖਾਓ, ਬੜੇ ਚਿਰਾਂ ਤੋਂ ਪੰਜਾਬ ਦਾ ਕੋਈ ਪਿੰਡ ਨਹੀਂ ਵੇਖਿਆ ।

"ਵੇਖੋ ਨਾ, ਸ. ਜਵਾਲਾ ਸਿੰਘ, ਦਿਲਾਂ ਨੂੰ ਦਿਲਾਂ ਦੀ ਰਾਹ ਹੁੰਦੀ ਜੇ । ਸਵੇਰੇ ਅਸੀਂ ਮਾਸਟਰ ਹੁਰਾਂ ਨੂੰ ਯਾਦ ਕਰ ਰਹੇ ਸਾਂ, ਉਹਨਾਂ ਦਾ ਫ਼ੋਨ ਵੀ ਆ ਗਿਐ ।"

ਜਵਾਹਰ ਸਿੰਘ ਹੱਸ਼ਾਸ਼ ਬੱਸ਼ਾਸ਼ ਸੀ ।

"ਇਹ ਤਾਂ ਚੰਗਾ ਹੋਇਐ । ਇਹਨਾਂ ਨੂੰ ਪੁੱਛੋ, ਜੇ ਕਲ੍ਹ ਅਸੀਂ ਆਈਏ ਤਾਂ ਮਿਲਣਗੇ ਸਾਨੂੰ ।"

ਜਵਾਹਰ ਸਿੰਘ ਕੁਝ ਚਿਰ ਮਾਸਟਰ ਹੁਰਾਂ ਨਾਲ ਲਗਾ ਰਿਹਾ ਤੇ ਫੇਰ ਦੱਸਣ ਲਗਾ,

"ਕਹਿੰਦੇ ਨੇ, ਆਉ, ਜੀ-ਆਇਆਂ ਨੂੰ । ਕੁਝ ਸਮਾਂ ਲੈ ਕੇ ਆਉਣਾ ਤੇ ਪ੍ਰਸ਼ਾਦ ਵੀ ਓਥੇ ਹੀ ਛਕਣਾ ।"

"ਕਹਿ ਦਿਓ ਨੇ ਪਹੁੰਚ ਜਾਂਗੇ ਗਿਆਰਾਂ ਕੁ ਵਜੇ ।"

ਉਹ ਪਿੰਡ ਦੇ ਦੂਜੇ ਬੰਨੇ ਪਹੁੰਚੇ ਹੋਏ ਸਨ । ਪੱਕੇ ਘਰ ਖ਼ਤਮ ਹੋ ਗਏ ਸਨ ਤੇ ਪੈਲੀਆਂ ਫੇਰ ਦਿੱਸਣ ਲਗ ਪਈਆਂ ਸਨ । ਦਿਉਲ ਬੜੇ ਧਿਆਨ ਨਾਲ ਵੇਖ ਰਿਹਾ ਸੀ । ਹਰ ਥਾਂ ਕੁਝ ਲਗਾ ਹੋਇਆ ਸੀ, ਪਰ ਲਹਿਲਹਾ ਕੁਝ ਨਹੀਂ ਸੀ ਰਿਹਾ । ਲੱਗਦਾ ਸੀ, ਬੀਜਿਆਂ ਅਜੇ ਬਹੁਤਾ ਚਿਰ ਨਹੀਂ ਸੀ ਹੋਇਆ । ਉਸਨੇ ਜਵਾਹਰ ਸਿੰਘ ਨੂੰ ਪੁਛਿਆ,

"ਏਥੇ ਕੀ ਲੱਗਾ ਹੋਇਐ ?"

"ਉਹ ਸਾਹਮਣੇ ਕਣਕ ਜੇ । ਪਰ੍ਹੇ ਉਹ ਤੋਰੀਆ ਏ । ਏਧਰ ਸਰਹੋਂ ਏ । ਅਜੇ ਫੁੱਲ ਨਹੀਂ ਲਗੇ । ਆਹ ਸਾਡੇ ਸੱਜੇ ਹੱਥ ਸ਼ਟਾਲਾ ਏ ।"

"ਹੱਛਾ, ਇਹ ਸ਼ਟਾਲਾ ਏ । ਜਦੋਂ ਮੈਂ ਇੰਡੀਆ ਹੁੰਦਾ ਸਾਂ, ਸ਼ਟਾਲੇ ਨੂੰ ਨੀਲੇ-ਨੀਲੇ ਫੁੱਲ ਪੈਂਦੇ ਸਨ । ਅਜਕਲ ਕਿਹੋ ਜਿਹੇ ਪੈਂਦੇ ਨੇ ?"

"ਅਜਕਲ੍ਹ ਵੀ ਉਹੋ ਜਿਹੇ ਹੀ ਪੈਣਗੇ, ਨੀਲੇ-ਨੀਲੇ । ਪਰ ਪੈਣਗੇ ਕੁਝ ਸਮੇਂ ਬਾਅਦ ।

ਸ. ਜਵਾਲਾ ਸਿੰਘ, ਹੁਣ ਸ਼ਹਿਰੀ ਹੋ ਗਏ ਹੋ ਤੁਸੀਂ ।"

"ਸ਼ਹਿਰੀ ਤਾ ਤੁਸੀਂ ਵੀ ਹੋ ਰਹੇ ਹੋ, ਜਵਾਹਰ ਸਿੰਘ ਜੀ, ਤੁਹਾਡੇ ਪਿੰਡ ਮੈਨੂੰ ਕੋਈ ਕੱਚਾ ਘਰ ਨਹੀਂ ਲੱਭਾ। ਕੱਚੇ ਘਰ ਤੋਂ ਬਿਨਾਂ ਪਿੰਡ ਕੀ ਹੋਇਐ ?"

"ਹੁਣ ਪਿੰਡ ਸਾਡੇ ਇਹੋ ਜਿਹੇ ਹੀ ਨੇ। ਘਰ ਵੀ ਪੱਕੇ ਤੇ ਰਾਹ ਵੀ ਪੱਕੇ। ਕੱਚਾ ਰਾਹ ਉਹੀਉ ਏ, ਜਿਹੜਾ ਮੇਰੇ ਘਰ ਨੂੰ ਜਾਂਦੈ।"

"ਮੈਨੂੰ ਬੜਾ ਚੰਗਾ ਲਗ ਰਿਹੈ। ਬੜਾ ਕੁਝ ਯਾਦ ਆ ਰਿਹੈ। ਸਾਡਾ ਆਪਣਾ ਪਿੰਡ ਵੀ ਹੁਣ ਏਸੇ ਤਰ੍ਹਾਂ ਦਾ ਹੀ ਹੋਏਗਾ। ਜਾਵਾਂਗਾ ਓਥੇ ਵੀ।"

"ਏਨਾ ਓਦਰਿਆ ਨਾ ਕਰੋ। ਹਰ ਸਾਲ ਚੱਕਰ ਲਾ ਜਾਇਆ ਕਰੋ। ਪਿੰਡੋਂ ਵੀ ਹੋ ਆਇਆ ਕਰਨਾ।"

"ਗੈਲਰੀ ਜੁ ਖੜੀ ਕਰਨੀ ਏਂ। ਪਿੰਡ ਵੀ ਗਾਹੁਣੇ ਪੈਣਗੇ। ਯੋਧੇ ਤੇ ਸ਼ਹੀਦ ਪਿੰਡਾਂ 'ਚੋਂ ਹੀ ਲਭਣੇ ਨੇ।"

"ਹੋਰ ਕਿਥੋਂ ਲੱਭਣਗੇ ਜੀ ? ਸ਼ਹਿਰ 'ਚ ਤਾਂ ਬਾਣੀਏ ਵਸਦੇ ਨੇ। ਦੇਸ 'ਤੇ ਰਾਜ ਵੀ ਉਹਨਾਂ ਦਾ ਏ। ਸਭ ਕੁਝ ਹੈ ਵੀ ਉਹਨਾਂ ਦੇ ਕਬਜ਼ੇ 'ਚ..."

ਜਵਾਹਰ ਸਿੰਘ ਨੇ ਗੱਲ ਨੂੰ ਕਿਸੇ ਹੋਰ ਰਾਹੇ ਪਾ ਦਿਤਾ।

"ਜਵਾਹਰ ਸਿੰਘ ਜੀ, ਮੈਨੂੰ ਤਾਂ ਇੰਜ ਨਹੀਂ ਜੇ ਲੱਗਾ", ਓਸੇ ਰਾਹੇ ਪੈ ਗਏ ਦਿਉਲ ਨੇ ਝੁਠਲਾਇਆ। "ਅਜੇ ਮੈਂ ਥੋੜਾ ਜਿਹਾ ਦਿੱਲੀ ਤੇ ਥੋੜਾ ਜਿਹਾ ਲੁਧਿਆਣਾ ਹੀ ਵੇਖਿਐ। ਲੁਧਿਆਣੇ ਦੇ ਜਿਸ ਫਾਈਵ ਸਟਾਰ ਹੋਟਲ 'ਚ ਮੈਂ ਠਹਿਰਿਆਂ, *ਸਿਰਤਾਜ ਹੋਟਲ* ਨਾਂ ਏ ਉਹਦਾ। ਤੁਸੀਂ ਵੀ ਜ਼ਰੂਰ ਵੇਖਿਆ ਹੋਏਗਾ। ਕਿਸੇ ਸਿੱਖ ਦਾ ਏ। ਆਲੀਸ਼ਾਨ ਇਮਾਰਤ ਏ। ਇਹੋ ਜਿਹੀ ਮੈਂ ਦਿੱਲੀ ਵੀ ਨਹੀਂ ਵੇਖੀ। ਬਿਲਕੁਲ ਯੌਰਪੀ ਮਿਆਰ ਦੀ ਏ। ਕਹਿੰਦੇ ਨੇ, ਇਹ ਖ਼ਾਲਸਾ ਇਹੋ ਜਿਹੇ ਹੋਟਲ ਜਾਲੰਧਰ ਤੇ ਅੰਮ੍ਰਿਤਸਰ ਵੀ ਬਣਾ ਰਿਹੈ। ਸ਼ਾਇਦ ਚੰਡੀਗੜ੍ਹ ਵੀ। ਮੈਨੂੰ ਪਤਾ ਲਗੈ, ਪੰਜਾਹ ਸਾਲ ਪਹਿਲਾਂ ਸਾਡਾ ਇਹੋ ਖ਼ਾਲਸਾ ਰੇਲਵੇ ਦਾ ਮਾਮੂਲੀ ਠੇਕੇਦਾਰ ਹੁੰਦਾ ਸੀ। ਪਟੜੀਆਂ 'ਤੇ ਪੱਥਰ ਪੁਆਂਦਾ ਸੀ।"

"ਛੱਡੋ ਜੀ, ਹੋਟਲ ਕਿਹੜੇ ਏਡੀ ਚੀਜ਼ ਹੁੰਦੇ ਨੇ।"

"ਚਲੋ ਹੋਟਲ ਨਾ ਸਹੀ। ਇਹ ਸੁਣੋ। ਕਲ੍ਹ ਮੈਂ ਲੁਧਿਆਣੇ ਆਪਣੇ ਸਕੂਲ ਵੇਲੇ ਦੇ ਜਮਾਤੀ ਸ਼ਮਸ਼ੇਰ ਸਿੰਘ ਨੂੰ ਮਿਲਿਆਂ। ਕਿਆ ਟਹੁਰ ਏ ਉਹਦੀ ! ਪਾਕਿਸਤਾਨ ਪਿਉ ਉਹਦਾ ਦਰਜ਼ੀ ਸੀ। ਏਥੇ ਹੁਣ ਉਹਦੀਆਂ ਹੌਜ਼ਰੀ ਦੀਆਂ ਕਈ ਫ਼ੈਕਟਰੀਆਂ ਨੇ। ਉਹਦਾ ਮਾਲ ਯੌਰਪ ਤੇ ਅਮਰੀਕਾ ਜਾਂਦੈ। ਕਹਿੰਦਾ ਸੀ, ਤੀਹ ਸਾਲ ਪਹਿਲਾਂ ਮੈਂ ਇਕ ਕਿਰਾਏ ਦੇ ਗੈਰਜ 'ਚ ਇਕ ਬੁਣਾਈ-ਮਸ਼ੀਨ ਲਾਈ ਸੀ। ਕਿਸੇ ਤੋਂ ਪੈਸੇ ਫੜ ਕੇ।"

"ਸ. ਜਵਾਲਾ ਸਿੰਘ, ਇਹ ਕੋਈ ਏਡੀ ਗੱਲ ਨਹੀਂ। ਖ਼ਾਲਸੇ ਨੇ ਤਰੱਕੀ ਤਾਂ ਕਰਨੀ ਹੀ ਹੁੰਦੀ ਏ, ਭਾਵੇਂ ਸੌ ਰੁਕਾਵਟਾਂ ਪੈਣ। ਤੁਸੀਂ ਇਹ ਸੋਚੋ ਕਿ ਜੇ ਭਾਰਤ 'ਚ ਬਾਣੀਆਂ ਰਾਜ ਨਾ ਹੁੰਦਾ, ਤਾਂ ਖ਼ਾਲਸਾ ਕਿੱਥੇ ਪਹੁੰਚਦਾ।"

"ਪਰ ਜਵਾਹਰ ਸਿੰਘ ਜੀ, ਭਾਰਤ ਦਾ ਪ੍ਰਧਾਨ ਮੰਤਰੀ ਤਾਂ ਸ. ਮਨਮੋਹਨ ਸਿੰਘ ਏ।"

"ਪਿਆ ਹੋਵੇ ਪ੍ਰਧਾਨ ਮੰਤਰੀ। ਉਹਦਾ ਰਾਜ ਥੋੜ੍ਹੈ ! ਰਾਜ ਕਿਸੇ ਹੋਰ ਦਾ ਜੇ। ਰਾਜ

ਬੀਬੀ ਸੋਨੀਆ ਦਾ ਏ। ਉਹ ਆਪਣੀ ਕੋਠੀ 'ਚ ਬੈਠੀ ਤਾਰਾਂ ਖਿੱਚਦੀ ਰਹਿੰਦੀ ਏ। ਚਲੋ ਜੇ ਪ੍ਰਧਾਨ ਮੰਤਰੀ ਮਨਮੋਹਨ ਸਿੰਘ ਏ, ਤਾਂ ਸਿੱਖਾਂ ਨੂੰ ਕੀ ਲਭ ਗਿਐ ? ਉਹਨੇ ਕਿਹੜਾ ਦਰਿਆਈ ਪਾਣੀਆਂ ਦਾ ਟੰਟਾ ਮੁਕਾ ਦਿਤੈ ? ਨਾ ਹੀ ਪੰਜਾਬੀ ਇਲਾਕੇ ਉਹਨੇ ਪੰਜਾਬ ਨੂੰ ਦਿਵਾਏ ਨੇ। ਨਾ ਹੀ ਫ਼ੌਜ 'ਚ ਸਿੱਖਾਂ ਦੀ ਭਰਤੀ ਠੀਕ ਕਰਾਈ ਏ। ਸਿੱਖ ਪ੍ਰਧਾਨ ਮੰਤਰੀ ਦਰਸ਼ਨੀ ਚੀਜ਼ ਏ। ਕਹਿਣ ਨੂੰ ਤਾਂ ਕਿਸੇ ਵੇਲੇ ਰਾਸ਼ਟਰਪਤੀ ਵੀ ਸਿੱਖ ਹੁੰਦਾ ਸੀ। ਉਹ ਸਿੱਖਾਂ ਦਾ ਕੀ ਸੰਵਾਰ ਗਿਐ ?"

ਜਵਾਹਰ ਸਿੰਘ ਨੇ ਜਿਵੇਂ ਬੁਛਾੜ ਕਰ ਦਿਤੀ। ਉਹਦੇ ਲਹਿਜੇ 'ਚ ਕੁੜੱਤਣ ਆ ਗਈ ਤੇ ਆਵਾਜ਼ ਉੱਚੀ ਹੋ ਗਈ।

ਦਿਉਲ ਬੌਂਦਲ ਗਿਆ। ਸੋਚਣ ਲਗਾ, ਮੈਂ ਕਿਹੜਾ ਬੋਲ ਕੁਬੋਲ ਕੀਤਾ ਏ ਕਿ ਜਵਾਹਰ ਸਿੰਘ ਮੇਰੇ 'ਤੇ ਟੁੱਟ ਪਿਐ। ਉਹਨੇ ਸਨਿਮਰ ਜਵਾਬ ਦਿਤਾ,

"ਜਵਾਹਰ ਸਿੰਘ ਜੀ, ਐਵੇਂ ਗੁੱਸਾ ਨਾ ਕਰੋ। ਮੈਂ ਇਹ ਸਭ ਕੁਝ ਸਟੱਡੀ ਨਹੀਂ ਕੀਤਾ ਹੋਇਆ, ਜੋ ਵੇਖਿਐ ਸੁਣਿਐ, ਕਹਿ ਦਿਤੈ।"

"ਫੇਰ ਪਹਿਲੋਂ ਸਟੱਡੀ ਕਰ ਲੌ, ਸ. ਜਵਾਲਾ ਸਿੰਘ।"

ਦਿਉਲ ਨੂੰ ਜਿਵੇਂ ਵੰਗਾਰ ਪਈ। ਗੱਲ ਧਰਮ-ਯੁੱਧ ਜਾਂ ਸ਼ਟਾਲੇ ਨੂੰ ਨੀਲੇ ਫੁੱਲ ਪੈਣ ਦੀ ਨਹੀਂ ਸੀ ਹੋ ਰਹੀ, ਅਰਥਚਾਰੇ ਦੀ ਹੋ ਰਹੀ ਸੀ। ਇਹ ਉਹਦਾ ਖੇਤਰ ਸੀ। ਇਹਦੀ ਹੀ ਉਹ ਰੋਟੀ ਖਾਂਦਾ ਸੀ। ਉਹ ਇਹਦੇ ਸੱਭੋ ਚਿਹਨ-ਚੱਕਰ ਪਛਾਣਦਾ ਸੀ। ਜਵਾਹਰ ਸਿੰਘ ਐਵੇਂ ਦੱਬੀ ਜਾ ਰਿਹਾ ਸੀ। ਉਹਨੇ ਗੁੱਸਾ ਨਾ ਕੀਤਾ ਤੇ ਓਸੇ ਤਰ੍ਹਾਂ ਨਿੰਮ੍ਹੀ ਆਵਾਜ਼ 'ਚ ਸਮਝਾਉਣ ਲਗਾ,

"ਜਵਾਹਰ ਸਿੰਘ ਜੀ, ਜੇ ਸਿੱਖਾਂ ਕੋਲ ਜਾਇਦਾਦਾਂ ਹੋਣ, ਫ਼ੈਕਟਰੀਆਂ ਹੋਣ, ਉੱਚੇ ਤੋਂ ਉੱਚੇ ਅਹੁਦੇ ਹੋਣ, ਤਾਂ ਬੰਦਾ ਕੀ ਸਮਝੇ ? ਸੱਚੀ ਗੱਲ ਇਹ ਜੇ ਕਿ ਮੈਨੂੰ ਇਹਨਾਂ ਦੋ ਦਿਨਾਂ 'ਚ, ਜਾਂ ਜਦੋਂ ਕਦੀ ਮੈਂ ਪਹਿਲਾਂ ਵੀ ਆਇਆਂ, ਕੋਈ ਅਜਿਹਾ ਸਿੱਖ ਨਹੀਂ ਮਿਲਿਆ, ਜਿਹਨੂੰ ਵੇਖ ਕੇ ਇਹ ਲਗੇ ਕਿ ਸਿੱਖਾਂ ਦਾ ਕੋਈ ਹੱਕ ਮਾਰਿਆ ਜਾ ਰਿਹੈ। ਜਾਂ ਉਹਨਾਂ ਨੂੰ ਉਹਨਾਂ ਦੀ ਯੋਗ ਥਾਂ ਨਹੀਂ ਮਿਲ ਰਹੀ। ਤੁਹਾਡੇ ਵਾਂਗ ਸ਼ਾਇਦ ਸਿਰਫ਼ ਉਹੀਉ ਸਿੱਖ ਸੋਚਦੇ ਨੇ, ਜਿਨ੍ਹਾਂ ਨੂੰ ਵਿਕਾਸ ਦਾ ਪੂਰਾ ਲਾਭ ਨਹੀਂ ਹੋਇਆ। ਪਰ ਏਸ ਤਰ੍ਹਾਂ ਦੇ ਲੋਕ ਸਿਰਫ਼ ਸਿੱਖ ਹੀ ਨਹੀਂ, ਹੋਰਨਾਂ ਫਿਰਕਿਆਂ ਦੇ ਵੀ ਨੇ।"

"ਸ. ਜਵਾਲਾ ਸਿੰਘ, ਇਹ ਸਭ ਠੀਕ ਏ। ਪਰ ਫੇਰ ਵੀ ਅਸਲ ਗੱਲ ਤਾਂ ਨਹੀਂ ਹੋਈ ਨਾ।"

"ਕਿਹੜੀ ਗੱਲ ?"

"ਮੁਸਲਮਾਨਾਂ ਨੂੰ ਪਾਕਿਸਤਾਨ ਮਿਲ ਗਿਆ, ਹਿੰਦੂਆਂ ਨੂੰ ਹਿੰਦੁਸਤਾਨ। ਸਿੱਖਾਂ ਨੂੰ ਤਾਂ ਕੁਝ ਨਹੀਂ ਮਿਲਿਆ ਨਾ ? ਨਹਿਰੂ ਨੇ ਵਾਇਦਾ ਵੀ ਕੀਤਾ ਸੀ, ਸਿੱਖਾਂ ਨੂੰ ਉੱਤਰ-ਪੱਛਮ 'ਚ ਖ਼ਾਸ ਖਿੱਤਾ ਦਿਤਾ ਜਾਏਗਾ, ਜਿੱਥੇ ਉਹ ਮਹਿਫ਼ੂਜ਼ ਮਹਿਸੂਸ ਕਰਨ।"

ਦਿਉਲ ਦਾ ਹਾਸਾ ਨਿਕਲ ਪਿਆ। ਜਵਾਹਰ ਸਿੰਘ ਫੇਰ ਕਿਤੋਂ ਦਾ ਕਿਤੇ ਜਾ ਪਹੁੰਚਿਆ ਸੀ। ਉਹਨੇ ਮਜ਼ਾਕ ਕੀਤਾ,

"ਇਹ ਸਿੱਖਾਂ ਨੂੰ ਆਪਣਾ ਸੂਬਾ ਜੁ ਮਿਲ ਗਿਐ, ਪੰਜਾਬੀ ਸੂਬਾ।"

"ਇਹ ਸੂਬਾ ਲੰਗੜਾ ਏ। ਸੂਬਾ ਨਹੀਂ ਸੂਬੀ ਜੇ। ਉਹ ਵੀ ਚੰਗੇ ਘੋਲ ਘੁਲ ਕੇ ਮਿਲੀ ਏ।"

ਜਵਾਹਰ ਸਿੰਘ ਪਰਾਂ ਤੇ ਪਾਣੀ ਨਹੀਂ ਸੀ ਪੈਣ ਦੇ ਰਿਹਾ। ਦਿਉਲ ਨੇ ਗੱਲ ਮੁਕਾਈ,

"ਚਲੋ ਛਡੋ, ਜਵਾਹਰ ਸਿੰਘ ਜੀ, ਕੁਝ ਮਿਲਿਆ ਤਾਂ ਹੈ। ਜੋ ਮਿਲਿਐ, ਉਹਨੂੰ ਤਾਂ ਸਾਂਭੀਏ।"

ਗੱਲਾਂ ਹੀ ਗੱਲਾਂ 'ਚ ਉਹ ਫੇਰ ਪਿੰਡ ਵਿਚੋਂ ਲੰਘਦੇ ਓਸੇ ਥਾਂ ਆ ਪਹੁੰਚੇ ਸਨ, ਜਿਥੋਂ ਉਹ ਚੱਲੇ ਸਨ। ਸਾਹਮਣੇ ਉਹੀਓ ਕੱਚਾ ਰਾਹ ਸੀ, ਜਿਹੜਾ ਜਵਾਹਰ ਸਿੰਘ ਦੇ ਘਰ ਨੂੰ ਜਾਂਦਾ ਸੀ। ਉਹਨਾਂ ਉਹੀਓ ਫੜ ਲਿਆ।

ਜਵਾਹਰ ਸਿੰਘ ਨੂੰ ਹੁਣ ਠੰਢ ਵਰਤੀ ਹੋਈ ਸੀ। ਮੁਸਕੜੀ ਬੁੱਲ੍ਹਾਂ 'ਤੇ ਮੁੜ ਆਈ ਸੀ, ਭਾਵੇਂ ਮੱਥਾ ਅਜੇ ਪਹਿਲਾਂ ਵਾਂਗ ਨਹੀਂ ਸੀ ਖਿੜਿਆ।

ਉਹਨੇ ਪੁਛਿਆ,

"ਸ. ਜਵਾਲਾ ਸਿੰਘ, ਕਲ੍ਹ ਦਾ ਪ੍ਰੋਗਰਾਮ ਪੱਕਾ ਏ ਨਾ ਫੇਰ, ਮਾਸਟਰ ਹੁਰਾਂ ਵਲ ਜਾਣ ਦਾ?"

"ਪੱਕਾ ਹੀ ਏ। ਉਹਨਾਂ ਨੂੰ ਕਹਿ ਵੀ ਦਿਤੈ। ਕਿੰਨੀ ਕੁ ਵਾਟ ਏ ਏਥੋਂ?"

"ਬਹੁਤੀ ਨਹੀਂ। ਤੁਹਾਡੇ ਵਾਲੀ ਗੱਡੀ 'ਤੇ ਤਾਂ ਮਸਾਂ ਘੰਟਾ ਹੀ ਲੱਗੂ।"

"ਠੀਕ ਏ, ਮੈਂ ਸਵੇਰੇ ਦਸ ਵਜੇ ਪਹੁੰਚ ਜਾਂਗਾ। ਫੇਰ ਚਲ ਪਾਂਗੇ ਓਧਰ!"

"ਸ. ਜਵਾਲਾ ਸਿੰਘ, ਵਾਪਸ ਜਾਉ ਹੀ ਨਾ। ਏਥੇ ਹੀ ਰਹਿ ਜਾਓ। ਪਿੰਡ ਦੀ ਰਾਤ ਵੀ ਵੇਖ ਲਵੋ।"

"ਨਹੀਂ, ਜਵਾਹਰ ਸਿੰਘ ਜੀ, ਜਾਣਾ ਪਵੇਗਾ। ਮੇਰੇ ਕਈ *ਮੈਸੇਜ* ਆਏ ਹੋਣਗੇ। ਜਵਾਬ ਵੀ ਦੇਣੇ ਹੋਣਗੇ। ਕੋਈ ਮਿਲਣ ਵੀ ਆ ਸਕਦੈ। ਕਲ੍ਹ ਸਵੇਰੇ ਪਹੁੰਚ ਜਾਂਗਾ। ਵੈਸੇ, ਸੱਚ ਪੁੱਛੋ ਤਾਂ ਦਿਲ ਕਰਦੈ ਰਹਿ ਜਾਣ ਨੂੰ। ਤੁਹਾਡੇ ਜਿਹੇ ਪਿੰਡ ਯੌਰਪ 'ਚ ਨਹੀਂ ਹੁੰਦੇ। ਓਥੋਂ ਦੇ ਪਿੰਡ ਵੀ ਸ਼ਹਿਰ ਨੇ।"

"ਫੇਰ ਰਹਿ ਜਾਉ। ਇਕ ਦਿਨ *ਮੈਸੇਜ* ਨਾ ਵੇਖੋ। ਅੱਜ ਰਾਤ ਵੀ ਪੂਰਨਮਾਸ਼ੀ ਦੀ ਜੇ। ਪੂਰੇ ਚੰਨ ਦਾ ਨਜ਼ਾਰਾ ਲਓ।"

"ਫੇਰ ਕਦੀ ਸਹੀ। ਜੇ ਜਾ ਕੇ ਲੈਪਟੌਪ ਨਾ ਖੋਲ੍ਹੀ ਤਾ ਐਵੇਂ ਦਿਲ ਨੂੰ ਧੁੜਕੂ ਲਗਾ ਰਹੇਗਾ। ਤੁਰਤ ਜਵਾਬ ਦੇਣੇ ਹੁੰਦੇ ਨੇ। ਤੁਸੀਂ ਆਪਣਾ ਸੰਦੂਕ ਖੋਲ੍ਹ ਵੇਖਣਾ। ਹੋਰ ਵੀ ਵੇਖਨਾ, ਤੁਹਾਡੇ ਕੋਲ ਮੇਰੇ ਮਤਲਬ ਦਾ ਕੀ ਏ।"

"ਸੰਦੂਕ ਤਾਂ ਤੁਹਾਡੇ ਨਾਲ ਹੀ ਖੋਲ੍ਹਾਂਗਾ। ਆਪੇ ਵੇਖ ਲੈਨਾ, ਕੀ ਚਾਹੀਦਾ ਜੇ।"

ਦੂਰੋਂ ਘਰ ਦਿੱਸ ਪਿਆ ਸੀ। *ਈਨੋਵਾ* ਦਾ ਮੂੰਹ ਉਹਨਾਂ ਵਲ ਮੁੜਿਆ ਹੋਇਆ ਸੀ। ਆਪ ਜਵੰਦ ਸਿੰਘ ਕਿਤੇ ਲਾਂਭੇ ਸੀ। ਨਸੀਬ ਕੌਰ ਅੱਖਾਂ ਉਤੇ ਹੱਥ ਰਖੀ ਬਰੂਹਾਂ 'ਚ ਖੜੀ ਸੀ।

## 2

ਰੀਸੈਪਸ਼ਨ ਤੋਂ ਫ਼ੋਨ ਆਇਆ,

"ਸਰ, ਤੁਹਾਨੂੰ ਕੋਈ ਸਰਕਾਰੀ ਬੰਦਾ ਮਿਲਣ ਆਇਐ।"

"ਉਪਰ ਹੀ ਘੱਲ ਦਿਓ ਸੂ", ਦਿਉਲ ਨੇ ਜਵਾਬ ਦਿਤਾ।

ਉਹ ਬੜੇ ਚਿਰ ਦਾ ਆਪਣੀ ਲੈਪਟੌਪ ਲਈ ਬੈਠਾ ਸੀ। ਸਵੱਖਤੇ ਜਾਗਿਆ ਸੀ। ਓਦੋਂ ਤੋਂ ਇਹਦੇ ਨਾਲ ਘੁਲ ਰਿਹਾ ਸੀ। ਡਾਕ ਬੜੀ ਸੀ। ਦਫ਼ਤਰੋਂ ਵੀ ਬਹੁਤ ਕੁਝ ਸੀ, ਭਾਵੇਂ ਉਹ ਛੁੱਟੀ 'ਤੇ ਸੀ। ਉਹਨੂੰ ਉਹ ਫੇਰ ਵੀ ਸਾਰਾ ਕੁਝ ਘੱਲੀ ਜਾ ਰਹੇ ਸਨ। ਹੋਰ ਕੁਝ ਨਹੀਂ ਤਾਂ ਜਾਣਕਾਰੀ ਲਈ। ਇਨਗਰਿਡ ਦਾ *ਮੈਸੇਜ* ਵੀ ਸੀ। ਮਜ਼ੇ 'ਚ ਸੀ ਤੇ ਪੁੱਛਦੀ ਸੀ, 'ਓਥੇ ਮੌਸਮ ਕਿਹੋ ਜਿਹੈ। ਮੇਰੇ ਤਾਂ ਮੌਸਮ ਬਹੁਤ ਵਧੀਐ।' ਦਿਉਲ ਨੇ ਜਵਾਹਰ ਸਿੰਘ ਦੀ ਫ਼ਾਈਲ ਵੀ ਖੋਲ੍ਹ ਲਈ ਸੀ ਤੇ ਕਲ੍ਹ ਦਾ ਜੋ ਕੁਝ ਚੇਤੇ ਰੱਖਣ ਜੋਗ ਸੀ, ਉਹਦੇ 'ਚ ਚੜ੍ਹਾ ਲਿਆ ਸੀ।

ਉਹ ਕੁਰਸੀਉਂ ਉਠਿਆ ਤੇ ਦੁਆਲੇ ਨਜ਼ਰ ਮਾਰੀ। ਟੀਵੀ ਚਲ ਰਿਹਾ ਸੀ, ਭਾਵੇਂ ਬੇ-ਆਵਾਜ਼ ਸੀ। ਕੋਈ ਬਿਜ਼ਨੈਸ ਚੈਨਲ ਲੱਗੀ ਹੋਈ ਸੀ। ਬੈਡ 'ਤੇ ਪੱਗ ਖੁੱਲ੍ਹੀ ਪਈ ਸੀ। ਕੁਝ ਢਿੱਲੀ ਹੋ ਗਈ ਸੀ ਤੇ ਉਹਨੇ ਸੋਚਿਆ ਸੀ, ਉਹਨੂੰ ਫੇਰ ਬੰਨ੍ਹ ਲਵਾਂ। ਵਕਤ ਅਜੇ ਬਹੁਤ ਸੀ। ਜਵਾਹਰ ਸਿੰਘ ਦੇ ਪਿੰਡ ਉਹਨੇ ਨੌਂ ਵਜੇ ਨਿਕਲਣਾ ਸੀ।

ਬੂਹੇ ਦੀ ਘੰਟੀ ਵੱਜੀ। ਦਿਉਲ ਦਾ ਕਮਰਾ ਦੂਜੀ ਮੰਜ਼ਲ 'ਤੇ ਸੀ। ਏਸ ਕਰਕੇ ਬੰਦੇ ਨੇ ਪਹੁੰਚਦਿਆਂ ਦੇਰ ਨਹੀਂ ਸੀ ਲਾਈ।

"ਆਉ ਜੀ," ਉਹਨੇ ਬੰਦੇ ਨੂੰ ਬਿਠਾਇਆ।

ਬੰਦੇ ਨੇ ਆਲੇ-ਦੁਆਲੇ ਵੇਖਿਆ। ਚੰਗਾ ਚੁੰਧਿਆਇਆ ਹੋਇਆ ਲਗਦਾ ਸੀ। ਜਾਪਦਾ ਸੀ, ਉਹਨੇ ਇਹੋ ਜਿਹੀ ਲਾਬੀ, ਇਹੋ ਜਿਹੀ ਲਿਫ਼ਟ ਤੇ ਇਹੋ ਜਿਹਾ ਕਮਰਾ ਪਹਿਲੋਂ ਕਦੀ ਨਹੀਂ ਸੀ ਵੇਖਿਆ। ਵਰਦੀ 'ਚ ਨਹੀਂ ਸੀ, ਪਰ ਉਹਦੀ ਖਾਕੀ ਪਗੜੀ, ਬੇ-ਰਹਿਮੀ ਲਾਲ ਲਾਪਰੀਆਂ ਮੁੱਛਾਂ, ਅਸਵਾਹਰੀ ਛਾਂਗੀ ਦਾੜ੍ਹੀ ਤੇ ਤਿੱਖੀ, ਤਾੜਵੀਂ ਨਜ਼ਰ ਉਹਦੇ ਪੁਲਸੀਏ ਹੋਣ ਦਾ ਸੰਕੇਤ ਦੇਂਦੀ ਸੀ। ਕੁਰਸੀ 'ਤੇ ਉਹ ਅੱਗੇ ਹੋ ਕੇ ਬੈਠਿਆ ਸੀ।

ਦਿਉਲ ਨੇ ਉਹਨੂੰ ਸਾਹ ਨਾ ਲੈਣ ਦਿਤਾ ਤੇ ਪੁੱਛਣ ਦੀ ਕੀਤੀ,

"ਹੁਕਮ ਕਰੋ।"

"ਜਨਾਬ, ਤੁਹਾਨੂੰ ਸਾਡੇ ਸਾਹਿਬ ਨੇ ਸੱਦਿਐ। ਵਿਰਕ ਸਾਹਿਬ ਨੇ। ਸਾਡੇ ਐਸ. ਪੀ. ਸਾਹਿਬ। ਸਪੈਸ਼ਲ ਬਰਾਂਚ ਦੇ।"

"ਕੀ ਗੱਲ ਏ ?"

"ਕੁਝ ਪੁੱਛਣਾ ਚਾਹੁੰਦੇ ਹੋਣਗੇ।"

"ਯਾਰ, ਮੈਂ ਤਾਂ ਹੁਣੇ ਕਿਤੇ ਨਿਕਲਣਾ ਏ। ਚਲ ਮੇਰੀ ਉਹਨਾਂ ਨਾਲ ਗੱਲ ਕਰਾ। ਦੇ ਉਹਨਾਂ ਦਾ ਨੰਬਰ। ਮੈਂ ਆਪੇ ਕਰ ਲੈਨਾਂ।"

ਦਿਉਲ ਨੇ ਨੰਬਰ ਲਿਆ ਤੇ ਫ਼ੋਨ ਕੀਤਾ। ਅੱਗੋਂ ਵਿਰਕ ਸਾਹਿਬ ਹੀ ਬੋਲੇ। ਦਿਉਲ ਨੇ ਆਪਣੀ ਜਾਣ-ਪਛਾਣ ਕਰਾਈ। ਵਿਰਕ ਪੂਰਾ ਸੁਣੇ ਬਿਨਾਂ ਹੀ ਪੁੱਛਣ ਲਗਾ,

"ਤੁਸੀਂ ਕਲ੍ਹ ਜਵਾਹਰ ਸਿੰਘ ਵਲ ਗਏ ਸੀ ?"

ਦਿਉਲ ਚੌਂਕਿਆ। ਉਸ ਜਵਾਬ ਦਿਤਾ,

"ਗਿਆ ਸਾਂ। ਥੋੜੀ ਦੇਰ ਨੂੰ ਫੇਰ ਜਾਣੈਂ। ਕੋਈ ਹਰਜ ਏ ਜਾਣ 'ਚ ?"

"ਹਰਜ ਤਾਂ ਹੈ। ਜਵਾਹਰ ਸਿੰਘ ਖ਼ਾਲਿਸਤਾਨੀ ਏ। ਉਹਦੀਆਂ ਰਿਪੋਰਟਾਂ ਚੰਗੀਆਂ ਨਹੀਂ। ਸਰਕਾਰ ਉਹਦੇ 'ਤੇ ਨਜ਼ਰ ਰਖਦੀ ਏ।"

ਦਿਉਲ ਨੂੰ ਹਰਜ ਦੀ ਸਮਝ ਲਗ ਗਈ। ਉਹ ਵਿਰਕ ਨੂੰ ਆਪਣੀ ਫੇਰੀ ਦਾ ਮੰਤਵ ਸਮਝਾਉਣ ਲਗਾ,

"ਵਿਰਕ ਸਾਹਿਬ, ਮੇਰਾ ਖ਼ਾਲਿਸਤਾਨ ਨਾਲ ਕੋਈ ਲੈਣਾ-ਦੇਣਾ ਨਹੀਂ। ਮੈਂ ਪਿਛਲੇ ਤੀਹ-ਪੈਂਤੀ ਸਾਲਾਂ ਤੋਂ ਬਾਹਰ ਹਾਂ। ਸ਼ਕਲੋਂ ਹਿੰਦੁਸਤਾਨੀ ਹਾਂ, ਬਸ ਸ਼ਕਲੋਂ ਹੀ। ਸ਼ਹਿਰੀ ਮੈਂ ਸਵੀਡਨ ਦਾ ਹਾਂ। ਸਟੌਕਹੋਲਮ 'ਚ ਬੈਂਜਮਨ ਇਨਵੈਸਟਮੈਂਟ ਬੈਂਕ ਦਾ ਵਾਈਸ-ਪ੍ਰੈਜ਼ੀਡੈਂਟ ਹਾਂ। ਸਾਰਾ ਯੌਰਪ ਮੇਰੇ ਹੇਠ ਏ। ਮੇਰਾ ਇਕ ਨਿੱਜੀ ਪ੍ਰਾਜੈਕਟ ਏ। ਆਪਣੇ ਸਿੱਖ ਮੂਲ ਕਰਕੇ ਮੈਂ ਲੰਡਨ 'ਚ ਸਿੱਖ ਸ਼ਹੀਦਾਂ ਦੀ ਗੈਲਰੀ ਬਣਾ ਰਿਹਾਂ, ਕੁਝ ਉਸ ਤਰ੍ਹਾਂ ਦੀ, ਜਿਸ ਤਰ੍ਹਾਂ ਦਾ ਓਥੇ ਮੈਡਮ ਟੌਸੋਦ ਦਾ ਮਿਊਜ਼ੀਅਮ ਏ। ਤੁਸੀਂ ਵੇਖਿਆ ਹੀ ਹੋਣੈਂ। ਉਸ ਤੋਂ ਕੁਝ ਛੋਟੇ ਪੈਮਾਨੇ ਦੀ। ਮੈਂ ਏਥੇ ਕੋਈ ਮਹੀਨੇ ਕੁ ਲਈ ਆਇਆਂ। ਏਸੇ ਹੋਟਲ 'ਚ ਰਹਾਂਗਾ। ਪੰਜਾਬ 'ਚ ਥਾਂ-ਥਾਂ ਜਾਵਾਂਗਾ ਤੇ ਸਿਖ ਸ਼ਹੀਦਾਂ ਦੀਆਂ ਤਸਵੀਰਾਂ, ਜੀਵਨੀਆਂ ਤੇ ਹੋਰ ਜਾਣਕਾਰੀ ਇਕੱਠੀ ਕਰਾਂਗਾ। ਮੈਂ ਇੰਟਰਨੈਟ 'ਤੇ ਜਵਾਹਰ ਸਿੰਘ ਦੀ ਵੈਬਸਾਈਟ ਵੇਖੀ ਸੀ..."

"ਉਹਦੀ ਕੋਈ ਵੈਬਸਾਈਟ ਵੀ ਹੈ ? ਸਾਨੂੰ ਕਿਉਂ ਨਹੀਂ ਪਤਾ ?"

"ਇਹ ਮੈਂ ਕੀ ਕਹਿ ਸਕਨਾਂ। ਨਜ਼ਰ ਤੁਸੀਂ ਰਖੀ ਹੋਈ ਏ। ਏਸ ਵੈਬਸਾਈਟ ਤੋਂ ਮੈਨੂੰ ਉਹਨਾਂ ਦੀ ਸਿੱਖ ਸ਼ਹੀਦਾਂ ਦੀ ਗੈਲਰੀ ਦਾ ਪਤਾ ਲਗਾ। ਉਹਨਾਂ ਦੇ ਪਿੰਡ ਮੈਂ ਉਹੀਉ ਵੇਖਣ ਗਿਆ ਸਾਂ।"

"ਉਹਦੀ ਗੈਲਰੀ 'ਚ ਖ਼ਾਲਿਸਤਾਨੀ ਹੀ ਹੋਣਗੇ...ਮੁਜਰਮ ?"

"ਨਹੀਂ, ਓਥੇ ਬੰਦੇ ਬਹਾਦੁਰ ਦਾ ਬੜਾ ਸੁਹਣਾ ਚਿਤਰ ਵੀ ਸੀ...।"

"ਉਹਨੂੰ ਵੀ ਇਹ ਆਪਣਾ ਸਕਾ ਹੀ ਸਮਝਦੇ ਨੇ। ਅਸਲ ਸਿੱਖ ਸ਼ਹੀਦਾਂ ਦੀਆਂ ਤਸਵੀਰਾਂ ਤੁਹਾਨੂੰ ਓਥੋਂ ਨਹੀਂ ਮਿਲਣਗੀਆਂ।"

"ਫੇਰ ਦੱਸੋ, ਕਿੱਥੋਂ ਮਿਲਣਗੀਆਂ। ਜੇ ਤੁਹਾਡੇ ਕੋਲ ਹੈ ਨੇ, ਤਾਂ ਤੁਸੀਂ ਹੀ ਦੇ ਦਿਓ। ਸ਼ੁਕਰਗੁਜ਼ਾਰ ਹੋਵਾਂਗਾ ਤੁਹਾਡਾ।"

'ਮਿਸਟਰ ਦਿਉਲ, ਪੁਲਸ ਕੋਲ ਸ਼ਹੀਦਾਂ ਦੀਆਂ ਨਹੀਂ, ਮੁਜਰਮਾਂ ਦੀਆਂ ਤਸਵੀਰਾਂ ਹੁੰਦੀਆਂ ਨੇ। ਸਾਡੀ ਫੋਰਸ 'ਚ ਵੀ ਸ਼ਹੀਦ ਹੁੰਦੇ ਨੇ, ਪਰ ਉਹਨਾਂ ਨੂੰ ਸ਼ਹੀਦ ਮੰਨਿਆ ਨਹੀਂ ਜਾਂਦਾ। ਫੋਰਸ ਦੇ ਸ਼ਹੀਦਾਂ ਦੀਆਂ ਤਸਵੀਰਾਂ ਚਾਹੀਦੀਆਂ ਜੇ, ਤਾਂ ਜਿੰਨੀਆਂ ਚਾਹੋ ਲੈ ਲਵੋ।'

ਵਿਰਕ ਕੁਝ ਨਰਮ ਪੈ ਗਿਆ ਸੀ। ਉਹਦੀ ਬਹਿਸ 'ਚ ਕੁਝ ਆਦਰ ਵੀ ਆ ਗਿਆ ਸੀ।

"ਬੇਸ਼ੱਕ, ਉਹ ਵੀ ਦੇ ਦਿਉ। ਸ਼ਹੀਦ ਤਾਂ ਸ਼ਹੀਦ ਹੀ ਹੁੰਦੇ ਨੇ, ਭਾਵੇਂ ਪੁਲਸ ਦੇ ਹੋਣ। ਵਿਰਕ ਸਾਹਿਬ, ਜਿਸ ਦੇਸ 'ਚ ਮੈਂ ਰਹਿੰਦਾ ਹਾਂ, ਓਥੇ ਪੁਲਸ ਦੀ ਬੜੀ ਇੱਜ਼ਤ ਏ। ਉਹ ਦੇਵਤਾ ਸਮਝੀ ਜਾਂਦੀ ਏ। ਲੋਕਾਂ ਭਾਣੇ ਪੁਲਸ ਕੋਈ ਗ਼ਲਤ ਕੰਮ ਕਰ ਹੀ ਨਹੀਂ ਸਕਦੀ।"

"ਚੰਗੇ ਭਾਗ ਨੇ ਦਿਉਲ ਸਾਹਿਬ ਤੁਹਾਡੇ", ਵਿਰਕ ਨੇ ਹੋਰ ਵੀ ਸਤਿਕਾਰ ਨਾਲ ਸੰਬੋਧਨ ਕੀਤਾ। "ਦੱਸੋ ਅਸੀਂ ਕੀ ਕਰੀਏ। ਅਸੀਂ ਹਿੰਦੁਸਤਾਨ ਰਹਿੰਦੇ ਹਾਂ, ਉਹ ਵੀ ਪੰਜਾਬ। ਏਥੇ ਚੋਰ ਵੀ ਸਾਨੂੰ ਚੋਰ ਸਮਝਦੇ ਨੇ। ਆਪਣੇ ਤੋਂ ਵਡੇ। ਖ਼ੈਰ, ਤੁਹਾਡਾ ਮੰਨਸ਼ਾ ਜੋ ਵੀ ਹੋਵੇ, ਸਾਨੂੰ ਆਪਣੀ ਕਾਰਵਾਈ ਪੂਰੀ ਕਰਨੀ ਪਏਗੀ। ਫਾਈਲ ਤਾਂ ਆਪਣੀ ਭਰਨੀ ਏ ਅਸਾਂ। ਤੁਹਾਨੂੰ ਦੱਸਣਾ ਪਏਗਾ, ਜਵਾਹਰ ਸਿੰਘ ਨਾਲ ਤੁਹਾਡੀ ਕੀ ਗੱਲਬਾਤ ਹੋਈ ਸੀ। ਤੁਸੀਂ ਸਾਰਾ ਦਿਨ ਉਹਦੇ ਕੋਲ ਰਹੇ। ਉਹਦੇ ਨਾਲ ਘੁੰਮਦੇ ਫਿਰਦੇ ਵੀ ਰਹੇ।"

ਦਿਉਲ ਨੂੰ ਹੈਰਾਨੀ ਹੋਈ। ਕਲ੍ਹ ਸਾਰਾ ਵਕਤ ਉਹਦੇ 'ਤੇ ਨਜ਼ਰ ਰਖੀ ਜਾ ਰਹੀ ਸੀ। ਉਹਨੂੰ ਲਗਾ, ਫ਼ੋਨ ਉਤੇ ਵਿਰਕ ਨਾਲ ਨਿਬੜਨਾ ਮੁਸ਼ਕਿਲ ਏ। ਉਹਨੇ ਸੁਲਾਹ ਮਾਰੀ,

"ਵਿਰਕ ਸਾਹਿਬ, ਤੁਸੀਂ ਇੰਜ ਕਿਉਂ ਨਹੀਂ ਕਰਦੇ, ਸ਼ਾਮੀਂ ਏਥੇ ਮੇਰੇ ਹੋਟਲ ਆ ਜਾਓ। ਡਰਿੰਕਸ ਮੇਰੇ ਨਾਲ ਲਓ। ਜੋ ਪੁੱਛਣਾ ਜੇ, ਉਹ ਪੁੱਛ ਲੈਣਾ। ਨਾਲੇ ਮੈਨੂੰ *ਗਾਇਡ* ਵੀ ਕਰ ਦੇਣਾ।'

*ਡਰਿਕੰਸ* ਤੇ ਪੁੱਛ-ਪੜਤਾਲ ਦਾ ਇਹ ਜੋੜ ਵਿਰਕ ਦੇ ਮਨ ਲਗਾ। ਉਹਨੇ ਦਿਉਲ ਦਾ ਸੱਦਾ ਪ੍ਰਵਾਨ ਕਰ ਲਿਆ।

"ਠੀਕ ਏ, ਮੈਂ ਸੱਤ ਵਜੇ ਪਹੁੰਚ ਜਾਊਂ। ਤੁਸੀਂ ਇੰਜ ਕਰੋ ਕਿ ਅੱਜ ਜਵਾਹਰ ਸਿੰਘ ਵਲ ਨਾ ਜਾਓ।"

"ਨਹੀਂ ਜਾਂਗਾ। ਫ਼ੋਨ ਕਰ ਦੇਨਾਂ ਉਹਨੂੰ। ਕਹਿ ਦੇਨਾਂ, ਕੋਈ ਮਿਲਣ ਵਾਲੇ ਆ ਗਏ ਨੇ।"

ਉਹਨੇ ਫ਼ੋਨ ਬੰਦ ਕਰ ਦਿਤਾ ਤੇ ਪੁਲਸ ਦੇ ਬੰਦੇ ਵਲ ਹੋਇਆ,

"ਵੇਖ ਭਾਈ, ਵਿਰਕ ਸਾਹਿਬ ਸ਼ਾਮੀਂ ਏਥੇ ਆਪ ਆ ਰਹੇ ਨੇ। ਤੂੰ ਚਲ ਹੁਣ।"

ਸਰਕਾਰੀ ਬੰਦੇ ਨੇ ਫੁੱਟਣ ਦੀ ਕੀਤੀ।

ਦਿਉਲ ਨੇ ਪਗੜੀ ਚੁੱਕੀ ਤੇ ਅਲਮਾਰੀ 'ਚ ਰਖ ਦਿਤੀ। ਹੁਣ ਇਹਦੀ ਲੋੜ ਨਹੀਂ ਸੀ ਰਹੀ। ਫੇਰ ਉਹਨੇ ਜਵਾਹਰ ਸਿੰਘ ਨੂੰ ਫ਼ੋਨ ਕੀਤਾ,

"ਜਵਾਹਰ ਸਿੰਘ ਜੀ, ਕਿਸਮਤ ਚੰਗੀ ਨਹੀਂ । ਨਿਕਲਣ ਹੀ ਲਗਾ ਸਾਂ ਕਿ ਕੁਝ ਲੋਕ ਆ ਗਏ ਨੇ ਮਿਲਣ । ਪੁਰਾਣੇ ਜਾਣੂ ਨੇ, ਸੌਖਿਆਂ ਛੁੱਟੀ ਨਹੀਂ ਮਿਲਣੀ । ਮੈਂ ਅੱਜ ਪਹੁੰਚ ਨਹੀਂ ਸਕਾਂਗਾ ਤੁਹਾਡੇ ਕੋਲ ।"

"ਹੱਛਾ ਜੀ," ਜਵਾਹਰ ਸਿੰਘ ਬੁਝ ਗਿਆ ।

"ਮਾਸਟਰ ਉਜਾਗਰ ਸਿੰਘ ਹੁਰਾਂ ਤੋਂ ਵੀ ਮੇਰੇ ਵਲੋਂ ਖਿਮਾ ਮੰਗ ਲੈਣਾ । ਕਹਿਣਾ, ਕਲ੍ਹ ਆਉਣ ਦੀ ਕੋਸ਼ਿਸ਼ ਕਰਾਂਗਾ...ਤੁਸੀਂ ਆਪਣਾ ਸੰਦੂਕ ਖੋਲ੍ਹਿਆ ਕਿ ਨਹੀਂ ?"

"ਨਹੀਂ, ਸ. ਜਵਾਲਾ ਸਿੰਘ", ਜਵਾਹਰ ਸਿੰਘ, ਭਾਰਾਂ 'ਤੇ ਪਿਆ । "ਅਜੇ ਉਦਮ ਨਹੀਂ ਆਇਆ । ਉਤੋਂ ਲਾਹ ਤੇ ਲਿਐ । ਜਦੋਂ ਆਓਗੇ, ਓਦੋਂ ਹੀ ਖੋਲ੍ਹਾਂਗਾ । ਕਲ੍ਹ ਆਉਂਗੇ ਨਾ ਫੇਰ ?"

"ਕੋਸ਼ਿਸ਼ ਤਾਂ ਇਹੀਉ ਹੀ ਏ । ਉਹੀਉ ਦਸ ਕੁ ਵਜੇ ਨਾਲ । ਫ਼ੋਨ ਕਰ ਦਿਆਂਗਾ । ਤੁਸੀਂ ਸੰਦੂਕ ਅਜੇ ਹੇਠਾਂ ਹੀ ਰਹਿਣ ਦੇਣਾ ।"

ਭਾਨੀ ਵੱਜ ਗਈ ਸੀ, ਪਰ ਦਿਉਲ ਨੂੰ ਜਵਾਹਰ ਸਿੰਘ ਦੇ ਪਿੰਡ ਨਾ ਜਾ ਸਕਣਾ ਏਡਾ ਔਖਰ ਨਹੀਂ ਸੀ ਰਿਹਾ । ਉਸ ਸੋਚਿਆ, ਚੰਗਾ ਹੀ ਹੋਇਐ । ਦੁਪਹਿਰੇ ਸ਼ਮਸ਼ੇਰ ਸਿੰਘ ਕੋਲ ਚਲੇ ਜਾਨਾਂ । ਉਸ ਦਿਨ ਬੜਾ ਚਾਅ ਕਰ ਰਿਹਾ ਸੀ । ਉਠਣ ਹੀ ਨਹੀਂ ਸੀ ਦੇ ਰਿਹਾ ।

ਉਹਨੇ ਰੀਮੋਟ ਚੁਕਿਆ ਤੇ ਟੀਵੀ ਦੀ ਆਵਾਜ਼ ਚਾਲੂ ਕਰ ਦਿਤੀ । ਯੌਰਪੀ ਮਾਰਕਿਟ ਅਜੇ ਖੁੱਲ੍ਹੀ ਨਹੀਂ ਸੀ । ਕਲ੍ਹ ਵਾਲੀਆਂ ਰਿਪੋਰਟਾਂ ਹੀ ਚਲ ਰਹੀਆਂ ਸਨ ।

#

ਸ਼ਮਸ਼ੇਰ ਸਿੰਘ ਵਲ ਗਿਆ ਤਾਂ ਉਹ ਕੁਝ ਘੰਟਿਆਂ ਲਈ ਸੀ, ਪਰ ਉਹਨੇ ਉਹਨੂੰ ਸ਼ਾਮ ਤਕ ਬਿਠਾਈ ਰਖਿਆ । ਉਹ ਤਾਂ ਰਾਤ ਵੀ ਰਖਣਾ ਚਾਹੁੰਦਾ ਸੀ । ਜਦੋਂ ਦਿਉਲ ਨੇ ਵਿਰਕ ਦੀ ਗੱਲ ਕੀਤੀ ਤੇ ਕਹਿਣ ਲਗਾ,

"ਉਹ ਛਡ ਯਾਰ ! ਕਿਹੜਾ ਵਿਰਕ ? ਜੁਗਿੰਦਰ ਸਿੰਹੁ ?"

"ਜਿਹੜਾ ਐਸ-ਪੀ ਏ ।"

"ਉਹ ਜੁਗਿੰਦਰ ਸਿੰਹੁ ਹੀ ਏ, ਉਹਨੂੰ ਏਥੇ ਹੀ ਸੱਦ ਲੈਨੇ ਹਾਂ । ਏਥੇ ਹੀ ਪੀ ਲਏਗਾ ਵਿਸਕੀ । ਮੈਂ ਕਹਿ ਦੇਨਾਂ ਉਹਨੂੰ, ਪੁੱਛਣ ਪੁਛਾਣ ਦੀ ਕੋਈ ਲੋੜ ਨਹੀਂ । ਕਰਨਾਂ ਫ਼ੋਨ ਉਹਨੂੰ, ਕਿਉਂ ਸਾਡੇ ਯਾਰ ਨੂੰ ਤੰਗ ਕਰ ਰਿਹੈਂ ।"

"ਨਹੀਂ ਸ਼ਮਸ਼ੇਰ, ਸਰਕਾਰੀ ਬੰਦੈ । ਉਹਨੂੰ ਆਪਣੀ ਡਿਊਟੀ ਕਰ ਲੈਣ ਦੇ । ਇਹਦੀ ਤਨਖ਼ਾਹ ਹੀ ਮਿਲਦੀ ਏ ਉਹਨੂੰ ।"

ਰੋਟੀ ਪਿਛੋਂ ਸ਼ਮਸ਼ੇਰ ਸਿੰਘ ਨੇ ਡੀ.ਵੀ.ਡੀ 'ਤੇ ਫ਼ਿਲਮ *ਗੁਰੂ* ਲਾ ਦਿਤੀ । ਕਹਿਣ ਲਗਾ,

"ਇਹ ਫ਼ਿਲਮ ਵੇਖ ਯਾਰ, ਬੜੀ ਵਧੀਆ ਏ । ਮੈਂ ਬੜੀ ਵਾਰੀ ਵੇਖੀ ਏ ।"

ਫ਼ਿਲਮ ਚੰਗੀ ਸੀ । ਧੀਰੂ ਭਾਈ ਅਮਬਾਨੀ ਦੀ ਜ਼ਿੰਦਗੀ 'ਤੇ ਆਧਾਰਤ ਸੀ ।

ਵਿਖਾਉਂਦੀ ਸੀ, ਕਿਵੇਂ ਉਹ ਪਹਿਲੋਂ ਬਜ਼ਾਜ਼ੀ ਦੀ ਫੇਰੀ ਲਾਉਂਦਾ ਸੀ ਤੇ ਕਿਵੇਂ ਫੇਰ ਉਹ ਵਧਦਾ-ਵਧਦਾ ਫ਼ੈਕਟਰੀਆਂ ਲਾਉਣ 'ਤੇ ਪਹੁੰਚ ਗਿਆ। ਤੇ ਫੇਰ ਏਡੇ ਵਡੇ ਕਾਰਖਾਨੇ ਲਾਉਣ ਲਗਾ ਕਿ ਦੁਨੀਆਂ 'ਚ ਮਿਸਾਲ ਨਹੀਂ ਮਿਲਦੀ।

"ਬੰਦੇ 'ਚ ਜੁਰੱਅਤ ਤੇ ਦਲੇਰੀ ਹੋਣੀ ਚਾਹੀਦੀ ਏ", ਫ਼ਿਲਮ ਮੁੱਕਣ 'ਤੇ ਸ਼ਮਸ਼ੇਰ ਸਿੰਘ ਕਹਿਣ ਲਗਾ, "ਇਹ ਹੋਵੇ ਤੇ ਬੰਦਾ ਕਿਤੇ ਵੀ ਪਹੁੰਚ ਸਕਦੈ।"

"ਨਹੀਂ, ਸ਼ਮਸ਼ੇਰ, ਗੱਲ ਏਨੇ ਨਾਲ ਨਹੀਂ ਬਣਦੀ। ਹੋਰ ਵੀ ਕੁਝ ਚਾਹੀਦਾ ਹੁੰਦੈ। ਫ਼ਿਲਮ ਵਾਲੇ ਏਸ ਗੁਰੂ ਦਾ ਨੱਕ ਵੀ ਤੇਜ਼ ਸੀ। ਉਹ ਮਾਰਕਿਟ ਦਾ ਬੜਾ ਕੁਝ ਅਗਾਊਂ ਹੀ ਸੁੰਘ ਲੈਂਦਾ ਸੀ। ਨਜ਼ਰ ਵੀ ਤੇਜ਼ ਸੀ। ਬੜਾ ਕੁਝ ਦੂਰੋਂ ਹੀ ਵੇਖ ਲੈਂਦਾ ਸੀ। ਉਹਦੀ ਕਿਸਮਤ ਵੀ ਚੰਗੀ ਸੀ।"

ਸ਼ਮਸ਼ੇਰ ਸਿੰਘ ਸੋਚਣ ਲਗ ਪਿਆ। ਫੇਰ ਉਹਨੇ ਆਪਣੇ ਕੰਮ ਦੀਆਂ ਗੱਲਾਂ ਛੋਹ ਲਈਆਂ। ਪੁੱਛਣ ਲੱਗਾ,

"ਜਵਾਲੇ, ਇਹ ਦਸ ਅਸੀਂ ਹੁਣ ਕੀ ਕਰੀਏ। ਸਾਡੇ ਏਸ ਕੰਮ 'ਚ ਹੋਰ ਅੱਗੇ ਵਧਣਾ ਬੜਾ ਮੁਸ਼ਕਿਲ ਏ। *ਕੰਪੀਟੀਸ਼ਨ* ਬੜੈ, ਸਥਾਨਕ ਵੀ ਤੇ ਚੀਨੀਆਂ ਦਾ ਵੀ। ਉਹਨਾਂ ਦਾ ਬੜਾ ਮਾਲ ਆ ਰਿਹੈ। ਮੈਂ ਸੋਚਨਾਂ, ਨਾਲ ਕੋਈ ਹੋਰ ਕੰਮ ਵੀ ਸ਼ੁਰੂ ਕਰ ਲਾਂ। ਸਲਾਹ ਦੇ ਕੋਈ।"

"ਇੰਡੀਆ 'ਚ ਅਗਲੇ ਵੀਹ-ਪੰਝੀ ਸਾਲ *ਇਨਫ਼ਰਾਸਟਰੱਕਚਰ* ਤੋਂ ਵੱਡਾ ਹੋਰ ਕੰਮ ਕੋਈ ਨਹੀਂ। ਕੋਈ ਉਸਾਰੀ-ਕੰਪਨੀ ਬਣਾਓ। ਵੱਡੀ ਤੇ ਮਾਡਰਨ। ਕੰਮ ਹੀ ਕੰਮ ਹੋਏਗਾ। ਗੱਫੇ ਹੀ ਗੱਫੇ।"

ਗੱਲ ਸ਼ਮਸ਼ੇਰ ਸਿੰਘ ਦੇ ਚਿੱਤ ਲਗੀ।

"ਕੰਪਨੀ ਨੂੰ ਪੇਸ਼ਾਵਰ ਲੀਹਾਂ ਤੇ ਚਲਾਣਾ", ਦਿਉਲ ਬੋਲਿਆ, "ਮਾਲਕੀ ਆਪਣੀ ਰਖੋ। ਕੰਪਨੀ ਉਹ ਚਲਾਣ, ਜੋ ਇਸ ਕੰਮ ਦੇ ਪੇਸ਼ਾਵਰ ਹੋਣ।"

"ਨਹੀਂ, ਜਵਾਲੇ, ਜਿਹੜੇ ਲੋਕ ਆਪਣੇ ਸਿਰ 'ਤੇ ਬਣੇ ਹੋਣ, ਉਹ ਸੌਖੇ ਕੀਤਿਆਂ ਆਪਣੇ ਕੰਮ ਕਿਸੇ ਹੋਰ ਦੇ ਹੱਥ ਨਹੀਂ ਫੜਾਂਦੇ।"

"ਤੁਹਾਡੇ *ਗੁਰੂ* ਨੇ ਤਾਂ ਪੇਸ਼ਾਵਰਾਂ ਦੀ ਸ਼ਰਨ ਲਈ ਏ। ਆਪਣੇ ਕੋਲ ਤਾਂ ਉਹਨੇ ਜੁਰੱਅਤ ਤੇ ਦਲੇਰੀ ਹੀ ਰਖੀ ਏ। ਤੁਸੀਂ ਕੰਮ 'ਤੇ ਆਪਣੇ ਮੁੰਡਿਆਂ ਨੂੰ ਲਾਓ। ਇਹ ਨਵੀਂ ਪੀੜ੍ਹੀ ਦਾ ਕੰਮ ਏ। ਸ਼ਮਸ਼ੇਰ, ਜੇ ਮੈਂ ਹੋਵਾਂ ਤਾਂ ਏਸ ਵੇਲੇ ਲੁਧਿਆਣੇ, ਜਾਲੰਧਰ, ਅੰਮ੍ਰਿਤਸਰ ਤੋਂ ਵੀਹ ਪੰਝੀ ਮੀਲਾਂ ਦੇ ਘੇਰੇ 'ਚ ਜਿੰਨੀ ਵੀ ਜ਼ਮੀਨ ਮਿਲਦੀ ਹੋਵੇ, ਖ਼ਰੀਦ ਲਾਂ ਤੇ ਰੱਖੀ ਜਾਵਾਂ...ਆਪਣਾ ਸਾਰਾ ਵਾਧੂ ਪੈਸਾ ਏਸੇ ਉਤੇ ਲਾ ਦਿਆਂ।"

"ਜ਼ਮੀਨ ਬੜੀ ਮਹਿੰਗੀ ਹੋ ਗਈ ਏ, ਯਾਰ।"

"ਸਸਤੀ ਸਮਝ ਕੇ ਖ਼ਰੀਦ ਲੈ," ਦਿਉਲ ਨੇ ਸਮਝਾਇਆ।

ਫੇਰ ਏਸੇ ਤਰ੍ਹਾ ਦੀਆਂ ਗੱਲਾਂ ਹੀ ਚਲਦੀਆਂ ਰਹੀਆਂ। ਸ਼ਮਸ਼ੇਰ ਸਿੰਘ ਨੂੰ ਹੋਸ਼ ਹੀ ਨਾ ਰਹੀ। ਜਦੋਂ ਦਿਉਲ ਉਠਣ ਲਗਾ, ਸ਼ਮਸ਼ੇਰ ਸਿੰਘ ਨੇ ਉਹਦਾ ਹਥ ਫੜ ਲਿਆ। ਕਹਿਣ ਲਗਾ,

"ਜਵਾਲੇ, ਤੂੰ ਵੀ ਕਮਲਾ ਏ। ਜੇ ਮੈਂ ਏਥੇ ਹਾਂ ਤਾਂ ਤੂੰ ਹੋਟਲ 'ਚ ਕਿਉਂ ਰਹਿਣੈਂ ? ਏਥੇ ਮੇਰੇ ਕੋਲ ਹੀ ਰਹਿ। ਉਸ ਤੋਂ ਚੰਗਾ ਕਮਰਾ ਦੇਨੇ ਹਾਂ ਤੈਨੂੰ। ਆਪਣੀ ਏਸ ਡੀਜ਼ਲ ਵਾਲੀ ਜੀਪ ਦੀ ਵੀ ਛੁੱਟੀ ਕਰ ਦੇ। ਬੜੀ ਖੱਪ ਪਾਂਦੀ ਏ। ਤੈਨੂੰ ਕੋਈ ਫ਼ੰਨੇ ਖਾਂ ਗੱਡੀ ਦੇਨੇ ਹਾਂ ਤੇ ਆਪਣਾ ਸਭ ਤੋਂ ਚੰਗਾ ਡਰਾਈਵਰ..."

"ਨਹੀਂ ਸ਼ਮਸ਼ੇਰ, ਮੈਨੂੰ ਹੋਟਲ ਸੂਤ ਬਹਿੰਦੈ। ਆਦਤ ਪਈ ਏ। ਮੇਰਾ ਅੱਧਾ ਵਕਤ ਤਾਂ ਹੋਟਲਾਂ 'ਚ ਹੀ ਲੰਘਦੈ।"

"ਓਥੇ ਤਾਂ ਬੈਂਕ ਦੇ ਪੈਸੇ ਲਗਦੇ ਨੇ। ਆਪਣੇ ਪੈਸੇ ਕਿਉਂ ਜ਼ਾਇਆ ਕਰਨੈਂ।"

"ਮੈਂ ਆਪਣੇ ਪੈਸਿਆਂ ਦਾ ਕੀ ਕਰਾਂ ? ਉਹ ਵੀ ਤਾਂ ਖ਼ਰਚ ਕਰਨੇ ਨੇ। ਸ਼ਮਸ਼ੇਰ ਵੇਖ, ਮੇਰਾ ਏਥੇ ਕੋਈ ਸਕਾ ਰਹਿ ਨਹੀਂ ਗਿਆ। ਜਿਸ ਮੇਮ ਨਾਲ ਮੈਂ ਵਿਆਹ ਕੀਤੈ, ਉਹ ਕਹਿੰਦੀ ਏ, ਮੈਨੂੰ ਬੱਚਾ ਨਹੀਂ ਚਾਹੀਦਾ। ਜਿਹੜਾ ਪੈਸਾ 'ਕੱਠਾ ਹੋਈ ਜਾ ਰਿਹੈ, ਉਹਨੂੰ ਵੀ ਤਾਂ ਬਿੱਲੇ ਲਾਣੈਂ। ਅੱਗੋਂ ਲੈਣ ਵਾਲਾ ਤਾਂ ਹੈ ਕੋਈ ਨਹੀਂ।"

"ਕਿੰਨੀ ਤਨਖ਼ਾਹ ਏ ਤੇਰੀ ?"

"ਬੁੱਝ।"

"ਬਾਰਾਂ ਲਖ ?"

"ਨਹੀਂ।"

"ਚਵ੍ਹੀ ਲੱਖ ?"

"ਲੱਖਾਂ ਦੀ ਗੱਲ ਛੱਡ, ਯਾਰ।"

"ਕਰੋੜਾਂ 'ਚ ਏ !? ਹੱਛਾ !?"

"ਕਰੋੜਾਂ 'ਚ। ਇਨਵੈਸਟਮੈਂਟ ਬੈਂਕਰਾਂ ਦੀ ਤਨਖ਼ਾਹ ਬੜੀ ਜ਼ਬਰਦਸਤ ਹੁੰਦੀ ਏ। ਜਿੰਨਾ ਮੈਨੂੰ ਮੇਰਾ ਮਾਲਕ ਦੇਂਦੈ, ਮੈਂ ਉਹਨੂੰ ਉਸ ਤੋਂ ਕਈ ਸੌ ਗੁਣਾਂ ਵਧ ਕਮਾ ਕੇ ਦੇਨਾਂ। ਪ੍ਰੋਫ਼ੈਸ਼ਨਲ ਮੁਲਾਜ਼ਮ ਮਹਿੰਗਾ ਨਹੀਂ ਪੈਂਦਾ। ਮੈਂ ਏਥੇ ਆਇਆ ਹੋਇਆਂ, ਪਰ ਮੈਨੂੰ ਫ਼ਿਕਰ ਆਪਣੇ ਬੈਂਕ ਦਾ ਹੀ ਲੱਗਾ ਰਹਿੰਦੈ। ਰੋਜ਼ ਸਵੇਰੇ ਸਾਰੀਆਂ ਰਿਪੋਰਟਾਂ ਪੜ੍ਹਨਾਂ। ਦਸਦਾ ਰਹਿਨਾਂ, ਕੀ ਕਰਨੈਂ ਤੇ ਕੀ ਨਹੀਂ ਕਰਨਾ, ਭਾਵੇਂ ਅਜਕਲ ਮੇਰੀ ਛੁੱਟੀ ਏ।"

"ਤੂੰ, ਜਵਾਲੇ, ਏਨੇ ਪੈਸੇ ਦਾ ਕਰੇਂਗਾ ਕੀ ?"

"ਮੈਂ ਆਪਣਾ ਇਹ ਪ੍ਰਾਜੈਕਟ ਲਭ ਲਿਐ। ਸਿੱਖ ਸ਼ਹੀਦਾਂ ਦੀ ਗੈਲਰੀ। ਇਸ 'ਤੇ ਮੇਰਾ ਕਾਫ਼ੀ ਪੈਸਾ ਲਗ ਜਾਏਗਾ। ਅੱਗੋਂ ਵੀ ਲਗਦਾ ਰਹੇਗਾ। ਸੋ, ਮੈਨੂੰ ਹੋਟਲ 'ਚ ਰਹਿਣ ਦੇ। ਜਦੋਂ ਵਿਹਲਾ ਹੋਵਾਂਗਾਂ, ਤੇਰੇ ਕੋਲ ਆ ਜਾਇਆ ਕਰਾਂਗਾ।"

ਸ਼ਮਸ਼ੇਰ ਸਿੰਘ ਹੋਰ ਕੁਝ ਨਾ ਕਹਿ ਸਕਿਆ। ਉਹਨੇ ਹਾਲ ਦੀ ਘੜੀ ਦਿਉਲ ਨੂੰ ਛੁੱਟੀ ਦੇ ਦਿਤੀ।

ਦਿਉਲ ਨੂੰ ਪੱਛੜ ਜਾਣ ਦੀ ਚਿੰਤਾ ਸੀ। ਹੋਟਲ ਦੇ ਕਮਰੇ 'ਚ ਪਹੁੰਚਦਿਆਂ ਹੀ ਪਹਿਲੋਂ ਉਹਨੇ ਫ਼ਰਿੱਜ ਖੋਲ੍ਹਿਆ। ਵੇਖਿਆ, ਉਹ ਪੂਰਾ ਭਰਿਆ ਹੋਇਆ ਸੀ। ਦੋ-ਤਿੰਨ ਤਰ੍ਹਾਂ ਦੀ ਵਿਸਕੀ ਸੀ। ਦੋ ਤਰ੍ਹਾਂ ਦੀ ਜਿਨ। ਇਕ ਤਰ੍ਹਾਂ ਦੀ ਕੋਨਿਆਕ। ਟੌਨਿਕ ਵਾਟਰ। ਸੋਡਾ। ਫ਼ਰੀਜ਼ਰ 'ਚ ਬਰਫ਼ ਵੀ ਸੀ। ਸਭ ਕੁਝ ਹੈ ਸੀ। ਉਹਨੇ ਫ਼ਰਿੱਜ ਬੰਦ ਕੀਤਾ ਤੇ

ਏਧਰ ਓਧਰ ਵੇਖਿਆ। ਇਕ ਪਾਸੇ ਇਕ ਮੇਜ਼ 'ਤੇ ਟਰੇਅ 'ਚ ਸੇਲੋਫੇਨ-ਚੜ੍ਹੇ ਚਾਰ ਗਲਾਸ ਵੀ ਪਏ ਸਨ। ਉਹਨੇ ਫ਼ੋਨ ਚੁਕਿਆ ਤੇ ਰੂਮ ਸਰਵਿਸ ਨੂੰ ਸਨੈਕਸ ਆਰਡਰ ਕਰ ਦਿਤੇ। ਫੇਰ ਨਿਸਚਿੰਤ ਹੋ ਗਿਆ।

ਉਹਨੇ ਬੀਅਰ ਬੜੀ ਪੀਤੀ ਹੋਈ ਸੀ। ਸ਼ਮਸ਼ੇਰ ਸਿੰਘ ਨੇ ਕਿਸੇ ਬੂਟਲੈਗਰ ਤੋਂ ਉਚੇਚੀ ਡੇਨਿਸ਼ ਬੀਅਰ ਮੰਗਵਾਈ ਸੀ। ਪਾਣੀ ਵਾਂਗ ਪੀਤੀ ਗਈ। ਹੁਣ ਅੱਖਾਂ ਬੰਦ ਹੋ ਰਹੀਆਂ ਸਨ। ਉਹਦਾ ਕੁਝ ਚਿਰ ਲੇਟ ਜਾਣ ਨੂੰ ਜੀਅ ਕੀਤਾ। ਲੇਟਦਿਆਂ ਹੀ ਉਹਨੂੰ ਝੋਂਕ ਆ ਗਈ।

ਸੁੱਤੇ ਪਏ ਨੂੰ ਜਵਾਹਰ ਸਿੰਘ ਦਿਸਿਆ। ਆਪਣੇ ਓਸ ਰਿੰਜ ਰੂਪ 'ਚ, ਜੋ ਉਹਨੇ ਪਿੰਡ ਨੂੰ ਵੇਖਣ ਵੇਲੇ ਬਹਿਸ ਕਰਦਿਆਂ ਵਿਖਾਇਆ ਸੀ। ਉਹ ਕਹਿ ਰਿਹਾ ਸੀ, 'ਕੁਝ ਵੀ ਹੋਵੇ, ਸਾਨੂੰ ਸਿੱਖ ਰਾਜ ਚਾਹੀਦੈ।' ਦਿਉਲ ਉਹਨੂੰ ਠੰਢਾ ਪਾਉਣ ਲਗਾ, 'ਜਵਾਹਰ ਸਿੰਘ ਜੀ, ਅਜਕਲ ਫ਼ੈਸਲਾ ਖੰਡੇ ਨਾਲ ਨਹੀਂ ਹੁੰਦਾ, ਵੋਟਾਂ ਨਾਲ ਹੁੰਦੈ। ਸੱਤਾ ਵੋਟਾਂ ਦੇ ਹਿਸਾਬ ਨਾਲ ਹੀ ਮਿਲੇਗੀ। ਪੰਜਾਬ 'ਚ ਤਾਂ ਤੁਹਾਡੇ ਹੱਥ ਸੱਤਾ ਹੈ ਈ ਏ। ਮੁਖ ਮੰਤਰੀ ਸਿੱਖ ਏ। ਸਾਰੇ ਅਹਿਲਕਾਰ ਸਿੱਖ ਨੇ। ਕਾਰ-ਵਿਹਾਰ ਵੀ ਕਾਫ਼ੀ ਸਿੱਖਾਂ ਕੋਲ ਹੈ। ਸ਼ਮਸ਼ੇਰ ਸਿੰਘ ਦੀਆਂ ਕਈ ਫ਼ੈਕਟਰੀਆਂ ਨੇ। ਅੱਗੋਂ ਉਹ ਉਸਾਰੀ-ਕੰਪਨੀ ਖੋਲ੍ਹਣ ਲਗੈ। ਹੋਰ ਕੀ ਚਾਹੀਦਾ ਜੇ ?'

ਜਵਾਹਰ ਸਿੰਘ ਹੋਰ ਤੱਪ ਪਿਆ। ਕਹਿਣ ਲਗਾ, 'ਇਹ ਸਭ ਮਿਥਿਆ ਏ। ਇਹ ਸਿੱਖ ਸੱਤਾ ਨਹੀਂ...'

'ਸਿੱਖ ਸੱਤਾ ਨਹੀਂ ਤਾਂ ਕਿਹੜੀ ਸੱਤਾ ਏ ?' ਦਿਉਲ ਨੇ ਪੁਛਿਆ।

'ਇਹ ਦਿੱਲੀ ਦਰਬਾਰ ਦੀ ਸੱਤਾ ਏ। ਇਹਨੂੰ ਉਹਨੇ ਸਿੱਖੀ ਦਾ ਬੁਰਕਾ ਪੁਆਇਆ ਹੋਇਐ...'

ਜਵਾਹਰ ਸਿੰਘ ਤੈਸ਼ 'ਚ ਆ ਗਿਆ। ਦਿਉਲ ਨੂੰ ਧਮਕੀ ਦੇਣ ਲਗਾ,

'ਵੇਖ ਸ. ਜਵਾਲਾ ਸਿੰਘ, ਜੇ ਤੈਨੂੰ ਸੱਚ ਦੀ ਪਛਾਣ ਨਹੀਂ ਤਾਂ ਮੈਂ ਤੈਨੂੰ ਤਸਵੀਰਾਂ ਨਹੀਂ ਦੇਣੀਆਂ। ਮੈਂ ਸੰਦੂਕ ਵਾਪਸ ਰਖ ਰਿਹਾਂ ਪਰਛੱਤੀ 'ਤੇ।'

'ਜਵਾਹਰ ਸਿੰਘ ਜੀ, ਇੰਜ ਨਾ ਕਰਨਾ। ਮੇਰਾ ਏਥੇ ਆਣਾ ਵਿਆਰਥ ਜਾਏਗਾ ਜੇ...' ਦਿਉਲ ਨੇ ਮਿੰਨਤ ਕੀਤੀ।

ਜਵਾਹਰ ਸਿੰਘ ਨੇ ਉਹਦੀ ਇਕ ਨਾ ਸੁਣੀ। ਹੱਥ ਛੁਡਾ ਅੰਦਰ ਆਪਣੇ ਕਮਰੇ ਵਲ ਵਗ ਟੁਰਿਆ। ਹਵਾ ਹੋ ਗਿਆ। ਦਿਉਲ ਵੇਖਦਾ ਰਹਿ ਗਿਆ।

#

ਉਹ ਅੱਭੜਵਾਹੇ ਉਠਿਆ। ਬਾਹਰ ਘੰਟੀ ਵੱਜੀ ਸੀ। ਉਹਨੇ ਛੇਤੀ ਨਾਲ ਬੂਹਾ ਖੋਲ੍ਹਿਆ। ਬਾਹਰ ਇਕ ਰੁਅਬ-ਦਾਬ ਵਾਲਾ, ਬੇ-ਵਰਦੀ ਸਰਦਾਰ ਖੜਾ ਸੀ। ਉਸ ਸੋਚਿਆ, ਵਿਰਕ ਹੀ ਹੋਣੈਂ।

"ਆਉ, ਵਿਰਕ ਸਾਹਿਬ, ਤਸ਼ਰੀਫ਼ ਲਿਆਉ।"

ਅਜੇ ਉਹ ਵਿਸਕੀ ਦੇ ਗਲਾਸਾਂ 'ਚ ਸੋਡਾ ਲੁੱਦ ਰਿਹਾ ਸੀ ਕਿ *ਸਨੈਕਸ* ਆ ਗਏ।

ਗਲਾਸ ਵਿਰਕ ਅੱਗੇ ਰਖਦਿਆਂ ਦਿਉਲ ਨੇ ਕਿਹਾ,

"ਵਿਰਕ ਸਾਹਿਬ, ਜੋ ਪੁੱਛਣਾ ਜੇ ਪੁੱਛੋ।"

ਵਿਰਕ ਨੇ ਗਲਾਸ 'ਚੋਂ ਘੁਟ ਭਰਿਆ ਤੇ ਪੁਛਿਆ,

"ਪਹਿਲੋਂ ਇਹ ਦੱਸੋ ਕਿ ਇਹ ਇਨਵੈਸਟਮੈਂਟ ਬੈਂਕ ਕੀ ਹੁੰਦੈ ?"

ਸਵਾਲ ਹੋਰ ਹੀ ਤਰ੍ਹਾਂ ਦਾ ਸੀ। ਫੇਰ ਵੀ ਦਿਉਲ ਨੇ ਸਹਿਜ ਸੁਭਾਅ ਜਵਾਬ ਦਿਤਾ,

"ਇਨਵੈਸਟਮੈਂਟ ਬੈਂਕ ਉਹੋ ਜਿਹਾ ਬੈਂਕ ਨਹੀਂ ਹੁੰਦਾ, ਜਿਹੋ ਜਿਹਾ ਤੁਸੀਂ ਰੋਜ਼ ਵੇਖਦੇ ਹੋ। ਇਨਵੈਸਟਮੈਂਟ ਬੈਂਕ ਵਡੀਆਂ ਵਡੀਆਂ ਪਾਰਟੀਆਂ ਨੂੰ ਵੱਡੇ-ਵੱਡੇ ਕਰਜ਼ੇ ਦੇਂਦੈ। ਪਾਰਟੀਆਂ ਸਚੀ ਮੁਚੀ ਹੀ ਬਹੁਤ ਵਡੀਆਂ ਹੁੰਦੀਆਂ ਨੇ ਤੇ ਕਰਜ਼ੇ ਵੀ ਸਚੀ ਮੁੱਚੀ ਹੀ ਬਹੁਤ ਵੱਡੇ... ਏਥੇ ਸ਼ਮਸ਼ੇਰ ਸਿੰਘ ਹੋਰਾਂ ਨੂੰ ਜਾਣਦੇ ਹੋ ?

"ਹੋਜ਼ਰੀ ਵਾਲੇ ?"

"ਉਹੀਉ ਹੀ। ਉਹ ਵੱਡੀ ਪਾਰਟੀ ਨੇ ?"

"ਬਹੁਤ ਵੱਡੀ। ਏਥੋਂ ਦੇ ਤਾਂ ਉਹ ਰਾਜੇ ਨੇ।"

"ਸਾਡੇ ਬੈਂਕ ਲਈ ਉਹ ਵਡੀ ਪਾਰਟੀ ਨਹੀਂ। ਅੱਜ ਦੁਪਹਿਰ ਮੈਂ ਉਹਨਾਂ ਨਾਲ ਹੀ ਗੁਜ਼ਾਰੀ। ਸਕੂਲ 'ਚ ਉਹ ਮੇਰੇ ਜਮਾਤੀ ਹੁੰਦੇ ਸਨ। ਜੇ ਉਹਨਾਂ ਨੂੰ ਕਰਜ਼ਾ ਚਾਹੀਦਾ ਹੋਵੇ ਤੇ ਉਹ ਸਾਡੇ ਬੈਂਕ ਕੋਲ ਆਣ, ਅਸੀਂ ਦੇਣ ਤੋਂ ਪਹਿਲੋਂ ਸੌ ਵਾਰੀ ਸੋਚਾਂਗੇ। ਉਹਨਾਂ ਨੂੰ ਕਰਜ਼ਾ ਦੇ ਕੇ ਸਾਨੂੰ ਕੋਈ ਖ਼ਾਸ ਕਮਾਈ ਨਹੀਂ ਹੋ ਸਕਦੀ। ਪੰਜਾਬ 'ਚ ਸ਼ਾਇਦ ਅਸੀਂ ਇਕੋ ਪਾਰਟੀ ਨੂੰ ਕਰਜ਼ਾ ਦੇ ਸਕਾਂਗੇ, ਹੀਰੋ ਵਾਲਿਆਂ ਨੂੰ। ਇੰਡੀਆ 'ਚ ਅੰਬਾਨੀਆਂ ਨੂੰ। ਜਾਂ ਦੋ-ਚਾਰ ਹੋਰ ਉਹਨਾਂ ਜਿਹਾਂ ਨੂੰ। ਇਨਵੈਸਟਮੈਂਟ ਬੈਂਕ ਹੋਰ ਵੀ ਏਸ ਤਰ੍ਹਾਂ ਦੇ ਕੰਮ ਕਰਦੇ ਨੇ। ਇੰਡੀਆ 'ਚ ਅਜੇ ਖ਼ਾਲਿਸ ਇਨਵੈਸਟਮੈਂਟ ਬੈਂਕ ਕੋਈ ਨਹੀਂ। ਵੱਡੇ ਬੈਂਕਾਂ 'ਚ ਇਨਵੈਸਟਮੈਂਟ ਵਿਭਾਗ ਹੁੰਦੇ ਨੇ।"

"ਫੇਰ ਤਾਂ ਕੋਈ ਕੰਮ ਹੀ ਨਹੀਂ ਹੁੰਦਾ ਹੋਣਾ ਤੁਹਾਨੂੰ ? ਕਰਜ਼ੇ ਲੈਣ ਵਾਲੇ ਹੀ ਏਨੇ ਘਟ ਨੇ।"

"ਨਹੀਂ, ਵਿਰਕ ਸਾਹਿਬ, ਕੰਮ ਬੜਾ ਹੁੰਦੈ। ਸਾਡਾ ਏਨਾ ਕੁਝ ਦਾਅ 'ਤੇ ਲੱਗਾ ਹੁੰਦੈ। ਅਸੀਂ ਅਵੇਸਲੇ ਨਹੀਂ ਬਹਿ ਸਕਦੇ। ਵੇਖੋ, ਅਜਕਲ੍ਹ ਭਾਵੇਂ ਮੈਂ ਛੁੱਟੀ 'ਤੇ ਹਾਂ, ਮੈਨੂੰ ਬੈਂਕ ਦਾ ਸਭ ਕੁਝ ਏਥੇ ਵੀ ਆਉਂਦਾ ਰਹਿੰਦੈ। ਸਵੇਰੇ ਘੰਟਾ ਭਰ ਉਹਦਾ ਜਵਾਬ ਹੀ ਦੇਂਦਾ ਰਹਿਨਾਂ", ਦਿਉਲ ਨੇ ਕਿਸੇ ਵੱਡੇ ਕੁਝ ਦੀ ਤਸਵੀਰ ਖਿੱਚੀ।

ਵਿਰਕ ਨੂੰ ਉਹਦੇ ਆਕਾਰ ਦਾ ਕੋਈ ਖ਼ਾਸ ਅਹਿਸਾਸ ਨਾ ਹੋਇਆ। ਉਹਨੇ ਗਲਾਸ 'ਚੋਂ ਘੁੱਟ ਭਰਿਆ, ਕੁਝ ਸੋਚਿਆ ਤੇ ਪੁਛਿਆ,

"ਇਹ ਸਮਝਾਓ ਕਿ ਏਸ ਤਰ੍ਹਾਂ ਦੇ ਕੰਮ ਕਰਦਿਆਂ ਤੁਹਾਨੂੰ ਇਹ ਸਿੱਖ ਸ਼ਹੀਦਾਂ ਦੀ ਗੈਲਰੀ ਬਣਾਨ ਦਾ ਖ਼ਿਆਲ ਕਿਵੇਂ ਆ ਗਿਆ ?"

ਸਵਾਲ ਦੀ ਧਾਰ ਤਿੱਖੀ ਨਹੀਂ ਸੀ। ਲਗਦਾ ਸੀ, ਵਿਰਕ ਜਿਰਹ ਨਹੀਂ ਸੀ ਕਰ ਰਿਹਾ।

"ਐਵੇਂ ਖ਼ਬਤ ਏ। ਮੈਂ ਕੋਈ ਏਡਾ ਸਿੱਖ ਵੀ ਨਹੀਂ। ਸਾਰੇ ਕੱਕੇ ਲਾਹੇ ਹੋਏ ਨੇ।

ਪੱਗ ਵੀ ਵਰ੍ਹੇ ਛਿਮਾਹੀ ਬੰਨ੍ਹਨਾਂ। ਵੈਸੇ, ਅੱਜ ਬੰਨ੍ਹਣ ਲਗਾ ਸਾਂ। ਚੁਕ ਕੇ ਰਖ ਦਿਤੀ ਏ, ਅਲਮਾਰੀ 'ਚ। ਮੈਂ ਪਾਠ ਵੀ ਨਹੀਂ ਕਰਦਾ। ਗੁਰਦਵਾਰੇ ਨਹੀਂ ਜਾਂਦਾ। ਆਪਣੇ ਨਾਂ 'ਚੋਂ ਸਿੰਘ ਨੂੰ ਵੀ ਅੰਗ੍ਰੇਜ਼ੀ ਅੱਖਰ *ਐਸ* 'ਚ ਲੁਕਾ ਦਿਤੈ। ਜਵਾਲਾ ਸਿੰਘ ਦਿਉਲ ਦੀ ਥਾਂ ਜੇ. ਐਸ. ਦਿਉਲ ਅਖ਼ਵਾਉਨਾਂ। ਫੇਰ ਵੀ ਮੇਰੇ ਅੰਦਰੋਂ ਸਿੱਖੀ ਨਹੀਂ ਗਈ। ਕਹਿੰਦੀ ਰਹਿੰਦੀ ਏ, ਭਾਈ ਕੁਝ ਕਰ। ਆਪਣਾ ਤਾਂ ਸੰਵਾਰਿਆ ਈ, ਕੁਝ ਕੌਮ ਦਾ ਵੀ ਸੰਵਾਰ। ਏਡਾ ਸੌਖਾ ਹੋ ਗਿਐਂ। ਅਖ਼ੀਰ ਮੈਨੂੰ ਸਿੱਖ ਸ਼ਹੀਦਾਂ ਦੀ ਗੈਲਰੀ ਬਣਾਣ ਦੀ ਸੁੱਝੀ। ਲੰਡਨ 'ਚ। ਓਥੇ ਸਿੱਖ ਬੜੇ ਨੇ। ਉਹਨਾਂ ਦੀਆਂ ਅਗਲੀਆਂ ਪੀੜ੍ਹੀਆਂ ਦੇ ਕੰਮ ਆਏਗੀ। ਹੋਰ ਬਾਹਰੋਂ ਆਇਆ-ਗਿਆ ਵੀ ਵੇਖੇਗਾ। ਏਸੇ ਚੱਕਰ 'ਚ ਹੀ ਏਥੇ ਆਇਆਂ।"

"ਉੱਦਮ ਮਾੜਾ ਨਹੀਂ ਇਹ। ਕਰੋ ਬੇਸ਼ੱਕ।" ਵਿਰਕ 'ਤੇ ਪ੍ਰਭਾਵ ਪੈ ਗਿਆ।

"ਪਰ ਸੌਖਾ ਨੇਪਰੇ ਚੜ੍ਹਨ ਵਾਲਾ ਨਹੀਂ ਜੇ।"

"ਚੜ੍ਹੇ ਕਿਉਂ ਨਾ, ਦਿਉਲ ਸਾਹਿਬ !? ਸਿਆਣੇ ਬੰਦੇ ਹੋ। ਪੈਸਾ ਤੁਹਾਡੇ ਕੋਲ ਏ। ਕੁਝ *ਕੁਆਲੀਫਾਈਡ* ਲੋਕਾਂ ਨੂੰ ਨਾਲ ਲਵੋ। ਆਪੇ ਚੜ੍ਹ ਜਾਏਗਾ ਨੇਪਰੇ।"

"ਨਹੀਂ ਵਿਰਕ ਸਾਹਿਬ, ਕੰਮ ਬੜਾ ਔਖੈ। ਪਹਿਲੋਂ ਤਾਂ ਇਹ ਹੀ ਨਹੀਂ ਪਤਾ ਲਗਦਾ ਕਿ ਸਿੱਖ ਸ਼ਹੀਦ ਕੌਣ ਏ। ਕਲ੍ਹ ਮੈਂ ਜਵਾਹਰ ਸਿੰਘ ਦੇ ਗਿਆ ਸਾਂ ਨਾ। ਉਹਨੇ ਵੀ ਆਪਣੇ ਇਕ ਕੋਠੇ 'ਚ ਗੈਲਰੀ ਖੋਲ੍ਹੀ ਹੋਈ ਏ। ਇਕ ਕੰਧ 'ਤੇ ਕੁਝ ਤਸਵੀਰਾਂ ਲਾਈਆਂ ਹੋਈਆਂ ਸੂ। ਓਥੇ ਸਭ ਤੋਂ ਵੱਡੀ ਤਸਵੀਰ ਸੰਤ ਭਿੰਡਰਾਂਵਾਲੇ ਦੀ ਏ। ਜਵਾਹਰ ਸਿੰਘ ਦਾ ਦਾਹਵਾ ਏ ਕਿ ਸੰਤ ਪਿਛਲੀ ਸਦੀ ਦੇ ਸਭ ਤੋਂ ਮਹਾਨ ਸਿੱਖ ਸ਼ਹੀਦ ਸਨ..."

"ਉਹ ਕਿੱਥੋਂ ਦੇ ਸ਼ਹੀਦ ਹੋਏ ?!" ਵਿਰਕ ਭੜਕ ਪਿਆ। "ਦਰਬਾਰ ਸਾਹਿਬ ਅੰਦਰ ਵੜ ਕੇ ਬੈਠੇ ਰਹੇ। ਓਥੋਂ ਬਾਹਰ ਵਾਰਦਾਤਾਂ ਕਰਵਾਂਦੇ ਰਹੇ। ਪੰਜਾਬ ਤਬਾਹ ਹੋ ਰਿਹਾ ਸੀ। ਕਦੀ ਮੋਹਰੀ ਹੁੰਦਾ ਸੀ, ਫਾਡੀ ਬਣਨ ਨੂੰ ਫਿਰਦਾ ਸੀ। ਏਥੋਂ ਬਿਜ਼ਨੈਸ ਤੇ ਸਨਅਤ ਬਾਹਰ ਜਾ ਰਹੀ ਸੀ। ਲੋਕ ਸਹਿਮੇ ਹੋਏ ਸਨ। ਇਹ ਕੁਝ ਕਰਾਣ ਵਾਲੇ ਨੂੰ ਸ਼ਹੀਦ ਕਿਵੇਂ ਮੰਨੀਏ ?"

"ਫੇਰ, ਵਿਰਕ ਸਾਹਿਬ, ਸ਼ਹੀਦ ਕਿਹਨੂੰ ਮੰਨੀਏ ?"

"ਸ਼ਹੀਦ ਉਹਨੂੰ ਮੰਨੀਏ ਜੁ ਜਾਨ ਗੁਆ ਦੇ", ਵਿਰਕ ਨੇ ਸੌਖਾ ਜਿਹਾ ਫਾਰਮੂਲਾ ਦਸਿਆ। "ਉਹ, ਜਿਹੜਾ ਜਾਨ ਤਲੀ 'ਤੇ ਰਖੇ। ਆਪਣਾ ਫ਼ਰਜ਼ ਨਿਭਾਂਦਾ ਕੁਰਬਾਨ ਹੋ ਜਾਏ।"

"ਇਹਦਾ ਮਤਲਬ ਤਾਂ ਇਹ ਹੋਇਆ ਕਿ ਜੇ ਕੋਈ ਪੁਲਸ ਅਫ਼ਸਰ ਦਹਿਸ਼ਤਗਰਦਾਂ ਜਾਂ ਸਮੱਗਲਰਾਂ ਹੱਥੋਂ ਮਾਰਿਆ ਜਾਏ, ਉਹ ਵੀ ਸ਼ਹੀਦ ਹੋਇਆ ?"

"ਅਸੀਂ ਤਾਂ ਉਹਨੂੰ ਸ਼ਹੀਦ ਹੀ ਮੰਨਾਂਗੇ। ਦਿਉਲ ਸਾਹਿਬ, ਸਾਡੇ ਲੋਕ ਬੜੇ ਅਜੀਬ ਨੇ। ਸਮਝਦੇ ਨੇ, ਜਿਹਨੂੰ ਪੁਲਸ ਮਾਰ ਦੇਵੇ, ਉਹ ਸ਼ਹੀਦ ਏ, ਭਾਵੇਂ ਉਹ ਚੋਰ, ਡਾਕੂ ਜਾਂ ਸਮੱਗਲਰ ਹੋਵੇ, ਜਾਂ ਜੇਲ੍ਹ 'ਚੋਂ ਭੱਜਿਆ ਕੋਈ ਮੁਜਰਮ।"

ਦਿਉਲ ਭਮੰਤਰ ਗਿਆ। ਵਿਰਕ ਦੇ ਕਹੇ 'ਚ ਸੱਚ ਸੀ। ਸ਼ਹੀਦ ਦੀ ਪਛਾਣ ਸੌਖੀ

ਨਹੀਂ ਸੀ। ਕਲ੍ਹ ਜਵਾਹਰ ਸਿੰਘ ਨੇ ਜਿਹੜੇ ਸ਼ਹੀਦ ਵਿਖਾਏ ਸਨ, ਉਹ ਓਦੋਂ ਤਾਂ ਸ਼ਹੀਦ ਲਗੇ ਸਨ, ਅੱਜ ਨਹੀਂ ਸਨ ਲਗ ਰਹੇ। ਫ਼ਰਜ਼ ਨਿਭਾਉਣ ਵਾਲੀ ਗੱਲ ਠੀਕ ਨਹੀਂ ਸੀ। ਐਵੇਂ ਭੰਬਲਭੂਸੇ 'ਚ ਪੈਣਾ ਸੀ। ਉਹਨੇ ਪੁਛਿਆ,

"ਵਿਰਕ ਸਾਹਿਬ, ਜੇ ਫ਼ਰਜ਼ ਨਿਭਾਉਣ ਨੂੰ ਕਸੌਟੀ ਮੰਨ ਲਈਏ ਤਾਂ ਉਹ ਸਾਰੇ ਸਿੱਖ ਫੌਜੀ, ਜਿਹੜੇ ਅੰਗ੍ਰੇਜ਼ੀ ਸਲਤਨਤ ਲਈ ਲੜਦੇ ਮਾਰੇ ਗਏ, ਸ਼ਹੀਦ ਹੀ ਸਮਝੇ ਜਾਣਗੇ ?"

"ਸ਼ਹੀਦ ਤਾਂ ਉਹ ਸਨ, ਪਰ ਸਾਡੇ ਨਹੀਂ। ਉਹ ਅੰਗ੍ਰੇਜ਼ਾਂ ਦੇ ਸ਼ਹੀਦ ਸਨ।"

ਵਿਰਕ ਨੇ ਨਵੇਂ ਪੈੱਗ 'ਚੋਂ ਘੁੱਟ ਭਰਿਆ ਤੇ ਉਹਨੂੰ ਕੁਝ ਨਵਾਂ ਸੁੱਝਿਆ। ਕਹਿਣ ਲਗਾ,

"ਮੇਰਾ ਖ਼ਿਆਲ ਏ, ਤੁਹਾਨੂੰ ਸਿਰਫ਼ ਸ਼ਹੀਦ ਹੀ ਨਹੀਂ ਲਭਣੇ ਚਾਹੀਦੇ। ਯੋਧੇ ਵੀ ਲੱਭੋ। ਸਿਰਫ਼ ਸ਼ਹੀਦਾਂ ਨਾਲ ਤੁਹਾਡੀ ਗੈਲਰੀ ਨਹੀਂ ਭਰਨ ਲਗੀ। ਯੋਧੇ ਸ਼ਹੀਦ ਵੀ ਹੋ ਸਕਦੇ ਨੇ। ਉਹਨਾਂ ਨੂੰ ਸ਼ਹੀਦੀ ਮੰਨਜ਼ੂਰ ਹੁੰਦੀ ਏ, ਜੁੜਦੀ ਨਹੀਂ। ਸ਼ਾਇਦ ਅਜੇ ਉਹਨਾਂ ਦੀ ਆਈ ਨਹੀਂ ਹੁੰਦੀ। ਸ਼ਾਇਦ ਏਥੇ ਉਹਨਾਂ ਦਾ ਕੋਈ ਕੰਮ ਰਹਿ ਗਿਆ ਹੁੰਦੈ।"

ਵਿਰਕ ਬਰੀਕੀਆਂ 'ਚ ਪੈਣ ਲਗਾ ਸੀ।

ਦਿਉਲ ਨੂੰ ਉਹਦਾ ਇਹ ਸੁਝਾਅ ਠੀਕ ਲੱਗਾ। ਇਹਦੇ ਨਾਲ ਉਹਦਾ ਕੰਮ ਸੁਖਾਲਾ ਹੁੰਦਾ ਸੀ। ਕਹਿਣ ਲਗਾ,

"ਵਿਰਕ ਸਾਹਿਬ, ਇਹ ਤੁਸੀਂ ਬੜੇ ਪਤੇ ਦੀ ਗੱਲ ਕੀਤੀ ਏ। ਇਹ ਜ਼ਿੰਦਾ ਸ਼ਹੀਦਾਂ ਵਾਲੀ ਗੱਲ ਏ। ਮੈਨੂੰ ਇਹਦਾ ਖ਼ਿਆਲ ਆਇਆ ਸੀ। ਇਹ ਅਜਿਹੇ ਯੋਧੇ ਹੁੰਦੇ ਨੇ, ਜੋ ਕੰਮ ਸ਼ਹੀਦਾਂ ਵਾਲੇ ਹੀ ਕਰਦੇ ਨੇ। ਕੁਰਬਾਨ ਹੋਣਾ ਚਾਹੁੰਦੇ ਨੇ, ਪਰ ਕਿਸੇ ਗੱਲੋਂ ਉੱਕ ਜਾਂਦੇ ਨੇ। ਮਤਲਬ, ਨਸੀਬ ਉਹਨਾਂ ਨੂੰ ਕੁਰਬਾਨ ਨਹੀਂ ਹੋਣ ਦੇਂਦਾ। ਗੋਲੀ ਪਾਸਿਉਂ ਲੰਘ ਜਾਂਦੀ ਏ...ਵਿਰਕ ਸਾਹਿਬ, ਯੋਧੇ ਤਾਂ ਪੁਲਸ 'ਚ ਵੀ ਹੁੰਦੇ ਹੋਣਗੇ ?"

"ਪੁਲਸ ਤਾਂ ਯੋਧਿਆਂ ਨਾਲ ਭਰੀ ਹੋਈ ਏ। ਪੁਲਸ ਵਾਲਿਆਂ ਦੀ ਜਾਨ ਤਾਂ ਹਰ ਵੇਲੇ ਤਲੀ 'ਤੇ ਹੁੰਦੀ ਏ। ਜਦੋਂ ਅਸੀਂ ਦਹਿਸ਼ਤਗਰਦੀ ਵਿਰੁੱਧ ਮੁਹਿੰਮ ਚਲਾਈ, ਬੜੇ ਯੋਧੇ ਨਿਤਰੇ। ਪਹਿਲੇ ਨੰਬਰ 'ਤੇ ਤਾਂ ਸਾਡੇ ਗਿੱਲ ਸਾਹਿਬ ਸਨ। ਮੀਡੀਆ ਉਹਨਾਂ ਨੂੰ *ਸੁਪਰਕੌਪ* ਕਹਿੰਦਾ ਸੀ। ਜਿਸ ਤਰ੍ਹਾਂ ਉਹਨਾਂ ਪੰਜਾਬ 'ਚ ਦਹਿਸ਼ਤਗਰਦੀ ਦਾ ਮੱਕੂ ਠੱਪਿਆ, ਦੁਨੀਆਂ ਭਰ 'ਚ ਮਿਸਾਲ ਨਹੀਂ ਮਿਲਦੀ।"

"ਵਿਰਕ ਸਾਹਿਬ, ਜੇ ਮੈਨੂੰ ਭੁਲੇਖਾ ਨਹੀਂ ਲਗਦਾ ਤਾਂ ਤੁਹਾਡੇ ਇਹਨਾਂ ਯੋਧਿਆਂ 'ਤੇ ਬੜੇ ਕੇਸ ਬਣੇ ਹੋਏ ਨੇ ?"

"ਬਣੇ ਹੋਏ ਨੇ। ਇਹ ਮਨੁੱਖੀ ਅਧਿਕਾਰਾਂ ਵਾਲੇ ਵੀ ਸਾਹ ਨਹੀਂ ਲੈਣ ਦੇਂਦੇ। ਅਸਲ 'ਚ ਲੋਕ ਅਹਿਸਾਨਮੰਦ ਨਹੀਂ। ਉਹ ਸਮਾਂ ਭੁੱਲ ਗਏ ਨੇ, ਜਦੋਂ ਸਾਹ ਵੀ ਨਹੀਂ ਸਾਨੇ ਆਉਂਦਾ। ਦੀਵਾ-ਜਗੇ ਬਾਹਰ ਨਹੀਂ ਸਨ ਨਿਕਲਦੇ। ਦਾੜ੍ਹੀਆਂ ਨਹੀਂ ਸਨ ਬੰਨ੍ਹ ਸਕਦੇ । ਢੰਗ ਦੇ ਕਪੜੇ ਨਹੀਂ ਸਨ ਪਾ ਸਕਦੇ।"

"ਅਜਕਲੱ ਗਿੱਲ ਸਾਹਿਬ ਕਿੱਥੇ ਨੇ ਤੁਹਾਡੇ ?" ਦਿਉਲ ਨੇ ਪੁਛਿਆ।

"ਦਿੱਲੀ ਬੈਠੇ ਨੇ। ਹੋਰ ਆਹਰ ਨੇ ਕੋਈ। ਹਾਕੀ ਖੇਡਣਾ ਸਿਖਾ ਰਹੇ ਨੇ। ਰਾਜ ਸਰਕਾਰਾਂ ਨੂੰ ਸਲਾਹ-ਮੱਤ ਦੇਂਦੇ ਰਹਿੰਦੇ ਨੇ।"

"ਉਹਨਾਂ ਨੂੰ ਰਖੀਏ, ਆਪਣੀ ਗੈਲਰੀ 'ਚ ? ਉਹ ਸਿੱਖ ਨੇ ਤੇ ਯੋਧੇ ਵੀ।"

"ਰੱਖੋ ਬੇਸ਼ੱਕ, ਪਰ ਤੁਹਾਡੀ ਬੜੀ ਭੰਡੀ ਹੋਏਗੀ। ਸਾਡੇ ਲੋਕ ਉਹਨਾਂ ਨੂੰ ਯੋਧੇ ਨਹੀਂ ਮੰਨਣਗੇ। ਪੁਲਸ ਵਾਲੇ ਜੁ ਹੋਏ।"

"ਚਲੋ ਸੋਚਦੇ ਹਾਂ। ਪਹਿਲੋਂ ਕਸੌਟੀ ਬਣ ਜਾਏ। ਫੇਰ ਜੇ ਉਹ ਉਸ 'ਤੇ ਪੂਰੇ ਉਤਰੇ ਤਾਂ ਰਖ ਵੀ ਸਕਦੇ ਹਾਂ।"

ਦਿਉਲ ਨੇ ਵੇਖਿਆ, ਵਿਰਕ ਦਾ ਗਲਾਸ ਖ਼ਾਲੀ ਸੀ। ਉਹ ਉਹਨੂੰ ਭਰਨ ਲਈ ਉਠਿਆ।

"ਬਸ ਦਿਉਲ ਸਾਹਿਬ, ਹੁਣ ਰਹਿਣ ਦਿਓ। ਕਾਫ਼ੀ ਪੀ ਲਈ ਏ।"

"ਬਸ ਇਕ ਪੈੱਗ ਹੋਰ ਲੈ ਲਓ! ਸਾਥ ਲਈ। ਮੇਰਾ ਗਲਾਸ ਅਜੇ ਖ਼ਾਲੀ ਨਹੀਂ ਹੋਇਆ।"

"ਚਲੋ ਪਾ ਦਿਉ", ਵਿਰਕ ਮੰਨ ਗਿਆ, "ਛੋਟਾ ਪਾਣਾ। ਤੁਹਾਡਾ ਹੱਥ ਬੜਾ ਖੁੱਲ੍ਹੈ।"

"ਵਿਰਕ ਸਾਹਿਬ, ਮੈਨੂੰ ਗਾਈਡ ਕਰੋ ਕੁਝ। ਮੈਂ ਕੰਮ ਕਸੂਤਾ ਫੜਿਐ। ਕਿਵੇਂ ਪੂਰਾ ਕਰਾਂ ਇਹਨੂੰ ? ਕਲ੍ਹ ਤਕ ਬੜਾ ਸੌਖਾ ਲਗਦਾ ਸੀ। ਅੱਜ ਬੜਾ ਔਖਾ ਲਗ ਰਿਹੈ। ਦੋ-ਤਿੰਨ ਦਿਨਾਂ 'ਚ ਹੋਇਆ ਵੀ ਕੁਝ ਨਹੀਂ।"

ਵਿਰਕ ਨੇ ਨਵੇਂ ਗਲਾਸ 'ਚੋਂ ਚੁਸਕੀ ਲਈ।

"ਬੜੀ *ਸਟਰੌਂਗ* ਕਰ ਦਿਤੀ ਜੇ। ਸੋਡਾ ਥੋੜਾ ਜਿਹਾ ਹੋਰ ਪਾ ਦਿਓ... ਹਾਂ ਤੇ ਤੁਸੀਂ ਇੰਜ ਕਰੋ, ਆਪਣੇ ਕੰਮ ਲਈ ਮੀਡੀਆ ਨੂੰ ਵਰਤੋ। ਕਿਸੇ ਚੰਗੇ ਅਖ਼ਬਾਰ ਦੇ ਕੌਰਸਪਾਂਡੈਂਟ ਨੂੰ ਇੰਟਰਵਿਊ ਦਿਓ। ਦੱਸੋ, ਤੁਸੀਂ ਕਿਹੜੇ ਕੰਮ ਲਈ ਨਿਕਲੇ ਹੋ ਤੇ ਲੋਕਾਂ ਤੋਂ ਸਹਿਯੋਗ ਮੰਗੋ। ਸੁਝਾਅ ਮੰਗੋ। ਤਸਵੀਰ ਤੇ ਚਿਤਰ ਮੰਗੋ। ਜੇ ਕੁਝ ਵੀ ਕੋਈ ਦੇ ਸਕਦਾ ਹੋਵੇ। ਆਪਣੇ ਹੋਟਲ ਦਾ ਪਤਾ ਦਿਉ। ਮਹੀਨਾ ਭਰ ਤੁਸੀਂ ਏਥੇ ਰਹਿਣਾ ਹੀ ਏ। ਇਹਦੇ ਦੋ ਫ਼ਾਇਦੇ ਹੋਣਗੇ। ਇਕ ਤਾਂ ਤੁਹਾਨੂੰ ਕਾਫ਼ੀ ਕੁਝ ਘਰ ਬੈਠੇ-ਬਿਠਾਏ ਮਿਲ ਜਾਏਗਾ। ਦੂਜਾ ਇਹ ਕਿ ਜਿਥੇ ਵੀ ਜਾਓਗੇ, ਤੁਹਾਨੂੰ ਸਭੋ ਬੂਹੇ ਖੁੱਲ੍ਹੇ ਮਿਲਣਗੇ...ਤੀਜਾ ਫ਼ਾਇਦਾ ਵੀ ਹੈ", ਵਿਰਕ ਨੇ ਮੁਸਕਰਾ ਕੇ ਕਿਹਾ, "ਕਿਸੇ ਨੂੰ ਉਹ ਗ਼ਲਤਫ਼ਹਿਮੀ ਵੀ ਨਹੀਂ ਹੋਏਗੀ, ਜੋ ਮੈਨੂੰ ਹੋਈ ਸੀ।"

"ਗੱਲ ਤਾਂ ਤੁਹਾਡੀ ਠੀਕ ਏ। ਪਰ ਮੈਂ ਇਹ ਕੌਰਸਪਾਂਡੈਂਟ ਲੱਭਾਂ ਕਿਥੋਂ ?"

"ਮੈਂ ਲੱਭ ਦਿਆਂਗਾ। ਮੇਰੇ ਜ਼ਿਹਨ 'ਚ ਇਕ ਪੱਤਰਕਾਰ ਹੈ। ਔਰਤ ਏ। ਬੜੀ ਚੁਸਤ। ਉਹ ਏਥੇ ਦਿੱਲੀ ਦੇ ਇਕ ਵਡੇ ਅਖ਼ਬਾਰ ਦਾ ਕੰਮ ਕਰਦੀ ਏ। ਅਖ਼ਬਾਰ ਦਾ ਇਕ ਐਡੀਸ਼ਨ ਚੰਡੀਗੜ੍ਹ ਤੋਂ ਵੀ ਨਿਕਲਦੈ ਤੇ ਸਾਰੇ ਪੰਜਾਬ, ਹਰਿਆਣੇ ਤੇ ਹਿਮਾਚਲ 'ਚ ਪੜ੍ਹਿਆ ਜਾਂਦੈ। ਇਹ ਪੱਤਰਕਾਰ ਤੁਹਾਨੂੰ ਤੇ ਤੁਹਾਡੇ ਮਿਸ਼ਨ ਨੂੰ ਠੀਕ ਤਰ੍ਹਾਂ ਪੇਸ਼ ਕਰੇਗੀ। ਸਭ ਥਾਂ ਸਭ ਪੜ੍ਹਨ ਵਾਲਿਆਂ ਨੂੰ ਤੁਹਾਡੇ ਮਿਸ਼ਨ ਦਾ ਪਤਾ ਲਗ ਜਾਏਗਾ।'

"ਵਿਰਕ ਸਾਹਿਬ, ਲੱਭ ਦਿਓ ਫੇਰ।"

"ਮੈਂ ਏਥੋਂ ਜਾ ਕੇ ਉਹਨੂੰ ਫ਼ੋਨ ਕਰਵਾਵਾਂਗਾ। ਉਹ ਤੁਹਾਨੂੰ ਆਪ *ਕਨਟੈਕਟ* ਕਰੇਗੀ। ਉਹਦੇ ਨਾਲ ਟਾਈਮ *ਫ਼ਿਕਸ* ਕਰ ਲੈਣਾ।"

"ਠੀਕ ਏ। ਹੋਰ ਦੱਸੋ।"

"ਮੈਨੂੰ ਲਗਦੈ, ਤੁਸੀਂ ਕੰਮ ਬਹੁਤ ਵੱਡਾ ਵਿੱਢ ਲਿਐ। ਉਹਨੂੰ 'ਕੱਲਿਆਂ ਕਰਨ ਦੀ ਕੋਸ਼ਿਸ਼ ਨਾ ਕਰੋ। ਕੁਝ ਸਿਆਣਿਆਂ ਨੂੰ ਨਾਲ ਲਾਓ।"

"ਦੱਸੋ ਕਿਹਨੂੰ ? ਮੈਂ ਖ਼ਰਚ ਕਰਨ ਨੂੰ ਵੀ ਤਿਆਰ ਹਾਂ।"

"ਖ਼ਰਚ ਕਰਦੇ ਰਹਿਣਾ। ਅਜੇ ਤਾਂ ਸਲਾਹ-ਮੱਤ ਲਈ ਕਿਸੇ ਨੂੰ ਨਾਲ ਲਾਓ।"

"ਦੱਸੋ, ਕਿਹਨੂੰ ?"

"ਇਸ ਵੇਲੇ ਤਾਂ ਮੈਨੂੰ ਇਕੋ ਬੰਦਾ ਸੁੱਝ ਰਿਹੈ। ਉਹ ਏ, ਹਰਬੰਸ ਲਾਲ ਬੱਗਾ। ਨਾਂ ਸੁਣਿਆ ਹੋਇਆ ਜੇ ਉਹਦਾ ?"

"ਨਹੀਂ, ਕੋਈ ਹਿੰਦੂ ਜੰਟਲਮੈਨ ਲਗਦੈ।"

"ਤਾਂ ਕੀ ? ਬੱਗਾ ਮਸ਼ਹੂਰ *ਕਾਲਮਿਸਟ* ਏ। ਅੰਗ੍ਰੇਜ਼ੀ, ਹਿੰਦੀ, ਪੰਜਾਬੀ ਤੇ ਹੋਰ ਕਈ ਜ਼ਬਾਨਾਂ 'ਚ ਛਪਦੈ। ਪੰਜਾਬ 'ਚ ਬੜੀ ਸੋਭਾ ਏ ਉਹਦੀ। ਘਰੋਂ ਸੌਖੈ। ਸਿੱਖੀ 'ਚ ਆਸਥਾ ਵੀ ਹੈ ਸੂ। ਸ਼ਾਇਦ ਸਿੱਖ ਮਾਂ ਦਾ ਜਾਇਐ। ਸਰਕਾਰੇ-ਦਰਬਾਰੇ ਵੀ ਚੰਗੀ ਪੁੱਛ-ਪ੍ਰਤੀਤ ਸੂ। ਬੜੀਆਂ ਕਮੇਟੀਆਂ ਦਾ ਮੈਂਬਰ ਏ। ਉਹਨੂੰ ਜਾਣਕਾਰੀ ਵੀ ਬਹੁਤ ਏ।"

"ਦੱਸੋ, ਉਹਨੂੰ ਕਿਵੇਂ ਮਿਲਾਂ ?" ਦਿਉਲ ਉਤਸ਼ਾਹਿਆ ਗਿਆ।

"ਮੇਰਾ ਚੰਗਾ ਜਾਣੂ ਏ। ਜਦੋਂ ਮੈਂ ਜਾਲੰਧਰ ਲਗਾ ਹੋਇਆ ਸਾਂ, ਉਹਦੇ ਨਾਲ ਮੇਲ-ਮੁਲਾਕਾਤ ਹੁੰਦੀ ਰਹਿੰਦੀ ਸੀ। ਮੈਂ ਉਹਨੂੰ ਆਪ ਫ਼ੋਨ ਕਰ ਦੇਨਾਂ। ਤੁਸੀਂ ਵੀ ਉਹਦਾ ਨੰਬਰ ਲੈ ਲਵੋ।"

"ਉਹ ਵਕਤ ਕੱਢ ਲੈਣਗੇ ਮੇਰੇ ਲਈ ?"

"ਬੱਗਾ ਭਲਾ ਬੰਦਾ ਏ। ਤੁਹਾਡਾ ਮਿਸ਼ਨ ਚੰਗਾ ਏ। ਤਿਆਰ ਹੋ ਜਾਏਗਾ ਤੁਹਾਡੀ ਮਦਦ ਨੂੰ। ਤੁਹਾਨੂੰ ਸਗੋਂ ਮਿਲ ਕੇ ਖੁਸ਼ ਹੋਵੇਗਾ। ਲਿਖ ਲਓ ਨੰਬਰ ਓਸ ਦਾ।"

ਵਿਰਕ ਨੇ ਆਪਣਾ ਸੈਲ ਕਢਿਆ ਤੇ ਬੱਗੇ ਦਾ ਨੰਬਰ ਲੱਭਣ ਲੱਗਾ।

"ਬੱਗੇ ਦਾ ਵੱਡਾ ਮਾਮਾ ਏਥੇ ਏ। ਮੈਂ ਉਹਦੇ ਤੋਂ ਵੀ ਕਵ੍ਹਾਂ ਦਿਆਂਗਾ। ਮਾਮੇ ਉਹਦੇ ਸਿੱਖ ਨੇ।"

"ਕਰਾ ਦਿਓ ਸੂ ਫ਼ੋਨ ਫੇਰ। ਬਸ ਮੈਨੂੰ ਥੋੜਾ ਬਹੁਤ ਰਾਹੇ ਪਾ ਦੇਣ। ਕੁਝ ਹੋਰ ਲੋਕਾਂ ਨੂੰ ਵੀ ਮਿਲਾ ਦੇਣ, ਜਿਹੜੇ ਮੇਰੇ ਨਾਲ ਕੰਮ ਕਰ ਸਕਣ।"

"ਤੁਸੀਂ, ਦਿਓਲ ਸਾਹਿਬ, ਇਹਦਾ ਫ਼ਿਕਰ ਲਾਹ ਦਿਓ। ਮੈਂ ਸਭ ਕੁਝ ਫਿੱਟ ਕਰ ਦਿਆਂਗਾ। ਘਰ ਜਾ ਕੇ ਬੱਗੇ ਨਾਲ ਗੱਲ ਕਰਾਂਗਾ। ਤੁਸੀਂ ਕਲ੍ਹ ਸਵੇਰੇ, ਕਿਸੇ ਵੇਲੇ, ਉਹਨੂੰ ਫ਼ੋਨ ਖੜਕਾ ਦੇਣਾ ਤੇ ਦਸ ਦੇਣਾ ਸੂ, ਜਾਲੰਧਰ ਉਹਨੂੰ ਮਿਲਣ ਕਦੋਂ ਪਹੁੰਚੋਗੇ। ਕੌਰਸਪਾਂਡੈਂਟ ਬੀਬੀ ਨੂੰ ਵੀ ਮੈਂ ਲਾਈਨ 'ਤੇ ਲਾ ਦਿਆਂਗਾ।"

ਚਾਣਚੱਕ ਹੀ ਵਿਰਕ ਨੂੰ ਅੰਦਰੋਂ ਕਾਹਲ ਪਈ। ਸ਼ਾਇਦ ਕੋਈ ਕੰਮ ਯਾਦ ਆ

ਗਿਆ ਸੀ। ਉਹ ਬਾਕੀ ਦਾ ਗਲਾਸ ਡੀਕ ਲਾ ਕੇ ਪੀ ਗਿਆ ਤੇ ਉਠ ਖਲੋਤਾ।

"ਹੁਣ ਇਜਾਜ਼ਤ ਦਿਉ। ਕੰਮ ਤੁਹਾਡੇ ਸਾਰੇ ਹੋ ਜਾਣਗੇ।"

ਦਿਉਲ ਉਹਦੇ ਨਾਲ ਟੁਰ ਪਿਆ। ਬੂਹਿਉਂ ਬਾਹਰ ਹੁੰਦਾ ਕਹਿਣ ਲਗਾ,

"ਵਿਰਕ ਸਾਹਿਬ, ਮੈਂ ਅਜੇ ਮਹੀਨਾ ਭਰ ਏਥੇ ਹਾਂ। ਮੈਨੂੰ ਭੁੱਲ ਨਾ ਜਾਣਾ। ਤੁਹਾਡੇ ਕੋਲ ਮੇਰਾ ਨੰਬਰ ਹੈ।"

ਦਿਉਲ ਉਹਨੂੰ ਹੇਠ ਰੀਸੈਪਸ਼ਨ ਤਕ ਛੱਡ ਕੇ ਆਇਆ। ਵਾਪਸ ਆਉਂਦਿਆਂ ਉਹਨੂੰ ਅਹੁੜਿਆ, ਵਿਰਕ ਇਹ ਪੁੱਛਣਾ ਤਾਂ ਭੁਲ ਗਿਆ ਸੀ, ਮੇਰੀਆਂ ਜਵਾਹਰ ਸਿੰਘ ਨਾਲ ਕੀ ਗੱਲਾਂ ਹੋਈਆਂ ਸਨ। ਚਾਣਚੱਕ ਉਹਨੂੰ ਲਗਾ, ਪਿੱਛੋਂ ਉਹਦੇ ਵਲ ਕੋਈ ਝਾਕ ਰਿਹਾ ਸੀ। ਉਹਦੇ ਸਿਰ 'ਤੇ ਪੀਲਾ ਪਟਕਾ ਸੀ। ਦਿਉਲ ਨੇ ਪਿਛਾਂਹ ਵੇਖਿਆ। ਓਥੇ ਕੋਈ ਨਹੀਂ ਸੀ। ਐਵੇਂ ਕੋਈ ਝਲਕਾਰੇ ਪਾ ਰਿਹਾ ਸੀ। ਜਵਾਹਰ ਸਿੰਘ ਹੀ ਹੋਵੇਗਾ। ਯਾਦ ਕਰਾ ਰਿਹਾ ਹੋਵੇਗਾ ਕਿ ਵਾਈ ਮੈਂ ਵੀ ਹਾਂ। ਸਵੇਰੇ ਮੇਰੇ ਵਲ ਆਉਣਾ ਨਾ ਭੁੱਲਣਾ। ਸਵੇਰੇ ਤਾਂ ਉਹ ਕੌਰਸਪਾਂਡੈਂਟ ਵੀ ਆ ਸਕਦੀ ਏ। ਜਾਲੰਧਰ ਵੀ ਜਾਣਾ ਪੈ ਸਕਦਾ ਸੀ। ਉਸ ਸੋਚਿਆ, ਜਵਾਹਰ ਸਿੰਘ ਨੂੰ ਕਹਿ ਹੀ ਦਿਆਂ, ਮੈਂ ਕਲ੍ਹ ਨਹੀਂ ਆ ਸਕਾਂਗਾ। ਆਵਾਂਗਾ ਸਹੀ, ਪਰ ਪਰਸੋਂ।

ਉਹਨੇ ਕਮਰੇ 'ਚ ਪਹੁੰਚਦਿਆਂ ਹੀ ਜਵਾਹਰ ਸਿੰਘ ਨੂੰ ਫ਼ੋਨ ਕੀਤਾ,

"ਜਵਾਹਰ ਸਿੰਘ ਜੀ, ਮਾਮਲਾ ਫੇਰ ਗੜਬੜ ਹੋ ਗਿਐ...। ਵਿਘਨ ਪੈ ਗਿਐ ਜੇ ਫੇਰ।"

"ਸ. ਜਵਾਲਾ ਸਿੰਘ, ਕੀ ਹੋਇਐ ?" ਉਹਨੇ ਪੁਛਿਆ। "ਵਿਘਨ ਸਾਡੇ ਕੰਮ 'ਚ ਹੀ ਪੈਣਾ ਸੀ !"

"ਸਵੇਰੇ ਕੋਈ ਬੰਦੇ ਮਿਲਣ ਆ ਰਹੇ ਨੇ। ਪਤਾ ਨਹੀਂ ਕਦੋਂ ਜਾਣ। ਸ਼ਾਇਦ ਜਾਲੰਧਰ ਵੀ ਜਾਣਾ ਪੈ ਜਾਏ। ਕਲ੍ਹ ਸਾਡੀ ਮੁਲਾਕਾਤ ਹੁੰਦੀ ਨਹੀਂ ਲੱਗਦੀ। ਮਾਸਟਰ ਉਜਾਗਰ ਸਿੰਘ ਤੋਂ ਵੀ ਖਿਮਾ ਮੰਗ ਲੈਣਾ।"

"ਪਰਸੋਂ ਉਡੀਕੀਏ ਤੁਹਾਨੂੰ ਫੇਰ ?"

"ਪਰਸੋਂ ਸਵੇਰੇ ਫ਼ੋਨ ਕਰਾਂਗਾ ਤੁਹਾਨੂੰ। ਤੁਸੀਂ ਸੰਦੂਕ ਅਜੇ ਹੇਠਾਂ ਹੀ ਰੱਖਣਾ।"

## 3

ਇੰਟਰਵਿਊ ਕਰਨ ਵਾਲੀ ਕੌਰਸਪਾਂਡੈਂਟ ਬੀਬੀ ਦਾ ਫ਼ੋਨ ਰਾਤੀਂ ਨਾ ਆਇਆ। ਪਰ ਉਹ ਭੁੱਲੀ ਨਹੀਂ ਸੀ। ਸਵੇਰੇ ਸਵੇਰੇ ਹੀ ਉਹਨੇ ਦਿਉਲ ਦੀ ਤਾਰ ਖੜਕਾ ਦਿਤੀ। ਪੁੱਛਣ ਲਗੀ,

"ਮਿ. ਦਿਉਲ, ਮੈਂ ਕਿਹੜੇ ਵੇਲੇ ਆਵਾਂ ?" ਉਹਦੀ ਆਵਾਜ਼ ਕਾਹਲੀ ਤੇ ਚੁਸਤ ਸੀ।

"ਜਦੋਂ ਚਾਹੋ। ਤੁਹਾਨੂੰ ਮਿਲ ਕੇ ਹੀ ਕਿਤੇ ਹੋਰ ਨਿਕਲਾਂਗਾ।"

"ਦਸ ਵਜੇ ਆ ਜਾਂ," ਉਹਨੇ ਹੋਰ ਵੀ ਕਾਹਲੀ ਆਵਾਜ਼ 'ਚ ਪੁਛਿਆ।

"ਆ ਜਾਓ। ਕਿੰਨਾ ਕੁ ਵਕਤ ਚਾਹੀਦਾ ਹੋਏਗਾ ਜੇ ?"

"ਬਹੁਤਾ ਨਹੀਂ। ਦਸ ਪੰਦਰਾਂ ਮਿੰਟ ਮੇਰੇ ਫੋਟੋਗਰਾਫ਼ਰ ਨੂੰ ਚਾਹੀਦੇ ਹੋਣਗੇ ਤੇ ਵੀਹ-ਪੱਚੀ ਮਿੰਟ ਮੈਨੂੰ। ਸਾਰਾ ਕੰਮ ਘੰਟੇ 'ਚ ਹੋ ਜਾਏਗਾ। ਛੇਤੀ ਹੀ ਮੈਂ ਕਿਤੇ ਹੋਰ ਵੀ ਪਹੁੰਚਣੈਂ।"

ਦਿਉਲ ਸੋਚਣ ਲਗਾ, ਮੈਂ ਗਿਆਰਾਂ ਕੁ ਵਜੇ ਏਸ ਬੀਬੀ ਤੋਂ ਵਿਹਲਾ ਹੋ ਜਾਊਂ। ਬਾਅਦ 'ਚ ਬੱਗੇ ਨੂੰ ਮਿਲਣ ਜਾਲੰਧਰ ਵੀ ਜਾਇਆ ਜਾ ਸਕਦੈ। ਉਹਦੇ ਨਾਲ ਵੀ ਗੱਲ ਕਿਉਂ ਨਾ ਕਰ ਲਈ ਜਾਏ।

ਉਹਨੇ ਬੱਗੇ ਦਾ ਨੰਬਰ ਮਿਲਾਇਆ ਤੇ ਅੱਗੋਂ ਚੁੱਕਣ ਵਾਲੇ ਨੂੰ ਆਪਣਾ ਨਾਂ ਦਸਿਆ।

"ਹਾਂ ਜੀ ਦਿਉਲ ਸਾਹਿਬ, ਲੰਮੀ ਉਮਰ ਏ ਤੁਹਾਡੀ ! ਹੁਣੇ ਮੇਰੀ ਵਿਰਕ ਨਾਲ ਗੱਲ ਹੋਈ ਏ। ਉਹਨੇ ਦਸਿਐ, ਏਡੀ ਦੂਰੋਂ ਤੁਸੀਂ ਕਿਸ ਮਿਸ਼ਨ 'ਤੇ ਆਏ ਹੋ...," ਬੱਗੇ ਨੇ ਇਕੋ ਸਾਹੇ ਕਹਿ ਛਡਿਆ।

ਖੁਸ਼-ਖੁਸ਼ ਬੋਲ ਰਿਹਾ ਸੀ। ਆਵਾਜ਼ ਉਹਦੀ ਭਾਰੀ ਸੀ ਤੇ ਚੰਗੀ ਟਿਕੀ ਹੋਈ। ਹਰ ਲਫ਼ਜ਼ ਨੂੰ ਘੋਟ ਕੇ ਬੋਲਦਾ ਸੀ। ਤਕਲੱਫ਼ ਕੋਈ ਨਹੀਂ ਸੀ। ਜੋ ਆਖ ਰਿਹਾ ਸੀ, ਵਾਹ-ਵਾਹ ਭਿੱਜ ਕੇ ਆਖ ਰਿਹਾ ਸੀ।

"ਮੇਰੇ ਤੋਂ ਜੋ ਵੀ ਹੋ ਸਕਿਆ, ਕਰਾਂਗਾ ! ਖੁਸ਼ੀ ਖੁਸ਼ੀ," ਉਹਨੇ ਯਕੀਨ ਦਵਾਇਆ।

"ਅੱਜ ਆ ਜਾਂ ਤੁਹਾਡੇ ਕੋਲ ? ਦੁਪਹਿਰੋਂ ਬਾਅਦ? ਜਿਸ ਵੇਲੇ ਵੀ ਚਾਹੋ। ਚਾਹੋ ਤਾਂ ਦੁਪਹਿਰੋਂ ਪਹਿਲਾਂ ਆ ਸਕਨਾਂ, ਜੇ ਤੁਸੀਂ ਆਰਾਮ ਨਾ ਕਰਨਾ ਹੋਵੇ।"

"ਆਰਾਮ ਤਾਂ ਕਰਨਾ ਏ। ਸਰੀਰ ਥੱਕ ਜਾਂਦੈ ਏਸ ਉਮਰੇ। ਪਰ ਅੱਜ ਆਰਾਮ ਹਰਾਮ ਏ। ਬੜੀ ਟੈਂਸ਼ਨ 'ਚ ਹਾਂ। ਅੱਜ ਨਾ ਹੀ ਆਉ ਤਾਂ ਚੰਗੈ।"

ਬੱਗਾ ਮਾੜਾ ਜਿਹਾ ਹੱਸਿਆ।

ਦਿਉਲ ਕੁਝ ਠੰਡਾ ਪੈ ਗਿਆ। ਬੱਗਾ ਬੋਲੀ ਗਿਆ,

"ਵਜ੍ਹਾ ਸੁਣੋਗੇ ਤੇ ਹੱਸੋਗੇ। ਅੱਜ ਮੇਰਾ ਆਪਣਾ ਕਾਲਮ ਲਿਖਣ ਦਾ ਦਿਨ ਏ। ਅਜੀਬ ਗੱਲ ਏ, ਇਹ ਕਾਲਮ ਮੈਂ ਪਿਛਲੇ ਵੀਹ ਸਾਲਾਂ ਤੋਂ ਲਿਖ ਰਿਹਾਂ, ਪਰ ਅਜ ਵੀ ਹਾਲਤ ਉਹੀਉ ਜੇ, ਜਿਹੜੀ ਪਹਿਲੀ ਵਾਰੀ ਇਹ ਕਾਲਮ ਲਿਖਣ ਵਾਲੇ ਦਿਨ ਸੀ। ਬੁਖ਼ਾਰ ਚੜ੍ਹਿਆ ਹੋਇਐ। ਉਤਰੇਗਾ ਓਦੋਂ, ਜਦੋਂ ਕਾਲਮ ਲਿਖਿਆ ਗਿਐ ਤੇ ਘੱਲ ਦਿਤਾ ਗਿਆ..."

ਬੱਗੇ ਦਾ ਆਪਣੇ ਆਪ ਨੂੰ ਏਸ ਤਰ੍ਹਾਂ ਛੁਟਿਆਣਾ ਦਿਉਲ ਨੂੰ ਚੰਗਾ ਲਗਾ। ਵੈਸੇ ਉਹਨੂੰ ਅਹਿਸਾਸ ਸੀ, ਜਿਹੜੇ ਲੋਕ ਜ਼ਾਹਿਰਾ ਆਪਣੇ ਆਪ ਨੂੰ ਛੁਟਿਆਂਦੇ ਨੇ, ਉਹ ਅਸਲ 'ਚ ਆਪਣੇ ਆਪ ਨੂੰ ਵਡਿਆਉਣਾ ਲੋਚਦੇ ਨੇ। ਪਰ ਉਹਨੂੰ ਇੰਜ ਨਾ ਲੱਗਾ। ਉਹ ਸਚੀ-ਮੁਚੀ ਹੀ ਆਪਣਾ ਮਜ਼ਾਕ ਉਡਾ ਰਿਹਾ ਸੀ। ਦਿਓਲ ਨੇ ਵੀ ਮਾੜਾ ਜਿਹਾ ਹੱਸ ਕੇ ਕਿਹਾ,

"ਚਲੋ, ਬੱਗਾ ਸਾਹਿਬ, ਤੁਹਾਡੀ ਟੈਂਸ਼ਨ ਹੋਰ ਨਹੀਂ ਵਧਾਂਦੇ। ਮੈਂ ਅੱਜ ਨਹੀਂ ਆਓਂਦਾ। ਕਲ੍ਹ ਸਵੇਰੇ ਆਵਾਂਗਾ। ਦਸ ਵਜੇ ਨਾਲ ਆ ਜਾਂ ?"

"ਸ਼ੁਕਰੀਆ ! ਆ ਜਾਓ ਕਲ੍ਹ ਸਵੇਰੇ ਦਸ ਵਜੇ।"

"ਜ਼ਰਾ ਆਪਣਾ ਪਤਾ ਲਿਖਾ ਦਿਓ। ਮੇਰੇ ਨਾਲ ਏਥੋਂ ਦਾ ਡਰਾਈਵਰ ਏ। ਉਹਨੂੰ ਸਾਰੇ ਰਸਤੇ ਆਉਂਦੇ ਨੇ। ਉਹਨੇ ਜਾਲੰਧਰ ਕਈ ਵਰ੍ਹੇ ਕੰਮ ਕੀਤਾ ਹੋਇਐ। ਤੁਹਾਡਾ ਘਰ ਉਹ ਲੱਭ ਲਏਗਾ।"

ਦਿਉਲ ਨੇ ਸਾਹਮਣੇ ਪਏ ਪੈਡ 'ਤੇ ਬੱਗੇ ਦਾ ਪਤਾ ਲਿਖ ਲਿਆ।

ਹੁਣ ਸਵਾਲ ਇਹ ਪੈਦਾ ਹੁੰਦਾ ਸੀ ਕਿ ਬਾਕੀ ਦੇ ਰਹਿ ਗਏ ਦਿਨ ਨੂੰ ਕਿਹਦੇ ਲੇਖੇ ਲਾਇਆ ਜਾਏ। ਉਹ ਸੋਚਣ ਲਗਾ।

ਜਵਾਹਰ ਸਿੰਘ ਨੂੰ ਭੁਗਤਾਇਆ ਜਾ ਸਕਦਾ ਏ ਤੇ ਉਹਦੇ ਇਸ਼ਟ ਮਾਸਟਰ ਉਜਾਗਰ ਸਿੰਘ ਨੂੰ। ਇਸ ਸੁਝਾਅ ਨੂੰ ਉਹਦੇ ਅੰਦਰ ਨੇ ਕੋਈ ਹੁੰਗਾਰਾ ਨਾ ਭਰਿਆ। ਉਹਨੂੰ ਲਗਾ, ਉਹ ਏਨੀ ਛੇਤੀ ਜਵਾਹਰ ਸਿੰਘ ਨੂੰ ਦੁਬਾਰਾ ਨਹੀਂ ਸੀ ਮਿਲਣਾ ਚਾਹੁੰਦਾ। ਉਹਦੇ ਵਿਚਾਰ ਉਹਨੂੰ ਏਡੀ ਖਿੱਚ ਨਹੀਂ ਸਨ ਪਾ ਰਹੇ। ਇਕਵਾਸੇ ਜਿਹੇ ਸਨ। ਪਰ ਜਵਾਹਰ ਸਿੰਘ ਦਾ ਸੰਦੂਕ ਉਹਨੂੰ ਖਿੱਚ ਜ਼ਰੂਰ ਪਾ ਰਿਹਾ ਸੀ। ਏਸ ਵੇਲੇ ਉਹਨੇ ਹੇਠ ਲਾਹਿਆ ਹੋਇਆ ਸੀ। ਪਤਾ ਨਹੀਂ, ਉਸ 'ਚ ਕੀ ਕੁਝ ਸੀ। ਉਹਦੇ 'ਚ ਉਹਦੇ ਮਤਲਬ ਦਾ ਸਾਮਾਨ ਵੀ ਹੋ ਸਕਦਾ ਸੀ। ਪਰ ਇਹ ਸੋਚ ਵੀ ਉਹਨੂੰ ਪ੍ਰੇਰ ਨਾ ਸਕੀ ਕਿ ਉਹ ਜਵਾਹਰ ਸਿੰਘ ਵਲ ਟੁਰ ਪਵੇ। 'ਸੰਦੂਕ ਫੇਰ ਪਰਛੱਤੀ 'ਤੇ ਪਹੁੰਚ ਜਾਏਗਾ ਨਾ ? ਕੋਈ ਗੱਲ ਨਹੀਂ, ਲੋੜ ਪੈਣ 'ਤੇ ਲਾਹ ਲਾਂਗੇ ਉਹਨੂੰ', ਦਿਉਲ ਨੇ ਆਪਣੇ ਆਪ ਨੂੰ ਸਮਝਾਇਆ।

ਕੀ ਫੇਰ ਸ਼ਮਸ਼ੇਰ ਸਿੰਘ ਨੂੰ ਭਾਗ ਲਾਇਆ ਜਾਏ ? ਦਿਲ ਇਹਦੇ ਲਈ ਵੀ ਰਜ਼ਾ-ਮੰਦ ਨਹੀਂ ਸੀ। 'ਉਹ ਕੰਮਾਂ ਵਾਲਾ ਬੰਦਾ ਏ। ਮੇਰੇ ਵਾਂਗ ਛੁੱਟੀ 'ਤੇ ਨਹੀਂ ਸੀ ਆਇਆ ਹੋਇਆ। ਉਹਨੂੰ ਉਹਦਾ ਕੰਮ ਕਰਨ ਦੇਣਾ ਚਾਹੀਦੈ', ਦਿਉਲ ਨੇ ਆਪਣੇ ਆਪ ਨਾਲ ਫ਼ੈਸਲਾ ਕੀਤਾ।

ਅਖ਼ੀਰ ਨੌਂਗਾ ਗ੍ਰੇਵਾਲ ਦਾ ਨਿਕਲਿਆ। ਉਹ ਏਥੋਂ ਦੀ ਐਗਰੀਕਲਚਰਲ ਯੂਨੀਵਰਸਿਟੀ 'ਚ ਲਗਾ ਹੋਇਆ ਸੀ। ਬੀ.ਏ. 'ਚ ਉਹਦੇ ਨਾਲ ਪੜ੍ਹਦਾ ਹੁੰਦਾ ਸੀ। ਚੰਗੀ ਦੋਸਤੀ ਹੁੰਦੀ ਸੀ ਉਹਨਾਂ ਦੀ। ਕਦੀ-ਕਦੀ ਉਹਦੀ ਮੇਲ ਵੀ ਆਉਂਦੀ ਰਹਿੰਦੀ ਸੀ। 'ਉਹਦੇ ਨਾਲ ਕੁਝ ਵਕਤ ਗੁਜ਼ਾਰਿਆ ਜਾਏ ਤੇ ਨਾਲੇ ਯੂਨੀਵਰਸਿਟੀ ਵੇਖੀ ਜਾਏ। ਉਹਨੂੰ ਮਿਲਣਾ ਤਾਂ ਹੈ ਹੀ ਏ। ਅੱਜ ਹੀ ਕਿਉਂ ਨਾ ਮਿਲ ਲਿਆ ਜਾਏ', ਦਿਉਲ ਨੇ ਮਤਾ ਪਕਾਇਆ।

ਚਾਣਚੱਕ ਹੀ ਉਹਨੂੰ ਲਗਾ, ਸ਼ਮਸ਼ੇਰ ਸਿੰਘ ਦੇ ਨਾਂ ਨਾਲ ਜਿਸ ਤਰ੍ਹਾਂ ਉਹਦੇ ਅੰਦਰ ਅਪਣੱਤ ਜਾਗਦੀ ਏ, ਗ੍ਰੇਵਾਲ ਦੇ ਨਾਂ ਨਾਲ ਓਸ ਤਰ੍ਹਾਂ ਨਹੀਂ ਜਾਗੀ। ਸ਼ਾਇਦ ਇਹ ਸਕੂਲ ਵੇਲੇ ਦੀ ਦੋਸਤੀ ਤੇ ਕਾਲਜ ਵੇਲੇ ਦੀ ਦੋਸਤੀ ਦਾ ਫ਼ਰਕ ਏ। ਉਹ ਕਿਸੇ ਨਤੀਜੇ 'ਤੇ ਨਾ ਪਹੁੰਚ ਸਕਿਆ। ਦੋਵੇਂ ਦੋਸਤ ਸਨ। ਇਕ ਲੰਗੋਟੀਆ ਸੀ ਤੇ ਦੂਜਾ ਜਿਗਰੀ।

#

ਘੰਟਾ ਭਰ ਜੀ.ਟੀ. ਰੋਡ ਦੀ ਮਿੱਟੀ ਉਡਾ ਦਿਉਲ ਦੀ *ਈਨੋਵਾ* ਜਾਲੰਧਰ ਸ਼ਹਿਰ ਵੜੀ। ਰਲਗਡ ਟਰੈਫ਼ਿਕ 'ਚੋਂ ਵਲੇਵੇਂ ਪਾਉਂਦੀ ਇਕ ਚੰਗੀ ਮੜ੍ਹਕ ਵਾਲੀ ਆਬਾਦੀ ਦੇ ਇਕ ਮਕਾਨ ਅੱਗੇ ਜਾ ਖਲੋਤੀ। ਮਕਾਨ ਸੁਹਣਾ ਸੀ ਤੇ ਵੱਡਾ। ਦੋ-ਮੰਜ਼ਲਾ। ਮਕਾਨ ਨਹੀਂ, ਕੋਠੀ ਸੀ। ਉੱਚੀ, ਵੇਲਾਂ-ਚੜ੍ਹੀ ਚਾਰ-ਦੀਵਾਰੀ ਵਾਲੀ। ਵਿਚਾਲੇ ਉੱਚਾ ਫ਼ੌਲਾਦੀ ਗੇਟ ਸੀ, ਜਿਹੜਾ ਵਿਚਕਾਰੋਂ ਵੀ ਖੁਲ੍ਹਦਾ ਸੀ ਤੇ ਪਾਸਿਆਂ ਤੋਂ ਵੀ। ਦਿਉਲ ਉਤਰਿਆ ਤੇ ਉਹਨੇ ਗੇਟ 'ਤੇ ਨਜ਼ਰ ਮਾਰੀ। ਕਿਸੇ ਮਿਸਤ੍ਰੀ ਵਲੋਂ ਸਹੂਲਤ ਤੇ ਕਲਾ ਨੂੰ ਜੋੜਨ ਦਾ ਚੰਗਾ ਜੁਗਤੀ ਜਤਨ ਸੀ। ਉਹ ਓਥੇ ਨਾ ਅਟਕਿਆ ਤੇ ਆਪਣੇ ਪਾਸੇ ਵਾਲੇ ਅੱਧ-ਖੁਲ੍ਹੇ ਬੂਹੇ 'ਚੋਂ ਅੰਦਰ ਵੜਿਆ।

ਅੱਗੇ ਲੰਮੀ ਡਰਾਈਵ-ਵੇ ਸੀ। ਅੱਗੜ-ਪਿੱਛੜ ਕਈ ਗੱਡੀਆਂ ਖੜੀਆਂ ਸਨ। ਸੱਜੇ ਹੱਥ ਲਾਅਨ ਸੀ। ਫੁੱਲ ਤੇ ਬੂਟੇ ਸਨ। ਏਧਰ ਓਧਰ ਝਾਕਦਾ ਉਹ ਮੁਖ ਦਰਵਾਜ਼ੇ ਵਲ ਵਧਿਆ। ਉਹਨੇ ਘੰਟੀ 'ਤੇ ਉਂਗਲ ਰੱਖੀ ਹੀ ਸੀ ਕਿ ਦਰਵਾਜ਼ਾ ਆਪਣੇ ਆਪ ਖੁੱਲ੍ਹ ਗਿਆ।

"ਲੰਘ ਆਉ ਅੰਦਰ। ਮੈਂ ਹੀ ਬੱਗਾ ਹਾਂ," ਅੱਗੋਂ ਮਿਲੇ ਬੰਦੇ ਨੇ ਆਖਿਆ।

ਦਿਉਲ ਉਹਦੇ ਮਗਰ ਹੋ ਪਿਆ।

ਅਜੇ ਉਹਦੀ ਨਜ਼ਰ ਬੱਗੇ 'ਤੇ ਨਹੀਂ, ਉਹਦੇ ਘਰ 'ਤੇ ਪੈ ਰਹੀ ਸੀ। ਡਰਾਇੰਗ ਰੂਮ ਦਰਵਾਜ਼ੇ ਤੋਂ ਹੀ ਸ਼ੁਰੂ ਹੋ ਜਾਂਦਾ ਸੀ। ਉਹਦੇ 'ਚ ਅੱਗੋਂ ਕਈ ਹੋਰ ਡਰਾਇੰਗ ਰੂਮ ਬਣੇ

ਹੋਏ ਸਨ । ਸਭਨਾਂ ਕੋਨਿਆਂ 'ਚ ਸੋਫ਼ੇ ਲਗੇ ਹੋਏ ਸਨ ਤੇ ਵੱਖੋ-ਵੱਖਰੀਆਂ ਬੈਠਕਾਂ ਬਣੀਆਂ ਹੋਈਆਂ ਸਨ । ਅੰਦਰ ਵੜਦਿਆਂ ਹੀ ਸੱਜੇ ਹੱਥ ਜਿਹੜੀ ਬੈਠਕ ਸੀ, ਉਹਦੇ ਦੋ ਪਾਸਿਆਂ 'ਤੇ ਕੰਧਾਂ ਸਨ ਤੇ ਬਾਕੀ ਦੇ ਦੋ ਪਾਸਿਆਂ 'ਤੇ ਨੀਵਾਂ ਜਿਹਾ ਜਾਲੀਦਾਰ ਜੰਗਲਾ ਸੀ । ਇਸ ਤਰ੍ਹਾਂ ਬਣੀ ਬੈਠਕ 'ਚ ਬਹਿ ਸਕਣ ਦੀ ਗੁੰਜਾਇਸ਼ ਜ਼ਿਆਦਾ ਸੀ । ਸਾਹਮਣੀ ਕੰਧ ਨਾਲੋਂ ਇਕ ਪੌੜੀ ਲਹਿਰੀਆ ਜਿਹਾ ਬਣਾਉਂਦੀ ਉਪਰ ਜਾਂਦੀ ਸੀ । ਹੋਰ ਵੀ ਬੜਾ ਕੁਝ ਸੀ, ਜਿਹਨੂੰ ਨੇੜਿਉਂ ਵੇਖਣਾ ਪੈਂਦਾ ਸੀ । ਚੰਗੀ ਠਾਠ-ਬਾਠ ਸੀ ।

ਬੱਗੇ ਦੀ ਨਜ਼ਰ ਦਿਉਲ 'ਤੇ ਸੀ । ਉਹਨੇ ਦਿਉਲ 'ਤੇ ਪੈਂਦਾ ਪ੍ਰਭਾਵ ਸੁੰਘ ਲਿਆ ਤੇ ਬੋਲਿਆ,

"ਦਿਉਲ ਸਾਹਿਬ, ਇਹ ਸਭ ਕੁਝ ਬਾਪ-ਦਾਦੇ ਦਾ ਬਣਾਇਆ ਹੋਇਐ । ਮੈਂ ਆਪ ਏਥੇ ਇੱਕ ਇੱਟ ਵੀ ਨਹੀਂ ਲਾਈ । ਮੇਰੀ ਆਪਣੀ ਕਮਾਈ ਕੋਈ ਖ਼ਾਸ ਨਹੀਂ । ਸਾਡੇ ਦੇਸ 'ਚ ਕਾਲਮ-ਨਵੀਸ ਕਿੰਨਾ ਕੁ ਕਮਾ ਸਕਦੈ, ਭਾਵੇਂ ਉਹ ਬੱਤੀ ਪਰਚਿਆਂ 'ਚ ਛਪਦਾ ਹੋਵੇ ।"

ਬੱਗਾ ਦਿਉਲ ਨੂੰ ਸਭ ਤੋਂ ਪਰੇਡੀ ਬੈਠਕ ਵਲ ਲੈ ਗਿਆ । ਏਥੇ ਸੋਫ਼ੇ 'ਤੇ ਕਾਲਾ ਚਮੜਾ ਚੜ੍ਹਿਆ ਹੋਇਆ ਸੀ । ਉਹਨੂੰ ਬਿਠਾਇਆ ਤੇ ਪੁੱਛਣ ਲੱਗਾ,

"ਭਾਈ ਸਾਹਿਬ, ਦੱਸੋ ਕੀ ਲੌਂਗੇ, ਚਾਹ ਜਾਂ ਕਾਫ਼ੀ ?"

"ਕੁਝ ਵੀ ਦੇ ਦਿਉ ।"

ਹੁਣ ਦਿਉਲ ਨੇ ਨਜ਼ਰ ਬੱਗੇ ਉਤੇ ਸੁੱਟੀ ।

ਬੱਗਾ ਕੁਝ ਜ਼ਿਆਦਾ ਹੀ ਲੰਮਾ ਸੀ । ਰਤਾ ਉੜ੍ਹ ਕੇ ਬੈਠਾ ਸੀ । ਟੁਰਨ ਵੇਲੇ ਵੀ ਕੁਝ ਅਗਾਂਹ ਲਿਫਿਆ ਹੋਇਆ ਸੀ, ਜਿਵੇਂ ਉਹਨੂੰ ਆਪਣੇ ਕਢਵੇਂ ਕੱਦ ਤੋਂ ਸ਼ਰਮ ਆ ਰਹੀ ਹੋਵੇ । ਹੱਥ-ਪੈਰ ਉਹਦੇ ਮੋਕਲੇ ਸਨ । ਪਿੰਡਾ ਭਾਰਾ ਸੀ । ਝੁਲ-ਝੁਲ ਕਰਦੇ ਉਹਦੇ ਕੁੜਤੇ 'ਚੋਂ ਉਹਦਾ ਅਹਿਸਾਸ ਹੁੰਦਾ ਸੀ । ਮੱਥਾ ਚੌੜਾ ਸੀ ਤੇ ਵਧਦਾ-ਵਧਦਾ ਸਿਰ ਦੇ ਗੰਜ ਨਾਲ ਇਕਮਿਕ ਹੋ ਜਾਂਦਾ ਸੀ । ਆਵਾਜ਼ ਓਨੀ ਹੀ ਭਾਰੀ ਸੀ, ਜਿੰਨੀ ਉਹਨੇ ਟੈਲੀਫ਼ੋਨ 'ਤੇ ਸੁਣੀ ਸੀ । ਫੇਰ ਵੀ ਸਮੁੱਚਾ ਪ੍ਰਭਾਵ ਬੋਝਲਤਾ ਦਾ ਨਹੀਂ ਸੀ ਪੈਂਦਾ ।

"ਮੈਂ ਸਵੇਰੇ ਅਖ਼ਬਾਰ 'ਚ ਤੁਹਾਡੀ ਇੰਟਰਵਿਊ ਪੜ੍ਹ ਲਈ ਏ", ਬੱਗਾ ਬੋਲਿਆ, "ਕੁਝ ਜਾਣ-ਪਛਾਣ ਤੁਹਾਡੀ ਵਿਰਕ ਨੇ ਕਰਾ ਦਿਤੀ ਸੀ । ਬਾਕੀ ਦੀ ਏਸ ਇੰਟਰਵਿਊ ਨੇ ਕਰਾ ਦਿਤੀ ਏ । ਤੁਹਾਡਾ ਮਿਸ਼ਨ ਬਹੁਤ ਚੰਗਾ ਏ । ਇਹਦੇ ਲਈ ਮੈਂ ਜੋ ਕੁਝ ਵੀ ਕਰ ਸਕਦਾ ਹੋਇਆ, ਕਰਾਂਗਾ ।"

"ਸ਼ੁਕਰੀਆ !"

"ਤੁਸੀਂ ਇਹ ਜ਼ਿੰਦਾ ਸ਼ਹੀਦਾਂ ਤੇ ਯੋਧਿਆਂ ਵਾਲੀ ਗੱਲ ਵੀ ਠੀਕ ਕੀਤੀ ਏ", ਬੱਗਾ ਅੱਗੇ ਟੁਰਿਆ, "ਮੈਂ ਤੁਹਾਡੇ ਨਾਲ ਸਹਿਮਤ ਹਾਂ ਕਿ ਸ਼ਹੀਦ ਸਿਰਫ਼ ਉਹ ਹੀ ਨਹੀਂ ਹੁੰਦੇ, ਜਿਹੜੇ ਸੂਲੀ ਚੜ੍ਹ ਗਏ ਹੋਣ ਜਾਂ ਜਿਨ੍ਹਾਂ ਸੀਨੇ 'ਚ ਗੋਲੀ ਖਾਧੀ ਹੋਵੇ । ਸ਼ਹੀਦ ਉਹ ਵੀ ਹੁੰਦੇ ਨੇ, ਜਿਹੜੇ ਜਾਨ ਦੀ ਬਾਜ਼ੀ ਤਾਂ ਲਾਉਂਦੇ ਨੇ ਪਰ ਉਹਨਾਂ ਦੇ ਸਵਾਸ

ਨਹੀਂ ਮੁੱਕਦੇ। ਮੈਂ ਇਹਨਾਂ ਨੂੰ ਸਗੋਂ ਉਹਨਾਂ ਤੋਂ ਕੁਝ ਉੱਚਾ ਦਰਜਾ ਦੇਨਾਂ। ਇਹ ਲੋਕ ਇਕ ਵਾਰੀ ਨਹੀਂ, ਕਈ ਵਾਰ ਸੂਲੀ ਚੜ੍ਹਦੇ ਨੇ। ਅਨੇਕ ਗੋਲੀਆਂ ਖਾਂਦੇ ਨੇ। ਉਹਨਾਂ ਦਾ ਧਿਆਨ ਆਉਣ 'ਤੇ ਮੈਨੂੰ ਹਮੇਸ਼ਾ ਗ਼ਾਲਿਬ ਦਾ ਇਕ ਸ਼ੇਅਰ ਯਾਦ ਆਉਂਦੈ। ਪ੍ਰਸੰਗ ਹੋਰ ਸੀ ਉਹਦਾ, ਸ਼ਾਇਰ ਦਾ ਆਪਣਾ ਨਿੱਜੀ ਪ੍ਰਸੰਗ ਸੀ ਕੋਈ, ਪਰ ਭਾਵ ਉਹੀਓ ਏ,

*ਮੁਝੇ ਕਿਆ ਬੁਰਾ ਥਾ ਮਰਨਾ, ਗਰ ਏਕ ਬਾਰ ਹੋਤਾ*

"ਵਾਹ ! ਬੱਗਾ ਸਾਹਿਬ, ਪੂਰਾ ਸ਼ੇਅਰ ਸੁਣਾਓ ਨਾ...", ਦਿਉਲ ਨੇ ਅੱਸ਼-ਅੱਸ਼ ਕੀਤੀ।

"ਠਹਿਰੋ, ਇਹਦਾ ਪਹਿਲਾ ਮਿਸਰਾ ਯਾਦ ਕਰ ਲਾਂ। ਪੂਰਾ ਸ਼ੇਅਰ ਏ,

*ਕਹੂੰ ਕਿਸ ਸੇ ਕਿ ਕਿਆ ਹੈ, ਸ਼ਬੇ ਗ਼ਮ ਬੁਰੀ ਬਲਾ ਹੈ*
*ਮੁਝੇ ਕਿਆ ਬੁਰਾ ਥਾ ਮਰਨਾ, ਗਰ ਏਕ ਬਾਰ ਹੋਤਾ।*

ਦਿਉਲ ਦਾ ਮੂੰਹ ਲਿਸ਼ਕ ਪਿਆ।"

"ਬੱਗਾ ਸਾਹਿਬ, ਸਾਡੇ ਸ਼ਾਇਰ ਕਮਾਲ ਨੇ। ਉਹਨਾਂ ਕੋਲ ਸਾਡੀ ਹਰ ਅਵਸਥਾ ਲਈ ਢੁਕਵਾਂ ਸ਼ੇਅਰ ਹੁੰਦੈ...।"

"ਨਹੀਂ ਗੱਲ ਇਹ ਨਹੀਂ। ਸਾਡੀ ਸ਼ਾਇਰੀ ਹੀ, ਖਾਸ ਕਰਕੇ ਉਰਦੂ ਸ਼ਾਇਰੀ, ਬੜੀ ਲਿਫ਼ਤੀ ਏ। ਜਿੱਥੇ ਲਾਓ, ਲੱਗ ਜਾਂਦੀ ਏ।"

ਬੱਗੇ ਨੇ ਉਸ ਬੂਹੇ ਵਲ ਵੇਖਿਆ, ਜਿਧਰੋਂ ਚਾਹ ਤੇ ਕਾਫ਼ੀ ਆਉਣੀ ਸੀ ਤੇ ਗੱਲ ਟੋਰੀ ਰਖੀ,

"ਭਾਈ ਸਾਹਿਬ, ਸਾਡੇ ਪੰਜਾਬ 'ਚ ਸ਼ਹੀਦਾਂ ਦੀ ਕਮੀ ਨਹੀਂ। ਇਹ ਧਰਤੀ ਹੀ ਉਹਨਾਂ ਦੀ ਏ। ਜ਼ਿੰਦਾ ਸ਼ਹੀਦ ਵੀ ਘਟ ਨਹੀਂ। ਏਥੇ ਆਦਰਸ਼ਾਂ ਲਈ ਮਰ-ਮਿਟਣ ਦੀ ਪਰੰਪਰਾ ਏ...।"

"ਬੱਗਾ ਸਾਹਿਬ, ਏਸੇ ਲਈ ਤਾਂ ਸਾਡਾ ਸਿਰ ਉੱਚਾ ਰਹਿੰਦੈ," ਦਿਉਲ ਭੁੱਲ ਗਿਆ, ਉਹ ਹੁਣ ਏਥੋਂ ਦਾ ਨਹੀਂ, ਸਵੀਡਿਸ਼ ਏ।

ਚਾਹ ਕਾਫ਼ੀ ਆ ਗਈ।

"ਭਾਈ ਸਾਹਿਬ, ਤੁਸੀਂ ਸ਼ੁਰੂ ਕਰੋ। ਮੈਂ ਤੁਹਾਡੇ ਲਈ ਕੁਝ ਤਸਵੀਰਾਂ ਕੱਢੀਆਂ ਸਨ, ਉਹ ਲੈ ਆਵਾਂ।"

ਬੱਗਾ ਉਠਿਆ ਤੇ ਨਾਲ ਵਾਲੇ ਕਮਰੇ 'ਚ ਅਲੋਪ ਹੋ ਗਿਆ। ਜਦੋਂ ਮੁੜਿਆ, ਉਹਦੇ ਹੱਥ 'ਚ ਕੁਝ ਫੋਟੋ ਸਨ। ਸਭ ਤੋਂ ਉਪਰਲੀ ਫੋਟੋ ਉਹਨੇ ਦਿਉਲ ਅੱਗੇ ਰਖ ਦਿਤੀ।

ਦਿਉਲ ਨੇ ਉਹਨੂੰ ਗਹੁ ਨਾਲ ਵੇਖਿਆ। ਹਰੇ-ਕਚੂਰ ਬਿਰਖਾਂ ਦੇ ਪਿਛੋਕੜ 'ਚ ਇਕ ਹੱਸ਼ਾਸ਼-ਬੱਸ਼ਾਸ਼ ਸਿੰਘ ਖੜਾ ਸੀ। ਉੱਚਾ ਲੰਮਾ। ਗੋਰਾ ਤੇ ਲੱਸ-ਲੱਸ ਕਰਦਾ। ਸਿਰ ਉਹਦੇ 'ਤੇ ਸੰਵਾਰ ਕੇ ਬੰਨ੍ਹੀ, ਲੜ-ਲੜ ਦਿਸਦੀ, ਭਗਵੀਂ ਪੱਗ ਸੀ। ਗਲ ਓਨਾ ਹੀ ਭਗਵਾ ਕੁੜਤਾ ਸੀ। ਧੌਣ ਦੁਆਲੇ ਉਹਨੇ ਕੁਝ ਘਟ ਭਗਵਾ ਸਾਫ਼ਾ ਵਲਿਆ ਹੋਇਆ ਸੀ।

"ਇਹ ਕੌਣ ਨੇ ?" ਦਿਉਲ ਨੇ ਪੁਛਿਆ।

"ਇਹ ਨੇ ਬਾਬਾ ਬਲਬੀਰ ਸਿੰਘ ਸੀਚੇਵਾਲ। ਇਹ ਨਾਂ ਸੁਣਿਆ ਜੇ ਕਦੀ ?"

"ਨਹੀਂ।"

ਦਿਉਲ ਨੇ ਤਸਵੀਰ ਵਲ ਫੇਰ ਵੇਖਿਆ।

ਇਹ ਬਾਬਾ ਅਖਵਾਉਣ ਵਾਲਾ ਆਪ ਬਾਬਾ ਉੱਕਾ ਨਹੀਂ ਸੀ ਲਗਦਾ। ਦਾੜ੍ਹੀ ਤਾਂ ਕਾਲੀ ਸੀ, ਕਿਤੇ ਕਿਤੇ ਚਿਟਿਆਈ ਦੀ ਕੋਈ ਛਿੱਟ ਸੀ। ਸਾਹਮਣੇ ਵਲ ਦੋ ਧੌਲੀਆਂ ਫਾਂਟਾਂ ਸਨ। ਮੂੰਹ ਭਖ਼ਦਾ ਸੀ। ਹਾਵ-ਭਾਵ ਸਬਰ-ਸਬੂਰੀ ਵਾਲਾ ਸੀ, ਭਾਵੇਂ ਅੰਗਾਂ 'ਚ ਮਚਲਦੀ ਕੁਝ ਕਰਨ ਦੀ ਕਲਵਲ ਵੀ ਮਹਿਸੂਸ ਹੁੰਦੀ ਸੀ।

"ਭਾਈ ਸਾਹਿਬ, ਇਹ ਨੇ ਸਾਡੇ ਵਾਤਾਵਰਨ ਦੇ ਯੋਧੇ। ਜ਼ਿੰਦਾ ਸ਼ਹੀਦ। ਏਥੇ ਸਾਡੇ ਸੁਲਤਾਨਪੁਰ ਕੋਲ ਸੌ ਕੁ ਕਿਲੋਮੀਟਰ ਲੰਮੀ ਵਈ ਵਗਦੀ ਏ। ਉਹਨੂੰ ਕਾਲੀ ਵਈਂ ਕਹਿੰਦੇ ਨੇ। ਕਾਲੀ ਉਹਨੂੰ ਛੇ ਕਸਬਿਆਂ ਤੇ ਚਾਲ੍ਹੀ ਪਿੰਡਾਂ ਦੇ ਗੰਦ ਨੇ ਕੀਤਾ ਹੋਇਆ ਸੀ। ਬਾਬਾ ਜੀ ਨੇ ਏਸ ਵਈਂ ਨੂੰ ਚਿੱਟਿਆਂ ਕਰ ਦਿਤੈ। ਆਪ ਲੱਗੇ ਤੇ ਨਾਲ ਇਲਾਕੇ ਦੇ ਲੋਕਾਂ ਨੂੰ ਲਾਇਆ ਤੇ ਵਈ ਨੂੰ ਸਾਫ਼ ਕਰ ਦਿਤੈ। ਕੋਈ ਸਰਕਾਰੀ ਮਦਦ ਨਾ ਲਈ। ਨਾ ਹੀ ਕਿਸੇ ਸਿਆਸਤਦਾਨ ਨੂੰ ਨੇੜੇ ਲੱਗਣ ਦਿਤਾ। ਨਾ ਹੀ ਉਹਨਾਂ ਦੀ ਵਿਰੋਧਤਾ ਦੀ ਪਰਵਾਹ ਕੀਤੀ। ਕਈ ਵਰ੍ਹੇ ਲਾ ਦਿਤੇ ਉਹਨਾਂ ਏਸ ਕੰਮ ਉਤੇ। ਹੁਣ ਇਹ ਵਈ ਸਾਫ਼-ਸ਼ੱਫ਼ਾਫ਼ ਹੈ। ਸ਼ੀਸ਼ੇ ਵਰਗੀ ਏ। ਚਾਹੋ ਤਾਂ ਉਹਦੇ 'ਚ ਵੇਖ ਕੇ ਪੱਗ ਬੰਨ੍ਹ ਲਵੋ।"

"ਕਮਾਲ ਏ!" ਦਿਉਲ ਦੰਗ ਰਹਿ ਗਿਆ। "ਬੱਗਾ ਸਾਹਿਬ ਜੇ ਇਹ ਬੰਦਾ ਯੌਰਪ 'ਚ ਹੁੰਦਾ, ਇਹਨੂੰ ਨੋਬਲ ਪਰਾਈਜ਼ ਮਿਲ ਜਾਂਦਾ।"

"ਬਾਬਾ ਜੀ ਅਜੇ ਥੱਕੇ ਨਹੀਂ। ਕਹਿੰਦੇ ਨੇ, ਮੈਂ ਬਾਕੀ ਦੇ ਨਦੀ-ਨਾਲਿਆਂ ਦੀ ਕਾਲਖ਼ ਵੀ ਲਾਹ ਦੇਣੀ ਏ। ਪੰਜਾਬ ਦੇ ਦਰਿਆਵਾਂ ਦੀ ਵੀ। ਤੁਸੀਂ ਹੀ ਦੱਸੋ, ਏਸ ਤਰ੍ਹਾਂ ਦੇ ਯੋਧੇ ਨੂੰ ਕੀ ਕਹੋਗੇ ? ਜ਼ਿੰਦਾ ਸ਼ਹੀਦ ?"

"ਇਹ ਮੇਰੇ ਜ਼ਿੰਦਾ ਸ਼ਹੀਦ ਹੀ ਨੇ। ਇਹ ਤਸਵੀਰ ਮੇਰੇ ਕੋਲ ਹੀ ਰਹਿਣ ਦਿਉ।"

"ਰਖ ਲੌ। ਮੈਂ ਆਪਣੇ ਸਟਾਕ 'ਚੋਂ ਹੋਰ ਵੀ ਬੜੀਆਂ ਤਸਵੀਰਾਂ ਕੱਢੀਆਂ ਹੋਈਆਂ ਨੇ ਤੁਹਾਡੇ ਲਈ। ਬਾਬਾ ਜੀ 'ਤੇ ਮੈਂ ਕਾਲਮ ਵੀ ਲਿਖਿਆ ਸੀ। ਉਹਦੀ ਫੋਟੋ-ਕਾਪੀ ਵੀ ਤੁਹਾਨੂੰ ਦੇ ਦਿਆਂਗਾ।"

"ਬਾਬਾ-ਜੀ ਦੇ ਦਰਸ਼ਨ ਹੋ ਸਕਦੇ ਨੇ ?" ਦਿਉਲ ਦਾ ਮਿਲਣ ਨੂੰ ਜੀਅ ਕਰ ਆਇਆ।

"ਕਿਉਂ ਨਹੀਂ। ਕੁਝ ਘੰਟੇ ਕੱਢੋ। ਬਹੁਤੇ ਦੂਰ ਨਹੀਂ। ਗੇੜਾ ਮਾਰ ਆਵਾਂਗੇ।"

"ਦੂਰ ਨੇੜੇ ਦਾ ਫ਼ਰਕ ਨਹੀਂ ਪੈਂਦਾ। ਜਦੋਂ ਕਹੋ ਚਲ ਪਾਂਗੇ।"

ਬੱਗੇ ਨੇ ਇਕ ਹੋਰ ਫੋਟੋ ਦਿਉਲ ਅੱਗੇ ਰਖੀ।

"ਭਾਈ ਸਾਹਿਬ, ਐਹ ਵੇਖੋ। ਇਹ ਹੋਰ ਤਰ੍ਹਾਂ ਦੇ ਸ਼ਹੀਦ ਜੇ। ਜ਼ਿੰਦਾ ਸ਼ਹੀਦ ਵੀ ਨਹੀਂ। ਕਿਸੇ ਨੇ ਇਹਨਾਂ ਨੂੰ ਗੋਲੀ ਨਹੀਂ ਮਾਰੀ। ਸਵਾਸ ਇਹਨਾਂ ਆਪਣੇ ਆਪ ਛੱਡੇ। ਪਰ ਪਹਿਲੋਂ ਆਪਣਾ ਕੰਮ ਮੁਕਾ ਕੇ।"

ਦਿਉਲ ਨੇ ਤਸਵੀਰ ਚੁਕ ਕੇ ਵੇਖੀ।

ਤਸਵੀਰ 'ਚ ਬੰਦੇ ਦਾ ਸਿਰਫ਼ ਉਪਰਲਾ ਅੱਧ ਦਿਸਦਾ ਸੀ। ਖ਼ਾਸ ਚੀਜ਼ ਉਸ ਪੀੜ ਦੀ ਝਲਕ ਸੀ, ਜਿਹੜੀ ਐਨਕ-ਲੱਗੀ ਉਹਦੀ ਧੁੰਦਲੀ ਜਿਹੀ ਤੱਕਣੀ ਤੋਂ ਪੈਂਦੀ ਸੀ। ਉਹਨੂੰ ਕੋਈ ਚੀਸ ਪੈ ਰਹੀ ਲਗਦੀ ਸੀ। ਵਿਚਾਰਾ ਜਿਹਾ ਲਗਦਾ ਸੀ। ਸਿਰ 'ਤੇ ਉਹਦੇ ਕੇਸਰੀ ਪੱਗੜ ਸੀ। ਮੁਨਾਰਾ ਜਿਹਾ। ਨਿਹੰਗਾਂ ਦੀ ਦਸਤਾਰ ਵਾਂਗ ਗੋਲ, ਪਰ ਉਹਨਾਂ ਵਾਂਗ ਘੋਟ ਕੇ ਨਾ ਬੰਨ੍ਹਿਆ ਹੋਇਆ। ਹੇਠ ਛੋਟੀ ਜਿਹੀ ਪੀਲੀ ਫਿਫਟੀ ਸੀ। ਮੂੰਹ ਧੁਆਂਖਿਆ ਹੋਇਆ ਸੀ ਤੇ ਇੰਜ ਝੁਰੜਾਇਆ ਹੋਇਆ ਸੀ, ਜਿਵੇਂ ਕਿਸੇ ਪਿਛਲੀ ਸਦੀ ਦੇ ਰੁੱਖ ਦਾ ਤਣਾ। ਕੋਈ ਅਜਿਹਾ ਬੰਦਾ ਲਗਦਾ ਸੀ, ਜਿਸ ਤੋਂ ਨਜ਼ਰਾਂ ਬਚਾ ਕੇ ਨਿਕਲ ਜਾਉਣ ਦਾ ਦਿਲ ਕਰੇ।

"ਬੱਗਾ ਸਾਹਿਬ, ਇਹ ਕੌਣ ਨੇ ?"

"ਸਾਡੇ ਕੋਲ ਪਹਿਲਾਂ ਇਕ ਪੂਰਨ ਭਗਤ ਹੁੰਦਾ ਸੀ ਨਾ। ਇੱਛਰਾਂ ਤੇ ਲੂਣਾ ਵਾਲਾ। ਇਹ ਭਗਤ ਪੂਰਨ ਨੇ। ਭਗਤ ਪੂਰਨ ਸਿੰਘ। ਇਹਨਾਂ ਨੂੰ ਅਸੀਂ ਸਿੱਖ *ਮਦਰ ਟੈਰੇਸਾ* ਵੀ ਕਹਿ ਸਕਦੇ ਹਾਂ। ਦੁਖਿਆਰਿਆਂ ਦੇ ਨਿਸ਼ਕਾਮ ਸੇਵਕ ਸਨ। ਸਾਡੇ ਮੀਡੀਆ ਦੀ ਖੇਡ ਵੇਖੋ। ਭਗਤ ਹੁਰਾਂ ਸੇਵਾ ਬੜੀ ਪਹਿਲਾਂ ਸ਼ੁਰੂ ਕੀਤੀ। ਮਦਰ ਟੈਰੇਸਾ ਤੋਂ ਪਹਿਲਾਂ। ਪਰ ਮੀਡੀਆ ਨੇ ਮਦਰ ਟੈਰੇਸਾ ਨੂੰ ਈਸਾਈ ਭਗਤ ਪੂਰਨ ਸਿੰਘ ਨਹੀਂ ਕਿਹਾ। ਭਗਤ ਹੁਰਾਂ ਦੀ ਪੈਦਾਇਸ਼ ਮਦਰ ਟੈਰੇਸਾ ਤੋਂ ਚਾਰ ਵਰ੍ਹੇ ਪਹਿਲਾਂ ਦੀ ਏ। ਉਹ ਪੂਰੇ ਵੀ ਉਹਦੇ ਪਿੱਛੋਂ ਹੋਏ। ਫ਼ਰਕ ਸਿਰਫ਼ ਇਹ ਸੀ ਕਿ ਮਦਰ ਟੈਰੇਸਾ ਪਰਦੇਸਣ ਸੀ। ਰੰਗ ਦੀ ਗੋਰੀ ਸੀ ਤੇ ਭਗਤ ਹੁਰੀਂ ਦੇਸੀ ਸਨ ਤੇ ਰੰਗ ਦੇ ਕਾਲੇ..."

ਬੱਗੇ ਨੂੰ ਲੱਗਾ, ਉਸ ਤੋਂ ਇਹ ਤੁਲਨਾ ਕੁਝ ਜ਼ਿਆਦਾ ਹੀ ਖਿੱਚੀ ਗਈ ਸੀ। ਉਹ ਆਪਣੇ ਆਪ ਨੂੰ ਸੋਧਣ ਲਗਾ,

"ਭਾਈ ਸਾਹਿਬ, ਮੇਰਾ ਮਨਸ਼ਾ ਮਦਰ ਟੈਰੇਸਾ ਨੂੰ ਛੁਟਿਆਣਾ ਨਹੀਂ, ਸਗੋਂ ਭਗਤ ਹੁਰਾਂ ਨੂੰ ਉਹਨਾਂ ਦੀ ਸਹੀ ਥਾਂ ਦੇਣਾ ਏ। ਭਗਤ ਹੁਰੀਂ ਕਿਸੇ ਮਦਰ ਟੈਰੇਸਾ ਨਾਲੋਂ ਘਟ ਨਹੀਂ ਸਨ। ਉਹਨਾਂ ਅੰਦਰ ਜੀਵ-ਆਤਮਾ ਦਾ ਦਰਦ ਕੁੱਟ-ਕੁੱਟ ਕੇ ਭਰਿਆ ਹੋਇਆ ਸੀ। ਜੇ ਕਿਤੇ ਉਹਨਾਂ ਨੂੰ ਕੋਈ ਫੱਟੜ ਲਭ ਜਾਂਦਾ, ਉਹ ਉਹਦੀ ਸੇਵਾ 'ਚ ਜੁੱਟ ਜਾਂਦੇ। ਜਿਹਨੂੰ ਕੋਈ ਹੋਰ ਨਾ ਚੁਕਦਾ, ਉਹਨੂੰ ਉਹ ਚੁਕ ਲਿਆਂਦੇ। ਗਲੀ-ਕੂਚੇ ਗਾਂਹਦੇ ਰਹਿੰਦੇ। ਕੋਈ ਲੋਥ ਲਭ ਜਾਂਦੀ, ਭਾਵੇਂ ਜਾਨਵਰ ਦੀ ਤੇ ਭਾਵੇਂ ਮਨੁੱਖ ਦੀ, ਮੋਢੇ ਧਰ ਲਿਆਂਦੇ। ਉਹਦੀ ਕਬਰ ਪੁੱਟਦੇ। ਉਹਨੂੰ ਦੱਬਦੇ। ਜਾਂ ਉਹਦੀ ਚਿਤਾ ਬਣਾਂਦੇ। ਉਹਦਾ ਸਸਕਾਰ ਕਰਦੇ। ਪਹਿਲੋਂ ਉਹ ਲਾਹੌਰ ਰਹਿੰਦੇ ਸਨ। ਵੰਡਾਰਿਉਂ ਬਾਅਦ ਏਧਰ ਅੰਮ੍ਰਿਤਸਰ ਆ ਗਏ। ਏਥੇ ਆ ਉਹਨਾਂ ਉਹੋ ਕੁਝ ਸ਼ੁਰੂ ਕਰ ਲਿਆ। ਭਗਤ ਹੁਰੀਂ ਮਿੱਟੀ ਹੋ ਗਏ ਏਸ ਕੰਮ 'ਚ। ਫੱਟੜਾਂ ਨਾਲ ਫੱਟੜ। ਲੰਗੜੇ-ਲੂਲਿਆਂ ਨਾਲ ਲੰਗੜੇ ਲੂਲੇ। ਰੋਗੀਆਂ ਨਾਲ ਰੋਗੀ। ਪੀੜ ਕਿਸੇ ਨੂੰ ਹੁੰਦੀ, ਕਸੀਸਾਂ ਭਗਤ ਹੁਰਾਂ ਨੂੰ ਪੈਂਦੀਆਂ ਸਨ। ਉਹ ਕਿਹਾ ਕਰਦੇ ਸਨ, ਕਿਸੇ ਨੂੰ ਰੁਲ ਕੇ ਨਹੀਂ ਮਰਨਾ ਚਾਹੀਦਾ। ਮੌਤ ਵੇਲੇ ਬੰਦੇ ਦੀ ਮਟਕ ਸਲਾਮਤ ਹੋਣੀ ਚਾਹੀਦੀ ਏ। ਇਹ ਉਹਦਾ ਹੱਕ ਏ..."

ਬੱਗਾ ਕਿਸੇ ਵਹਿਣ ਚ ਵਹਿ ਗਿਆ ਸੀ। ਇਕ ਪਲ ਅਟਕ ਉਹ ਫੇਰ ਬੋਲਿਆ,

"ਬਾਬਾ ਸੀਚੇਵਾਲ ਤੇ ਭਗਤ ਹੁਰਾਂ ਵਿਚ ਇਕ ਗੱਲ ਸਾਂਝੀ ਏ। ਦੋਵੇਂ ਵਾਤਾਵਰਨ ਦੇ ਪ੍ਰੇਮੀ ਨੇ। ਭਗਤ ਹੁਰੀਂ ਕਹਿੰਦੇ ਸਨ, ਹਰ ਪੰਜਾਬੀ ਦਾ ਧਰਮ ਏ ਕਿ ਉਹ ਬੋਹੜ, ਪਿੱਪਲ ਜਾਂ ਨਿੰਮ ਦਾ ਕੋਈ ਰੁਖ ਲਾਵੇ..."

"ਭਗਤ ਹੁਰੀਂ ਕਦੋਂ ਪੂਰੇ ਹੋਏ ?" ਪੰਘਰੇ ਪਏ ਦਿਉਲ ਨੇ ਪੁਛਿਆ।

"ਸੰਨ ਬਾਨਵੇਂ 'ਚ।"

"ਕੋਈ ਸੰਸਥਾ ਵੀ ਚਲਾਈ ਸੀ ਉਹਨਾਂ ?"

"ਚਲਾਈ ਸੀ। ਇਹੋ ਜਿਹੇ ਬੰਦੇ ਆਪ ਹੀ ਸੰਸਥਾ ਹੁੰਦੇ ਨੇ। ਉਹਨਾਂ ਦੀ ਸੰਸਥਾ ਦਾ ਨਾਂ ਏ *ਪਿੰਗਲਵਾੜਾ*। ਅੰਮ੍ਰਿਤਸਰ 'ਚ ਏ, ਕਾਇਮ ਉਹਨਾਂ ਸੰਨ ਸਤ੍ਹਾਠ 'ਚ ਕੀਤਾ। ਆਪਣੇ ਦਮ 'ਤੇ। ਮਨੁੱਖ-ਸਨੇਹੀਆਂ ਤੋਂ ਉਗਰਾਹੀਆਂ ਕਰਕੇ ਵੀ। ਉਹਨਾਂ ਦੇ ਚਲੇ ਜਾਣ ਪਿੱਛੋਂ ਵੀ ਇਸ ਸੰਸਥਾ ਦਾ ਕੰਮ ਨਹੀਂ ਰੁਕਿਆ।"

"ਅੰਮ੍ਰਿਤਸਰ ਕਿਹਾ ਜੇ ਨਾ ? ਮੈਂ ਓਥੋਂ ਹੋ ਕੇ ਆਵਾਂਗਾ। ਬੱਗਾ ਸਾਹਿਬ, ਮੈਂ ਆਪਣੀ ਗੈਲਰੀ 'ਚ ਜਿਹੜੇ ਮੋਮੀ ਬੁੱਤ ਰੱਖਾਂਗਾ, ਉਹਨਾਂ 'ਚ ਇਕ ਬੁੱਤ ਭਗਤ ਹੁਰਾਂ ਦਾ ਹੋਏਗਾ। ਬੁੱਤ ਬਾਬਾ ਸੀਚੇਵਾਲ ਦਾ ਵੀ ਬਣਾਵਾਂਗੇ। ਉਹ ਅਜੇ ਜਿਊਂਦੇ ਨੇ। ਏਸ ਲਈ ਉਹਨਾਂ ਦਾ ਬੁੱਤ ਹੂ-ਬਹੂ ਬਣ ਸਕਦੈ। ਉਚੇਚਾ ਬੁੱਤਕਾਰ ਏਥੇ ਆਏਗਾ। ਉਹਨਾਂ ਦੀਆਂ ਹਰ *ਐਂਗਲ* ਤੋਂ ਬਹੁਤ ਸਾਰੀਆਂ ਤਸਵੀਰਾਂ ਖਿੱਚੇਗਾ। ਉਹਨਾਂ ਦੇ ਅਜਿਹੇ ਮਾਪ ਲਏਗਾ, ਜਿਹੋ ਜਿਹੇ ਦੁਨੀਆਂ ਦੇ ਕਿਸੇ ਵੀ ਦਰਜ਼ੀ ਨੇ ਨਾ ਲਏ ਹੋਣ। ਉਹਨਾਂ ਦੇ ਵਸਤਰ ਵੀ ਲਵਾਂਗੇ। ਭਗਤ ਹੋਰਾਂ ਦਾ ਬੁੱਤ ਤਾਂ ਅੰਦਾਜ਼ੇ ਨਾਲ ਹੀ ਬਣੇਗਾ। ਉਹਨਾਂ ਦੀ ਦਸਤਾਰ ਤੇ ਉਹਨਾਂ ਦੇ ਵਸਤਰ ਤਾਂ ਮਿਲ ਜਾਣਗੇ ?"

"ਉਮੀਦ ਤਾਂ ਹੈ। ਪਿੰਗਲਵਾੜੇ ਵਾਲਿਆਂ ਨੂੰ ਕਹਾਂਗੇ ਜਾਂ ਇਹ ਤਸਵੀਰ ਸਾਹਮਣੇ ਰਖ ਕੇ ਬਣਵਾ ਲਾਂਗੇ। ਜੁਗਾੜ ਤਾਂ ਏਸ ਦੇਸ 'ਚ ਹੋ ਹੀ ਜਾਂਦੈ। ਮਹਿੰਗਾ ਵੀ ਨਹੀਂ ਪੈਂਦਾ।"

"ਮਹਿੰਗੇ ਸਸਤੇ ਦੀ ਕੋਈ ਮਹੱਤਤਾ ਨਹੀਂ। ਮੋਮੀ ਬੁੱਤਾਂ ਦੀ ਵੈਸੇ ਵੀ ਬੜੀ ਲਾਗਤ ਹੁੰਦੀ ਏ।"

"ਇਹ ਤਸਵੀਰ ਵੀ ਤੁਸੀਂ ਰਖ ਲੌ ਤੇ ਹੁਣ ਅੰਤ ਵੇਖੋ ਇਕ ਹੋਰ ਤਸਵੀਰ।"

ਬੱਗੇ ਨੇ ਇਕ ਹੋਰ ਤਸਵੀਰ ਅੱਗੇ ਰੱਖੀ।

ਦਿਉਲ ਨੇ ਵੇਖਿਆ, ਤਸਵੀਰ 'ਚ ਇਕ ਜੋੜੀ ਖੜੀ ਸੀ। ਪਤੀ-ਪਤਨੀ ਲਗਦੇ ਸਨ। ਦੋਵਾਂ ਦੇ ਹੱਥੀਂ ਰਫ਼ਲਾਂ ਸਨ।

"ਇਹ ਜੇ ਕਾਮਰੇਡ ਬਲਵਿੰਦਰ ਸਿੰਘ ਤੇ ਇਹ ਉਹਨਾਂ ਦੀ ਦਲੇਰ ਪਤਨੀ। ਉਹਦਾ ਨਾਂ ਮੈਨੂੰ ਚੇਤੇ ਨਹੀਂ। ਸ਼ਾਇਦ ਜਸਬੀਰ ਕੌਰ ਏ। ਦੋਵੇਂ ਅਜੇ ਜਿਊਂਦੇ ਨੇ। ਮੈਂ ਸੁਣਿਐਂ, ਉਹਨਾਂ ਨਵਾਂ ਘਰ ਬਣਵਾਇਐ।"

ਦਿਉਲ ਨੇ ਤਸਵੀਰ ਨੂੰ ਫੇਰ ਵੇਖਿਆ। ਬਲਵਿੰਦਰ ਲੰਮਾ ਸੀ ਤੇ ਉਹਦੀ ਪਤਨੀ ਮਧਰੀ।

"ਇਹ ਅੰਮ੍ਰਿਤਸਰ ਨੇੜਿਉਂ ਪਿੰਡ ਭਿੱਖੀਵਿੰਡ ਦੇ ਵਾਸੀ ਨੇ। ਆਪਣੀ ਤਰ੍ਹਾਂ ਦੇ ਯੋਧੇ ਨੇ। ਅੱਜ ਤੋਂ ਪੰਦਰਾਂ ਵੀਹ ਵਰ੍ਹੇ ਪਹਿਲਾਂ ਜਦੋਂ ਪੰਜਾਬ 'ਚ ਅੱਤਵਾਦ ਦਾ ਦੌਰ-ਦੌਰਾ ਸੀ, ਕਮਿਊਨਿਸਟ ਵੀ ਨਿਸ਼ਾਨਾ ਬਣਾਏ ਜਾ ਰਹੇ ਸਨ। ਉਹ ਅੱਤਵਾਦੀਆਂ ਦੀ ਧੌਂਸ ਨਹੀਂ ਸੀ ਸਹਿੰਦੇ। ਉਹਨਾਂ ਨੂੰ ਵੰਗਾਰਦੇ ਰਹਿੰਦੇ ਸਨ। ਇਹ ਕਸਬਾ ਤਰਨਤਾਰਨ ਕੋਲ ਏ। ਪਾਕਿਸਤਾਨ ਦਾ ਬਾਰਡਰ ਵੀ ਨੇੜੇ ਏ। ਓਥੇ ਤਾਂ ਅੱਤਵਾਦੀਆਂ ਦੀ ਤੂਤੀ ਬੋਲਦੀ ਸੀ। ਰਾਤ ਵੇਲੇ ਤਾਂ ਉਹਨਾਂ ਦੀ ਬਾਦਸ਼ਾਹੀ ਹੁੰਦੀ ਸੀ। ਕੋਈ ਕੁਸਕਦਾ ਨਹੀਂ ਸੀ। ਉਹਨਾਂ ਦੀ ਨਜ਼ਰ ਏਸ ਜੋੜੇ 'ਤੇ ਪਈ। ਇਹ ਰਾਤ ਵੇਲੇ ਰਫ਼ਲਾਂ ਲੈ ਆਪਣੇ ਕੋਠੇ ਚੜ੍ਹ ਜਾਂਦੇ ਤੇ ਅੱਤਵਾਦੀ ਜਦੋਂ ਉਹਨਾਂ ਨੂੰ ਮਾਰਨ ਆਉਂਦੇ, ਉਹਨਾਂ ਦਾ ਸੁਆਗਤ ਗੋਲੀਆਂ ਦੀ ਬੁਛਾੜ ਨਾਲ ਕਰਦੇ। ਘੰਟਿਆਂ-ਬੱਧੀ ਗੋਲੀ ਚਲਦੀ। ਅਖ਼ੀਰ ਅੱਤਵਾਦੀ ਆਪਣਾ ਮੂੰਹ ਲੈ ਪਿੱਛੇ ਹਟ ਜਾਂਦੇ। ਬੜਾ ਅਸਾਵਾਂ ਮੁਕਾਬਲਾ ਹੁੰਦਾ। ਅੱਤਵਾਦੀਆਂ ਕੋਲ ਬੰਦੇ ਵੀ ਬੜੇ ਹੁੰਦੇ। ਹਥਿਆਰ ਵੀ ਨਵੇਂ ਤੋਂ ਨਵੇਂ। ਫੇਰ ਵੀ ਜਿੱਤ ਏਸ ਜੋੜੀ ਦੀ ਹੁੰਦੀ। ਸਾਰੇ ਪੰਜਾਬ 'ਚ ਤੇ ਦੇਸ 'ਚ ਇਹਦੀਆਂ ਧੁੰਮਾਂ ਪੈ ਗਈਆਂ।"

"ਬੱਗਾ ਸਾਹਿਬ, ਮੈਂ ਇਸ ਜੋੜੀ ਨੂੰ ਮਿਲਾਂ ਉਹਨਾਂ ਦੇ ਪਿੰਡ ਜਾ ਕੇ ?"

"ਜ਼ਰੂਰ ਮਿਲੋ। ਇਹ ਜੋੜੀ ਅੱਤਵਾਦ ਦੇ ਹਨੇਰੇ 'ਚ ਜੋਤ ਵਾਂਗ ਜਗਦੀ ਰਹੀ। ਕੋਈ ਵੀ ਹਨੇਰੀ, ਕੋਈ ਵੀ ਝੱਖੜ, ਉਹਨੂੰ ਬੁਝਾ ਨਾ ਸਕਿਆ।"

ਦਿਉਲ ਠਿਟਕਿਆ। ਕੁਝ ਸੋਚਣ ਲੱਗਾ ਤੇ ਫੇਰ ਬੋਲਿਆ,

"ਬੱਗਾ ਸਾਹਿਬ, ਤੀਹ ਚਾਲ੍ਹੀ ਮਿੰਟਾਂ 'ਚ ਤੁਸੀਂ ਮੇਰਾ *ਪ੍ਰਸਪੈਕਟਿਵ* ਹੀ ਬਦਲ ਦਿਤੈ। ਮੈਨੂੰ ਹੁਣ ਸਭ ਕੁਝ ਹੋਰ ਤਰ੍ਹਾਂ ਦਿੱਸ ਰਿਹੈ। ਕੰਮ ਆਪਣਾ ਮੈਨੂੰ ਬਹੁਤ ਵੱਡਾ ਤੇ ਔਖਾ ਲੱਗਣ ਲਗ ਪਿਐ।"

"ਤੁਸੀਂ, ਭਾਈ ਸਾਹਿਬ, ਕੰਮ ਹੀ ਅਜਿਹਾ ਚੁਣਿਐ। ਸੂਰਮਿਆਂ ਤੇ ਸ਼ਹੀਦਾਂ ਨੂੰ ਓਥੇ ਲੱਭਣ ਨਿਕਲੇ ਹੋ, ਜਿਥੇ ਸੂਰਮਤਾਈ ਤੇ ਸ਼ਹਾਦਤ ਦਾ ਝਨਾਂ ਵਗਦੈ। ਦੋ-ਚਾਰ ਗ਼ੋਤੇ ਤਾਂ ਖਾਓਗੇ ਹੀ।"

"ਲਗਦੈ, ਮੈਨੂੰ ਏਥੇ ਕਈ ਵਾਰੀ ਆਉਣਾ ਪਏਗਾ।"

"ਆਉ। ਕੀ ਹਰਜ ਏ। ਤੁਹਾਡਾ ਆਪਣਾ ਵਤਨ ਏ। ਅਖੀਰ ਤੁਸੀਂ ਵੀ ਤਾਂ ਏਸੇ ਮਿੱਟੀ 'ਚੋਂ ਉਗਮੇ ਹੋ।"

ਚਾਣਚੱਕ ਹੀ ਦਿਉਲ ਨੂੰ ਇਕ ਫੁਰਨਾ ਫੁਰਿਆ। ਉਹਦਾ ਮੂੰਹ ਦਮਕ ਪਿਆ। ਕਹਿਣ ਲਗਾ,

"ਬੱਗਾ ਸਾਹਿਬ, ਤੁਸੀਂ ਮੇਰੇ ਨਾਲ ਕਿਉਂ ਨਹੀਂ ਰਲ ਜਾਂਦੇ ? ਆਉ, ਇਹ ਕੰਮ ਰਲ ਕੇ ਕਰੀਏ। ਕੀ ਹੋਇਆ, ਜੇ ਤੁਸੀਂ ਸਿੱਖ ਨਹੀਂ।"

"ਸਿੱਖ ਨਾ ਹੋਣਾ ਕੋਈ ਏਡੀ ਗੱਲ ਨਹੀਂ। ਹੈ ਤਾਂ ਮੈਂ ਸਿੱਖ ਮਾਂ ਦਾ ਲਾਇਆ ਹੀ। ਨਾਲੇ ਹਿੰਦੂ ਸਿੱਖਾਂ 'ਚ ਫ਼ਰਕ ਕੋਈ ਨਹੀਂ। ਜਿਸ ਤਰ੍ਹਾਂ ਦੇ ਤੁਸੀਂ ਕੱਕਾ-ਹੀਣ ਸਿੱਖ ਹੋ, ਤੁਹਾਡੇ ਅਤੇ ਮੇਰੇ 'ਚ ਕੋਈ ਫ਼ਰਕ ਹੀ ਨਹੀਂ ਰਹਿ ਜਾਂਦਾ।"

"ਮੇਰੇ ਤੋਂ ਤਾਂ ਫ਼ਰਕ ਉੱਕਾ ਹੀ ਕੋਈ ਨਹੀਂ," ਦਿਉਲ ਨੇ ਮੰਨਿਆ।

"ਮੇਰੇ ਮਾਮੇ ਸਿੱਖ ਨੇ। ਇਕ ਨੇ ਲੁਧਿਆਣਿਉਂ ਤੁਹਾਡੀ ਸਿਫ਼ਾਰਸ਼ ਵੀ ਕੀਤੀ ਸੀ। ਤੁਹਾਡੇ ਵਾਂਗ ਹੀ ਮੈਂ ਅੰਦਰੋਂ ਸਿੱਖ ਹਾਂ। ਮੈਂ ਤਾਂ ਆਪਣੀ ਪਤਨੀ ਨੂੰ ਇਹ ਵੀ ਕਿਹਾ ਹੋਇਐ ਕਿ ਮੇਰੀ ਅੰਤਿਮ ਅਰਦਾਸ ਮਹੱਲੇ ਦੇ ਗੁਰਦਵਾਰੇ ਕਰਾਈਂ।"

"ਕਿੱਥੇ ਅਰਦਾਸ ਕਰਾਣੀ ਜੇ ?" ਉਪਰਲੀ ਪੌੜੀਉਂ ਹੌਲੀ-ਹੌਲੀ ਉਤਰਦੀ ਇਕ ਔਰਤ ਨੇ ਆਵਾਜ਼ ਦਿਤੀ।

"ਏਧਰ ਆ। ਤੈਨੂੰ ਦੱਸਨਾਂ।"

ਔਰਤ ਨੇ ਕੋਲ ਆ ਦਿਉਲ ਨੂੰ ਸਤਿ ਸ੍ਰੀ ਅਕਾਲ ਬੁਲਾਈ। ਉਹਨੂੰ ਪਤਾ ਸੀ, ਦਿਉਲ ਸਿੱਖ ਸੀ।

"ਇਹ ਜੇ ਸ਼ਕੁੰਤਲਾ। ਮੇਰੀ ਪਤਨੀ। ਸ਼ਕੁੰਤਲਾ, ਇਹ ਨੇ ਦਿਉਲ ਸਾਹਿਬ। ਸਟੌਕਹੋਲਮ ਤੋਂ ਆਏ ਹੋਏ ਨੇ। ਤੂੰ ਸਵੇਰੇ ਅਖ਼ਬਾਰ 'ਚ ਪੜ੍ਹ ਹੀ ਲਿਆ ਹੋਣੈਂ ?"

"ਪੜ੍ਹ ਲਿਆ ਸੀ। ਤਸਵੀਰ ਵੀ ਵੇਖ ਲਈ ਸੀ।" ਉਹਨੇ ਮਾੜਾ ਜਿਹਾ ਮੁਸਕਰਾ ਕੇ ਕਿਹਾ।

"ਆ ਜਾ, ਬਹਿ ਜਾ। ਅਸੀਂ ਤੈਅ ਕਰ ਰਹੇ ਹਾਂ ਕਿ ਸ਼ਹੀਦ ਜਾਂ ਯੋਧਾ ਕੌਣ ਹੁੰਦੈ ਤੇ ਕੌਣ ਨਹੀਂ ਹੁੰਦਾ। ਤੈਨੂੰ ਕਿਸੇ ਸ਼ਹੀਦ ਦਾ ਪਤੈ ?"

"ਭਗਤ ਸਿੰਘ। ਸੁਖਦੇਵ..." ਸ਼ਕੁੰਤਲਾ ਨੇ ਸਹਿਜੇ ਹੀ ਜਵਾਬ ਦਿਤਾ।

"ਹੋਰ ਕੋਈ ?"

"ਜਿਨ੍ਹਾਂ ਵੀ ਦੇਸ ਲਈ ਜਾਨ ਵਾਰੀ ਹੋਵੇ।"

"ਵੇਖੋ, ਭਾਈ ਸਾਹਿਬ, ਆਮ ਧਾਰਨਾ ਇਹ ਜੇ ਕਿ ਸ਼ਹੀਦ ਉਹੀਉ, ਜਿਹੜਾ ਕੁਰਬਾਨ ਹੋ ਗਿਆ ਹੋਵੇ। ਅਸੀਂ ਨਾਲ ਜ਼ਿੰਦਾ ਸ਼ਹੀਦ ਤੇ ਯੋਧੇ ਵੀ ਜੋੜ ਰਹੇ ਹਾਂ। ਇਹਦੇ ਨਾਲ ਕੁਝ ਮੁਸ਼ਕਿਲ ਪੈਦਾ ਹੁੰਦੀ ਏ ਤੇ ਕੰਮ ਵਧਦੈ...।"

"ਬੱਗਾ ਸਾਹਿਬ," ਦਿਉਲ ਨੇ ਟੋਕ ਦਿਤਾ, "ਮੇਰੀ ਗੱਲ ਤਾਂ ਵਿੱਚੇ ਰਹਿ ਗਈ। ਮੈਂ ਕਹਿ ਰਿਹਾ ਸਾਂ, ਮੇਰੇ ਨਾਲ ਰਲੋ। ਮੇਰਾ ਸੁਝਾਅ ਇਹ ਜੇ। ਹੁਣ ਜੋ ਕੁਝ ਮੈਂ 'ਕੱਠਾ ਕਰ ਸਕਨਾਂ, ਕਰ ਲਾਂ। ਮੇਰੇ ਕੋਲ ਮਹੀਨਾ ਕੁ ਹੈ। ਫੇਰ ਗਰਮੀਆਂ 'ਚ ਤੁਸੀਂ ਮੇਰੇ ਕੋਲ ਸਟੌਕਹੋਲਮ ਆ ਜਾਓ। ਓਥੇ ਮਹੀਨਾ ਭਰ ਰਹੋ। ਨਾਲ ਭਰਜਾਈ ਜੀ ਨੂੰ ਲਿਆਉ। ਮੈਂ ਕਿਸੇ ਗਰਾਫ਼ਿਕ ਆਰਟਿਸਟ, ਕਿਸੇ ਸਟੂਡਿਉ ਤੇ ਕਿਸੇ ਮੋਮੀ ਬੁੱਤਕਾਰ ਨਾਲ ਗੱਲ ਕਰ ਰੱਖਾਂਗਾ। ਓਥੇ ਬਹਿ ਕੇ ਅਸੀਂ ਗੈਲਰੀ ਲਈ ਤਸਵੀਰਾਂ ਤੇ ਉਹਨਾਂ ਦੇ ਕੈਪਸ਼ਨ ਤਿਆਰ ਕਰੀਏ ਤੇ ਹੋਰ ਜ਼ਰੂਰੀ ਇਬਾਰਤਾਂ ਵੀ। ਇਹ ਵੀ ਚੁਣ ਲਈਏ ਕਿ ਅਖ਼ੀਰ ਕਿਹੜੀਆਂ ਤਸਵੀਰਾਂ ਕਿਹੜੀ ਸ਼ਕਲ 'ਚ ਲਾਣੀਆਂ ਨੇ। ਮੋਟਾ ਕੰਮ ਮੈਂ ਤੁਹਾਡੇ ਆਉਣ ਤੋਂ ਪਹਿਲਾਂ ਕਰ ਰੱਖਾਂਗਾ। ਜੇ ਵਕਤ ਹੋਇਆ, ਤਾਂ ਮੈਂ ਤੁਹਾਨੂੰ ਸਾਊਥਹਾਲ ਉਹ ਥਾਂ ਵੀ ਵਿਖਾ ਲਿਆਵਾਂਗਾ, ਜਿੱਥੇ ਗੈਲਰੀ ਬਣਨੀ ਏ।"

"ਚਲੋ, ਇੰਜ ਕਰ ਵੇਖਦੇ ਹਾਂ", ਬੱਗਾ ਸਹਿਮਤ ਸੀ। "ਕਿਉਂ ਸ਼ਕੁੰਤਲਾ, ਚਲੇਂਗੀ ?"

"ਚੱਲਾਂਗੀ ਕਿਉਂ ਨਾ ? ਤੁਹਾਨੂੰ ਪਤੈ, ਮੈਂ ਤਾਂ ਚੱਲਣ-ਫਿਰਨ ਦੀ ਸ਼ੁਕੀਨ ਹਾਂ।"

"ਭਾਈ ਸਾਹਿਬ, ਜੇ ਸ਼ਕੁੰਤਲਾ ਤਿਆਰ ਏ ਤਾਂ ਕੰਮ ਹੋ ਗਿਆ ਸਮਝੋ। ਵੈਸੇ

ਸ਼ਕੁੰਤਲਾ ਨੂੰ ਮਨਾਣਾ ਮੁਸ਼ਕਿਲ ਨਹੀਂ । ਸੈਰਾਂ ਦਾ ਸ਼ੌਕ ਸੂ । ਪਹਿਲੋਂ ਹਰ ਥਾਂ ਮੇਰੇ ਨਾਲ ਜਾਂਦੀ ਹੁੰਦੀ ਸੀ । ਹੁਣ ਸਿਰਫ਼ ਨਵੀਂ ਥਾਂ 'ਤੇ ਜਾਂਦੀ ਏ । ਸਟੋਕਹੋਲਮ ਨਵਾਂ ਏ । ਉਹਨੇ ਪਹਿਲੋਂ ਨਹੀਂ ਵੇਖਿਆ ਹੋਇਆ ।"

ਸ਼ਕੁੰਤਲਾ ਦੇ ਮੂੰਹ 'ਤੇ ਇਕ ਮੀਸਣੀ ਜਿਹੀ ਮੁਸਕੜੀ ਆ ਗਈ ।

#

ਸ਼ਕੁੰਤਲਾ ਉਠੀ ਤੇ ਅੰਦਰ ਨੂੰ ਹੋ ਪਈ । ਦਿਉਲ ਨੇ ਵੇਖਿਆ, ਉਹ ਚੰਗੀ ਚੁਸਤ ਸੀ । ਮਟਕ ਕੇ ਟੁਰਦੀ ਸੀ । ਪਤਲੀ ਛਟੀਂਕ ਸੀ । ਸੀ ਮਧਰੀ । ਘਰ ਹੁੰਦਿਆਂ ਵੀ ਉਹਨੇ ਥੋੜੀ-ਬਹੁਤ ਟਸ਼ ਕੱਢੀ ਹੋਈ ਸੀ ।

ਬੱਗਾ ਦਿਉਲ ਵਲ ਵੇਖ ਰਿਹਾ ਸੀ । ਉਹਨੇ ਉਹਦੀ ਤੱਕਣੀ ਦਾ ਅਚੰਭਾ ਭਾਸ ਲਿਆ ਤੇ ਬੋਲਿਆ,

"ਭਾਈ ਸਾਹਿਬ, ਸ਼ਕੁੰਤਲਾ ਮੇਰੀ ਦੂਜੀ ਵਹੁਟੀ ਨਹੀਂ ਜੇ । ਅਸੀਂ ਇਕੋ ਜਿਹਾ ਖਾਂਦੇ-ਪੀਂਦੇ ਹਾਂ । ਉਹਨੂੰ ਲਗਦੈ, ਮੈਨੂੰ ਨਹੀਂ ਲਗਦਾ...", ਉਹਨੇ ਮਾੜਾ ਜਿਹਾ ਹਾਸਾ ਛੱਡਿਆ । "ਸਾਡਾ ਵਿਆਹ ਵਿਚੋਲਿਆਂ ਨੇ ਕਰਾਇਆ ਸੀ । ਜੇ ਸ਼ਕੁੰਤਲਾ ਮੈਨੂੰ ਵਿਆਹ ਤੋਂ ਪਹਿਲਾਂ ਵੇਖ ਲੈਂਦੀ ਤਾਂ ਮੈਨੂੰ ਰੱਦ ਕਰ ਦੇਂਦੀ ।"

"ਬੱਗਾ ਸਾਹਿਬ, ਵਿਚੋਲਿਆਂ ਵਾਲਾ ਵਿਆਹ ਮਾੜਾ ਨਹੀਂ ਜੇ ਰਹਿੰਦਾ । ਪੱਕਾ ਹੁੰਦੈ । ਮੈਨੂੰ ਕੋਈ ਵਿਚੋਲਾ ਨਹੀਂ ਸੀ ਟਕਰਿਆ । ਮੈਂ ਵਿਆਹ ਆਪੇ ਹੀ ਕੀਤੈ । ਮੇਰੀ ਵਹੁਟੀ ਮੇਰੇ ਤੋਂ ਗਿੱਠ ਉੱਚੀ ਏ । ਉਤੋਂ ਹੀਲਾਂ ਵੀ ਪਾਂਦੀ ਏ । ਭਰਜਾਈ ਜੀ ਵਾਂਗ ਹੀ ਪਤਲੀ ਏ ਉਹ ਵੀ ।'

"ਬਾਹਰਲੀ ਏ ਨਾ ਕੋਈ ?"

"ਬਾਹਰਲੀ ਹੀ ਏ । ਕਹਿੰਦੀ ਸੀ, ਵਿਆਹ ਦੀ ਲੋੜ ਨਹੀਂ । ਮੈਂ ਕਿਹਾ, ਨਹੀਂ ਵਿਆਹ ਕਰਾ ਹੀ ਲੈ । ਓਥੇ ਸਵੀਡਨ 'ਚ ਲੋਕ ਵਿਆਹ 'ਚ ਬਹੁਤਾ ਯਕੀਨ ਨਹੀਂ ਰਖਦੇ । ਵੈਸੇ ਹੀ ਰਹਿਣ ਲਗ ਪੈਂਦੇ ਨੇ ।"

"ਉਹਨੇ ਤੁਹਾਨੂੰ ਆਪਣੇ ਏਸ ਮਿਸ਼ਨ 'ਤੇ ਨਿਕਲਣ ਦਿਤੈ ?"

"ਖੁਸ਼ੀ-ਖੁਸ਼ੀ । ਉਹਦਾ ਇਕ ਸਿਧਾਂਤ ਏ, ਜਿਹੜਾ ਮੈਨੂੰ ਬਹੁੜਿਐ । ਉਹ ਕਹਿੰਦੀ ਏ, ਹਰ ਬੰਦੇ 'ਤੇ ਉਹਦੀ ਧਰਤ ਦਾ ਕਰਜ਼ ਹੁੰਦੈ । ਇਹ ਕਰਜ਼ ਲਾਹੁਣਾ ਚਾਹੀਦੈ । ਤੂੰ ਇਹ ਗੈਲਰੀ ਬਣਾ ਕੇ ਹੀ ਲਾਹ ਲੈ । ਮੈਨੂੰ ਰੋਜ਼ *ਮੇਲ* ਕਰਦੀ ਏ, ਪੁਛਦੀ ਏ, ਕੀ-ਕੁਝ ਕਰ ਲਿਆ ਈ ।"

"ਉਹ ਆਪਣਾ ਕਰਜ਼ ਵੀ ਲਾਹ ਰਹੀ ਏ ?"

"ਕਹਿੰਦੀ ਏ, ਮੈਂ ਵੀ ਲਾਹਵਾਂਗੀ, ਜਦੋਂ ਮੌਕਾ ਮਿਲਿਆ ।"

"ਭਾਈ ਸਾਹਿਬ ! ਨਸੀਬਾਂ ਵਾਲੇ ਹੋ । ਬੇ-ਵਿਚੋਲਾ ਵਹੁਟੀ ਚੰਗੀ ਰਹੀ ਜੇ । ਸ਼ਕੁੰਤਲਾ ਨੇ ਮੈਨੂੰ ਇਹੋ ਜਿਹਾ ਕੰਮ ਸੌਖਿਆਂ ਨਹੀਂ ਸੀ ਕਰਨ ਦੇਣਾ ।"

ਬੱਗਾ ਆਪਣਾ ਲਫ਼ਾਫ਼ਾ ਫੋਲਣ ਲਗਾ, ਜਿਸ 'ਚੋਂ ਉਹਨੇ ਪਹਿਲੀਆਂ ਤਸਵੀਰਾਂ ਕੱਢੀਆਂ ਸਨ। ਜਿਹੜੀ ਤਸਵੀਰ ਉਹ ਲੱਭ ਰਿਹਾ ਸੀ, ਉਹ ਨਾ ਲੱਭੀ। ਉਹਨੇ ਪੁਛਿਆ,

"ਭਾਈ ਸਾਹਿਬ, ਗ਼ਦਰੀ ਬਾਬਿਆਂ ਨੂੰ ਜਾਣਦੇ ਹੋ ?"

"ਕਿਉਂ ਨਹੀਂ। ਸਾਡੇ ਪਿੰਡ ਵੀ ਸੀ ਇਕ ਇਹੋ ਜਿਹਾ ਬਾਬਾ। ਗੁਰਬਖ਼ਸ਼ ਸਿੰਘ ਨਾਂ ਸੀ ਉਹਦਾ।"

"ਮੈਂ ਇਕ ਬਾਬੇ ਦੀ ਤਸਵੀਰ ਕੱਢੀ ਸੀ। ਬਾਬਾ ਭਕਨਾ ਦੀ। ਲੱਭ ਨਹੀਂ ਰਹੀ। ਏਧਰ ਓਧਰ ਹੋ ਗਈ ਏ। ਖ਼ੈਰ, ਬਾਬਿਆਂ ਦੀਆਂ ਤਸਵੀਰਾਂ ਤਾ ਮਿਲ ਜਾਣਗੀਆਂ। ਏਥੋਂ ਉਹਨਾਂ ਦੇ ਯਾਦਗਾਰ ਭਵਨ 'ਚੋਂ। ਉਹਨਾਂ ਤੋਂ ਵਡੇ ਸ਼ਹੀਦ ਤੇ ਯੋਧੇ ਕੌਣ ਹੋਣਗੇ! ਉਹ ਹੈ ਵੀ ਬਹੁਤ ਨੇ। ਇਕ ਵੇਲੇ ਏਥੇ ਉਹਨਾਂ ਦਾ ਜਹਾਜ਼ ਭਰ ਕੇ ਆਇਆ ਸੀ। ਚਾਹੋ ਤਾਂ ਗੈਲਰੀ ਉਹਨਾਂ ਨਾਲ ਹੀ ਭਰ ਲੌ।"

"ਬੱਗਾ ਸਾਹਿਬ, ਸਾਡੇ ਕੋਲ ਬੜੀ ਥਾਂ ਹੋਏਗੀ। ਅਸੀਂ ਓਥੇ ਹਰ ਸ਼ਹੀਦ ਤੇ ਯੋਧਾ ਰਖ ਸਕਾਂਗੇ।"

"ਸਾਡੇ ਏਥੋਂ ਨੇੜੇ ਹੀ ਗ਼ਦਰੀ ਬਾਬਿਆਂ ਦਾ ਭਵਨ ਏ। ਓਥੋਂ ਤਸਵੀਰਾਂ ਤੇ ਹੋਰ ਸਾਰੀ ਜਾਣਕਾਰੀ ਮਿਲ ਜਾਏਗੀ। ਉਹਨਾਂ ਵੀ ਇਕ ਗੈਲਰੀ ਖੋਲ੍ਹੀ ਹੋਈ ਏ। ਉਹ ਵੀ ਵੇਖ ਲੈਣਾ।"

ਬੱਗੇ ਨੇ ਲਫ਼ਾਫ਼ਾ ਰਖ ਦਿਤਾ।

"ਇਹ ਦੱਸੋ, ਭਾਈ ਸਾਹਿਬ, ਕੀ ਅਸੀਂ ਤੁਹਾਡੀ ਗੈਲਰੀ 'ਚ ਆਰਥਕਤਾ ਦੇ ਯੋਧੇ ਵੀ ਰਖ ਸਕਦੇ ਹਾਂ ?"

"ਇਹ ਕਿਹੜੇ ਯੋਧੇ ਹੁੰਦੇ ਨੇ ?"

"ਮੈਂ ਸਮਝਾਨਾ ਤੁਹਾਨੂੰ ? ਲੁਧਿਆਣੇ ਇਕ ਕਾਰਖਾਨੇਦਾਰ ਏ, ਹਰਮੀਤ ਸਿੰਘ ਚੋਪੜਾ। *ਚੋਪੜਾ ਨਿਟਵੇਅਰ* ਦਾ ਮਾਲਕ। ਹੁਣ ਬਿਰਧ ਹੋ ਚੁਕਿਐ ਤੇ ਕੰਮ ਉਹਨੇ ਆਪਣੇ ਬੱਚਿਆਂ ਨੂੰ ਸੌਂਪਿਆ ਹੋਇਐ। ਪਿੱਛੋਂ ਲਾਇਲਪੁਰ, ਪਾਕਿਸਤਾਨ, ਦਾ ਏ। ਜਦੋਂ ਦੇਸ ਦੀ ਵੰਡ ਹੋਈ, ਉਹ ਓਧਰੋਂ ਆ ਏਥੇ ਲੁਧਿਆਣੇ ਆ ਵੱਸਿਆ। ਲਾਇਲਪੁਰ ਉਹ ਬੱਜ਼ਾਜ਼ੀ ਦੀ ਫੜੀ ਲਾਉਂਦਾ ਸੀ। ਏਥੇ ਉਹ ਸਵੈਟਰਾਂ ਦੀ ਰੇੜ੍ਹੀ ਲਾਉਣ ਲਗ ਪਿਆ। ਕੋਈ ਟੁੱਟੀ-ਭੱਜੀ ਰੇੜੀ ਉਹਨੂੰ ਲਭ ਗਈ। ਲੁਧਿਆਣੇ ਦੀ ਕੋਈ ਗਲੀ ਨਹੀਂ ਹੋਏਗੀ, ਜਿਥੋਂ ਉਹਦੀ ਖੜਖੜਾਂਦੀ ਰੇੜੀ ਨਾ ਲੰਘੀ ਹੋਵੇ। ਏਸ ਰੇੜੀ ਤੋਂ ਬਾਅਦ ਉਹਨਾਂ ਰੇੜਾ ਲੈ ਲਿਆ। ਫੇਰ ਉਹਨੇ ਇਕ ਛੋਟੀ ਜਿਹੀ ਦੁਕਾਨ ਲੈ ਲਈ। ਸ਼ਹਿਰੋਂ ਬਾਹਰਵਾਰ। ਓਥੇ ਇਕ ਬੁਣਾਈ-ਮਸ਼ੀਨ ਲਾ ਦਿੱਤੀ। ਸਾਮਾਨ ਤਿਆਰ ਕਰਨ ਲਗ ਪਿਆ। ਏਨੇ 'ਚ ਉਹਦਾ ਵਡਾ ਪੁੱਤਰ ਜਵਾਨ ਹੋ ਗਿਆ। ਉਹਨੇ ਰੇੜਾ ਉਹਦੇ ਹਵਾਲੇ ਕਰ ਦਿਤਾ। ਇਹ ਰੇੜਾ ਹੁਣ ਬਗਾਨਾ ਮਾਲ ਨਹੀਂ, ਆਪਣਾ ਮਾਲ ਵੇਚਣ ਲਗ ਪਿਆ। ਫੇਰ ਉਹਨੇ ਇਕ ਹੋਰ ਮਸ਼ੀਨ ਲਾ ਲਈ ਤੇ ਫੇਰ ਇਕ ਹੋਰ। ਇਹ ਸਿਲਸਲਾ ਚਲਦਾ ਰਿਹਾ। ਫੇਰ ਉਹਨੇ ਇਕ ਫ਼ੈਕਟਰੀ ਲਾਈ। ਫੇਰ ਕਈ ਹੋਰ ਫ਼ੈਕਟਰੀਆਂ। ਉਹਦਾ ਮਾਲ ਸਾਰੇ ਹਿੰਦੁਸਤਾਨ 'ਚ ਵਿਕਣ ਲਗ

ਪਿਆ। ਬਾਹਰ ਵੀ ਜਾਣ ਲਗ ਪਿਆ। ਅੱਜ ਉਹ ਲੁਧਿਆਣੇ ਦਾ ਮੁਕਟ ਬਣਿਆ ਹੋਇਐ। ਏਸ ਥਾਂ ਉਹ ਕਿਵੇਂ ਪਹੁੰਚਿਆ? ਉਹਨੇ ਕੰਗਾਲੀ ਤੇ ਦਲਿੱਦਰ ਵਿਰੁਧ ਸੰਗਰਾਮ ਕੀਤਾ। ਮਿੱਟੀ ਨਾਲ ਮਿੱਟੀ ਹੋਇਆ ਤੇ ਫੇਰ ਓਸ ਮਿੱਟੀ 'ਚੋਂ ਉਠ ਖਲੋਤਾ। ਉਹਦਾ ਘੋਲ ਕਿਸੇ ਯੋਧੇ ਜਾਂ ਸ਼ਹੀਦ ਨਾਲੋਂ ਘਟ ਨਹੀਂ ਸੀ..."

ਦਿਉਲ ਚੌਂਕ ਪਿਆ। ਏਸ ਤਰ੍ਹਾਂ ਦੀ ਦਲੀਲ ਬਹਾਦਰੀ ਤੇ ਸ਼ਹੀਦੀ ਦੇ ਸੰਕਲਪ ਦੀ ਖਿੱਲੀ ਉਡਾਉਂਦੀ ਸੀ। ਉਹਨੇ ਬੱਗੇ ਨੂੰ ਟੋਕ ਦਿਤਾ,

"ਬੱਗਾ ਸਾਹਿਬ, ਜੇ ਚੋਪੜੇ ਨੂੰ ਯੋਧਾ ਮੰਨ ਵੀ ਲਈਏ ਤਾਂ ਉਹ ਆਪਣੇ ਪਰਵਾਰ ਦਾ ਯੋਧਾ ਏ। ਉਹਨੇ ਆਪਣੇ ਪਰਵਾਰ ਦੀ ਗ਼ਰੀਬੀ ਦੂਰ ਕੀਤੀ। ਜਾਂ ਉਹ ਲੁਧਿਆਣੇ ਦੀ ਹੌਜ਼ਰੀ ਸਨਅਤ ਦਾ ਯੋਧਾ ਏ। ਉਹਨੇ ਇਹਨੂੰ ਨਵੀਆਂ ਸਿਖਰਾਂ 'ਤੇ ਪਹੁੰਚਾਇਆ। ਉਹ ਓਸ ਤਰ੍ਹਾਂ ਦਾ ਯੋਧਾ ਨਹੀਂ, ਜਿਹੋ ਜਿਹਾ ਮੈਂ ਭਾਲਣ ਨਿਕਲਿਆ ਹਾਂ।"

"ਠੀਕ ਕਹਿ ਰਹੇ ਹੋ", ਬੱਗਾ ਇਕਦਮ ਸਹਿਮਤ ਹੋ ਗਿਆ। ਮੈਂ ਇਹ ਬਹਿਸ ਤੁਹਾਨੂੰ ਐਵੇਂ ਸਪਸ਼ਟ ਕਰਨ ਲਈ ਛੇੜੀ ਸੀ।"

"ਚੋਪੜੇ ਵਰਗਾ ਤਾਂ ਮੇਰਾ ਦੋਸਤ ਸ਼ਮਸ਼ੇਰ ਸਿੰਘ ਵੀ ਏ। *ਯੂਨੀਕ ਨਿਟਵੇਅਰ* ਵਾਲਾ। ਜਾਣਦੇ ਹੋ ਨਾ ਉਹਨੂੰ?"

"ਜਾਣਦਾ ਹਾਂ। ਦੋ-ਚਾਰ ਵਾਰ ਮੁਲਾਕਾਤ ਹੋਈ ਏ।"

"ਉਹ ਮੇਰਾ ਜਮਾਤੀ ਏ, ਸਕੂਲ ਵੇਲੇ ਦਾ। ਕਲ੍ਹ ਮੈਂ ਉਹਦੇ ਕੋਲ ਹੀ ਸਾਂ। ਚੋਪੜੇ ਤੇ ਸ਼ਮਸ਼ੇਰ ਨੂੰ ਤੁਸੀਂ ਇਹ ਦਰਸਾਣ ਲਈ ਵਰਤ ਸਕਦੇ ਹੋ ਕਿ ਸਿੱਖਾਂ ਨੇ ਬੜੀ ਤਰੱਕੀ ਕੀਤੀ ਏ..."

"ਇੰਜ ਵੀ ਕੀਤਾ ਜਾ ਸਕਦੈ। ਪਰ ਇਹ ਅੱਧਾ ਸੱਚ ਹੋਏਗਾ। ਤਰੱਕੀ ਸਭ ਨੇ ਕੀਤੀ ਏ। ਦੇਸ ਦਾ ਵਿਕਾਸ ਹੋ ਰਿਹੈ। ਗੰਗਾ ਵਗ ਰਹੀ ਏ, ਜਿਹੜਾ ਚਾਹੇ ਡੁਬਕੀ ਲਾ ਲਵੇ। ਕੋਈ ਰੋਕਦਾ ਨਹੀਂ। ਇਕ ਤਰ੍ਹਾਂ ਮੇਰੀ ਵੀ ਡੁਬਕੀ ਲਗੀ ਏ। ਸ਼ੁਰੂ-ਸ਼ੁਰੂ 'ਚ ਮੇਰਾ ਕਾਲਮ ਪੰਜਾਬ ਤੇ ਦਿੱਲੀ ਦੇ ਸਿਰਫ਼ ਤਿੰਨ ਅਖ਼ਬਾਰਾਂ 'ਚ ਛਪਦਾ ਸੀ। ਹੁਣ ਇਹ ਸਾਰੇ ਦੇਸ ਦੇ ਬੱਤੀ ਅਖ਼ਬਾਰਾਂ 'ਚ ਤੇ ਦੱਖਣ 'ਚ ਤ੍ਰਿਵਿੰਥੰਪੁਰਮ ਤੇ ਬੰਗਲੌਰ ਦੇ ਅਖ਼ਬਾਰਾਂ ਵਿਚ ਵੀ ਛਪਦੈ। ਏਥੇ ਵਾਹਗਿਉਂ ਪਾਰ, ਲਾਹੌਰ ਦੇ ਅਖ਼ਬਾਰ 'ਚ ਵੀ ਛਪਣ ਲਗ ਪਿਐ..."

"ਹੁਣ ਸਮਝ ਲਗੀ ਏ, ਬੱਗਾ ਸਾਹਿਬ, ਕਾਲਮ ਲਿਖਣ ਵਾਲੇ ਦਿਨ ਤੁਹਾਨੂੰ ਏਨੀ ਟੈਂਸ਼ਨ ਕਿਉਂ ਹੁੰਦੀ ਏ।"

"ਨਹੀਂ, ਟੈਂਸ਼ਨ ਤਾਂ ਐਵੇਂ ਹੀ ਹੋ ਜਾਂਦੀ ਏ। ਮੇਰੀ ਆਦਤ ਹੀ ਠੀਕ ਨਹੀਂ। ਜਿਹੜਾ ਮੈਂ ਕੰਮ ਕਰਨਾ ਹੁੰਦੈ, ਮੇਰੇ ਸਿਰ ਨੂੰ ਚੜ੍ਹ ਜਾਂਦੈ।"

"ਕਲ੍ਹ ਮੇਰੀ ਵਿਰਕ ਸਾਹਿਬ ਨਾਲ ਗੱਲ ਹੋਈ ਸੀ। ਤੁਹਾਨੂੰ ਦਸਿਆ ਹੋਣੈਂ ਉਹਨਾਂ। ਕਹਿੰਦੇ ਸਨ, ਜੇ ਸ਼ਹੀਦ ਤੇ ਯੋਧੇ ਚਾਹੀਦੇ ਜੇ ਤਾਂ ਉਹ ਪੁਲਸ ਫ਼ੋਰਸ 'ਚ ਵੀ ਹੈ ਨੇ।"

"ਭਾਈ ਸਾਹਿਬ, ਸਾਡੇ ਦੇਸ 'ਚ ਪੁਲਸੀਏ ਨੂੰ ਸ਼ਹੀਦ ਜਾਂ ਯੋਧਾ ਮੰਨਣ ਨੂੰ ਕੋਈ ਵੀ

ਤਿਆਰ ਨਹੀਂ ਜੇ। ਇਹ ਨਹੀਂ ਕਿ ਪੁਲਸ 'ਚ ਬਹਾਦਰ ਨਹੀਂ ਹੁੰਦੇ। ਪੁਲਸ ਹੀ ਕੀ, ਚੋਰ-ਡਾਕੂ ਵੀ ਬੜੇ ਬਹਾਦਰ ਹੁੰਦੇ ਨੇ, ਪਰ ਉਹ ਸਾਡੇ ਸ਼ਹੀਦ ਜਾਂ ਯੋਧੇ ਨਹੀਂ ਬਣ ਸਕਦੇ। ਜਿੱਥੋਂ ਤਕ ਪੁਲਸ ਵਾਲਿਆਂ ਦਾ ਸਵਾਲ ਏ, ਜਦੋਂ ਏਥੇ ਅੱਤਵਾਦ ਦਾ ਜ਼ੋਰ ਹੁੰਦਾ ਸੀ, ਪੁਲਸ ਨੇ ਆਪ ਵੀ ਬੜੀ ਅੱਤ ਚੁੱਕੀ ਹੋਈ ਸੀ। ਪੁਲਸ ਨੇ ਬੜੇ ਬੇਦੋਸੇ ਫੜੇ। ਬੜੇ ਬੇਦੋਸੇ ਮਾਰੇ। ਰਾਤੀਂ ਅੱਤਵਾਦੀ ਚੰਮ ਦੀਆਂ ਚਲਾਂਦੇ ਤੇ ਦਿਨੇ ਪੁਲਸੀਏ। ਪੁਲਸ ਨੇ ਬੜਾ ਪੈਸਾ ਬਣਾਇਆ। ਇਕ ਪੁਲਸ ਅਫ਼ਸਰ ਨੇ ਸਾਡੇ ਸ਼ਹਿਰ 'ਚ ਬੰਗਲਾ ਪਾਇਆ, ਜਿਸ ਦੇ ਕੋਠੇ 'ਤੇ *ਸਵਿਮਿੰਗ ਪੂਲ* ਸੀ। ਸਾਡੇ ਦੇਸ ਲਈ ਇਹ ਬੜੀ ਨਿਆਰੀ ਚੀਜ਼ ਏ। ਇਕ ਹੋਰ ਪੁਲਸ ਅਫ਼ਸਰ ਨੇ ਲੁਧਿਆਣੇ ਮਹਿਲ ਪਾਇਆ। ਬੜੇ ਪੁਲਸੀਆਂ ਨੇ ਬੇਨਾਮੀ ਜਾਇਦਾਦਾਂ ਬਣਾਈਆਂ। ਪੰਜਾਬ 'ਚ। ਦੇਸ 'ਚ ਹੋਰ ਥਾਈਂ ਤੇ ਦੇਸੋਂ ਬਾਹਰ ਵੀ। ਇਕ ਖ਼ਬਰ ਛਪੀ ਸੀ। ਇਹਦੇ ਅਨੁਸਾਰ, ਬ੍ਰਿਟਿਸ਼ ਸਰਕਾਰ ਨੇ ਭਾਰਤ ਸਰਕਾਰ ਨੂੰ ਸੂਚਨਾ ਦਿਤੀ ਸੀ ਕਿ ਬ੍ਰਿਟੇਨ 'ਚ ਕਈ ਭਾਰਤੀ ਪੁਲਸੀਆਂ ਨੇ ਪ੍ਰਾਪਰਟੀਆਂ ਖ਼ਰੀਦੀਆਂ ਹੋਈਆਂ ਨੇ। ਹੈ ਉਹ ਸਾਰੇ ਸਿੱਖ ਸਨ। ਏਥੇ ਅੱਤਵਾਦ ਦੇ ਸਮੇਂ ਸਿੱਖਾਂ ਨੇ ਸਿੱਖਾਂ ਨੂੰ ਹੀ ਲੁੱਟਿਆ। ਸਿੱਖਾਂ ਨੂੰ ਸਿੱਖਾਂ ਨੇ ਹੀ ਮਾਰਿਆ। ਏਸ ਤਰ੍ਹਾਂ ਦੇ ਸਿੱਖਾਂ ਨੂੰ ਯੋਧੇ ਜਾਂ ਸ਼ਹੀਦ ਮੰਨਣਾ ਮੁਸ਼ਕਿਲ ਏ।"

"ਮੁਸ਼ਕਿਲ ਹੀ ਨਹੀਂ, ਨਾ-ਮੁਮਕਿਨ ਏ। ਅਸੰਭਵ! ਸਾਡੀ ਗੈਲਰੀ 'ਚ ਇਹਨਾਂ ਲਈ ਕੋਈ ਥਾਂ ਨਹੀਂ ਹੋ ਸਕਦੀ। ਬੱਗਾ ਸਾਹਿਬ, ਇਹ ਦੱਸੋ ਕਿ ਸੰਤ ਭਿੰਡਰਾਂਵਾਲੇ ਨੂੰ ਕਿੱਥੇ ਰਖੀਏ?" ਦਿਉਲ ਨੂੰ ਜਵਾਹਰ ਸਿੰਘ ਚੇਤੇ ਆ ਗਿਆ।

"ਕਿਤੇ ਵੀ ਨਹੀਂ।" ਬੱਗੇ ਦਾ ਜਵਾਬ ਦੋ-ਟੂਕ ਸੀ। "ਮੇਰੀ ਜਾਚੇ ਨਾ ਉਹ ਸ਼ਹੀਦ ਸੀ ਤੇ ਨਾ ਹੀ ਯੋਧਾ। ਤੁਸੀਂ ਉਹਨੂੰ ਸ਼ਹੀਦ ਸਮਝਦੇ ਹੋ?"

"ਮੈਂ ਅਜੇ ਸਪੱਸ਼ਟ ਨਹੀਂ ਹੋਇਆ। ਕਦੀ ਸਮਝਦਾ ਹਾਂ, ਕਦੀ ਨਹੀਂ। ਮਨ 'ਚ ਬੜੇ ਸਵਾਲ ਉਠਦੇ ਨੇ।"

"ਭਾਈ ਸਾਹਿਬ, ਸਪੱਸ਼ਟ ਹੋਣ ਦੀ ਲੋੜ ਏ। ਤੁਹਾਡੇ ਕੰਮ 'ਚ ਸਵਾਲ ਨਹੀਂ ਉਠਦੇ ਰਹਿਣੇ ਚਾਹੀਦੇ।"

"ਸਪੱਸ਼ਟ ਹੀ ਹੋ ਰਹਾਂ। ਨਾਲੋ ਨਾਲ। ਕੁਝ ਸਵਾਲਾਂ ਦਾ ਜਵਾਬ ਚਾਹੀਦੈ।"

"ਮੈਂ ਤੁਹਾਡੇ ਹਰ ਸਵਾਲ ਦਾ ਜਵਾਬ ਦੇ ਸਕਨਾਂ। ਪਰ ਚੰਗਾ ਹੋਵੇ, ਜੇ ਤੁਸੀਂ ਆਪਣੇ ਸਵਾਲ ਨਸੀਬ ਸਿੰਘ ਨੂੰ ਪੁੱਛੋ।"

"ਨਸੀਬ ਸਿੰਘ ਕੌਣ?"

"ਪੱਤਰਕਾਰ ਏ। ਸਾਡੇ ਇਕ ਏਥੋਂ ਨਿਕਲਦੇ ਪੰਜਾਬੀ ਦੈਨਿਕ 'ਚ ਕੰਮ ਕਰਦੈ। ਕਿਸੇ ਸਮੇਂ ਭਿੰਡਰਾਂਵਾਲੇ ਦਾ ਚੇਲਾ ਹੁੰਦਾ ਸੀ। ਸ਼ਾਇਦ ਅੰਦਰੋਂ ਅਜੇ ਵੀ ਉਹਨੂੰ ਮੰਨਦਾ ਏ।"

"ਮੈਂ ਸੰਤਾਂ ਦੇ ਇਕ ਭਗਤ ਨੂੰ ਤਾਂ ਪਰਸੋਂ ਮਿਲਿਆ ਸਾਂ। ਇਕ ਹੋਰ ਨੂੰ ਮਿਲਦਾ-ਮਿਲਦਾ ਰਹਿ ਗਿਆ ਸਾਂ। ਉਹ ਅਜੇ ਵੀ ਉਡੀਕ ਰਿਹੈ ਮੈਨੂੰ।"

"ਚਲੋ, ਜੇ ਨਸੀਬ ਸਿੰਘ ਕੋਈ ਸ਼ੰਕਾ ਨਾ ਦੂਰ ਕਰ ਸਕਿਆ, ਤਾਂ ਉਹਨੂੰ ਵੀ ਮਿਲ

ਲੈਣਾ। ਮੇਰਾ ਮਸ਼ਵਰਾ ਏ ਕਿ ਜੇ ਅੱਜ ਹੋਰ ਕੁਝ ਨਹੀਂ ਕਰਨਾ ਤਾਂ ਨਸੀਬ ਸਿੰਘ ਨੂੰ ਹੀ ਮਿਲ ਲਓ।"

"ਚਲੋ, ਅੱਜ ਹੋਰ ਕੁਝ ਨਹੀਂ ਕਰਦੇ।"

"ਨਸੀਬ ਸਿੰਘ ਦਾ ਇਕ ਹੋਰ ਵਾਧਾ ਏ। ਉਹ ਸੰਤ ਦੇ ਪਿੱਛੇ ਲੱਗਣ ਤੋਂ ਪਹਿਲਾਂ ਨਕਸਲੀਆ ਵੀ ਰਹਿ ਚੁਕਿਐ। ਪਤਾ ਜੇ ਨਾ ਨਕਸਲੀਆਂ ਦਾ ?"

"ਥੋੜਾ ਬਹੁਤਾ। ਤੁਹਾਡਾ ਮਤਲਬ ਜ਼ਿਆਦਾ ਗਰਮ ਕਮਿਊਨਿਸਟਾਂ ਤੋਂ ਏ ਨਾ ? ਉਹੀਉ, ਜੋ ਸਭ ਕੁਝ ਗੋਲੀ 'ਚੋਂ ਲਭਦੇ ਨੇ ? ਇਕ ਵੇਲੇ ਮੇਰੇ 'ਤੇ ਅਸਰ ਰਿਹਾ ਸੀ ਉਹਨਾਂ ਦਾ। ਕਾਲਜ ਸਮੇਂ।"

"ਉਹੀਉ ਹੀ। ਮਾਉਵਾਦੀ ਨੇ। ਸੱਤਾ ਲੋਕਾਂ ਦੇ ਵੋਟ ਨਾਲ ਨਹੀਂ, ਬੰਦੂਕ ਦੇ ਜ਼ੋਰ ਨਾਲ ਚਾਹੁੰਦੇ ਨੇ। ਹਿੰਸਾ 'ਚ ਯਕੀਨ ਰਖਦੇ ਨੇ। ਏਥੇ ਦੋ-ਤਿੰਨ ਸਾਲ ਉਹਨਾਂ ਦੀ ਚੜ੍ਹ ਮੱਚੀ ਸੀ। ਬਹੁਤੇ ਉਹ ਸਿੱਖ ਸਨ। ਆਦਰਸ਼ ਉਹਨਾਂ ਦੇ ਚੰਗੇ ਸਨ। ਯੋਧੇ ਤੇ ਸ਼ਹੀਦ ਉਹਨਾਂ 'ਚ ਵੀ ਨੇ। ਨਸੀਬ ਸਿੰਘ ਤੁਹਾਨੂੰ ਲਭਾ ਦੇਗਾ ਉਹ ਵੀ।"

"ਪਰ ਬੱਗਾ ਸਾਹਿਬ, ਇਹ ਗਰਮ ਕਮਿਊਨਿਸਟ ਸੋਚਣੀ ਵਾਲੇ ਲੋਕ ਸੰਤਾਂ ਦੇ ਪਿੱਛੇ ਕਿਵੇਂ ਲਗ ਗਏ ?"

"ਇਹ ਵੀ ਤੁਸੀਂ ਨਸੀਬ ਸਿੰਘ ਤੋਂ ਹੀ ਪੁੱਛਣਾ। ਉਹਦੇ ਨਾਲ ਇਹ ਸਭ ਕੁਝ ਹੋਇਆ-ਬੀਤਿਆ ਏ। ਉਹ ਜ਼ਿਆਦਾ ਠੀਕ ਦੱਸੇਗਾ। ਕਿਹੜੇ ਵੇਲੇ ਬੁਲਾਈਏ ਉਹਨੂੰ ? ਅਜੇ ਤਾਂ ਪਹਿਲਾਂ ਲੰਚ ਖਾਓ। ਸ਼ਕੁੰਤਲਾ ਨੇ ਤਿਆਰ ਕਰਵਾਇਆ ਹੋਇਐ। ਫੇਰ ਥੋੜਾ ਚਿਰ ਆਰਾਮ ਕਰੋ। ਨਸੀਬ ਸਿੰਘ ਨੂੰ ਤਿੰਨ-ਚਾਰ ਵਜੇ ਬੁਲਾ ਲੈਨੇ ਹਾਂ। ਦਫ਼ਤਰ ਜਾਂਦਾ ਏਥੋਂ ਹੁੰਦਾ ਜਾਏਗਾ। ਉਹ ਅਖ਼ਬਾਰ 'ਚ ਇਕ ਤਰ੍ਹਾਂ ਸੰਪਾਦਕ ਦੀ ਥਾਂ ਏ। ਦੇਰ ਨਾਲ ਦਫ਼ਤਰ ਜਾਂਦੈ ਤੇ ਅੱਧੀ ਰਾਤ ਤਕ ਓਥੇ ਰਹਿੰਦੈ।"

"ਆ ਜਾਏਗਾ ਬੁਲਾਣ 'ਤੇ ?"

"ਜ਼ਰੂਰ ਆਏਗਾ। ਜਿਸ ਅਖ਼ਬਾਰ ਦਾ ਉਹ ਮੁਲਾਜ਼ਮ ਏ, ਮੈਂ ਉਹਦੇ ਟਰੱਸਟ ਦਾ ਮੈਂਬਰ ਹਾਂ। ਭੱਜਾ ਆਏਗਾ।"

ਦਿਉਲ ਨੂੰ ਬੱਗੇ ਦੇ ਯਕੀਨ ਦੀ ਸਮਝ ਪੈ ਗਈ।

## 4

ਨਸੀਬ ਸਿੰਘ ਭੱਜਾ ਤਾਂ ਨਾ ਆਇਆ, ਪਰ ਆਇਆ ਤਿੱਖੀ ਚਾਲੇ । ਉਹਦਾ ਸਭ ਕੁਝ ਹੀ ਤਿੱਖਾ ਸੀ । ਫ਼ੀਰੋਜ਼ੀ ਮਲਵਈ ਪੱਗ ਦੀ ਚੁੰਝ ਤਿੱਖੀ ਸੀ । ਉਹਦੇ ਆਖ਼ਰੀ ਲੜ ਦੀ ਭੰਨ ਤਿੱਖੀ ਸੀ । ਛਾਤੀ 'ਤੇ ਪੈਂਦੀ ਖੁੱਲ੍ਹੀ ਦਾੜ੍ਹੀ ਦੀ ਨੋਕ ਤਿੱਖੀ ਸੀ । ਗੂਹੜੇ ਬਦਾਮੀ ਕੁੜਤੇ-ਪਜਾਮੇ ਦੀਆਂ ਕਰੀਜ਼ਾਂ ਤਿੱਖੀਆਂ ਸਨ । ਏਥੋਂ ਤਕ ਕਿ ਆਉਂਦਿਆਂ ਹੀ ਜਿਹੜੀ ਨਜ਼ਰ ਉਹਨੇ ਦਿਉਲ 'ਤੇ ਸੁੱਟੀ, ਉਹ ਵੀ ਤਿੱਖੀ ਸੀ । ਪਾਲਿਸ਼ ਕੀਤੀ ਗੁਰਗਾਬੀ ਦੀ ਲਿਸ਼ਕ ਤਿੱਖੀ ਸੀ । ਚਿਲਕੋਰ ਮਾਰਦੀ ਸੀ । ਦਿਉਲ ਜਦੋਂ ਉਹਦੇ ਨਾਲ ਗੱਲੀਂ ਲੱਗਾ, ਉਹਨੂੰ ਮਹਿਸੂਸ ਹੋਇਆ, ਨਸੀਬ ਸਿੰਘ ਦੇ ਬੋਲ ਵੀ ਤਿੱਖੇ ਸਨ । ਰੇਤੀ ਨਾਲ ਘਸਾਏ ਲਗਦੇ ਸਨ ।

ਬੱਗੇ ਨੇ ਉਹਨੂੰ ਇਕ ਦੁਰੇਡੀ ਨੁੱਕਰੇ ਬਿਠਾਇਆ । ਓਥੇ ਸੋਫ਼ੇ ਕੁਝ ਪੁਰਾਣੇ ਸਨ ਤੇ ਉਹਨਾਂ ਉਤੇ ਚੜ੍ਹਿਆ ਕਪੜਾ ਸੂਤੀ ਸੀ ਤੇ ਸਸਤਾ ।

"ਭਾਈ ਸਾਹਿਬ", ਬੱਗਾ ਦਿਉਲ ਨੂੰ ਸੰਬੋਧਨ ਹੋਇਆ, "ਨਸੀਬ ਸਿੰਘ ਤੋਂ ਜੋ ਵੀ ਪੁੱਛਣਾ ਚਾਹੋ, ਪੁੱਛ ਲਓ, ਭਿੰਡਰਾਂਵਾਲੇ ਦਾ ਇਹਦੇ ਤੋਂ ਕੁਝ ਵੀ ਲੁਕਿਆ ਹੋਇਆ ਨਹੀਂ । ਵੈਸੇ ਵੀ ਬੜਾ ਸਿਧਾਂਤਕਾਰ ਜੇ ਇਹ ।"

ਫੇਰ ਉਹ ਨਸੀਬ ਸਿੰਘ ਵਲ ਹੋਇਆ,

"ਤੂੰ ਦਿਉਲ ਸਾਹਿਬ ਦੀ ਇੰਟਰਵਿਊ ਪੜ੍ਹੀ ਏ ?"

"ਪੜ੍ਹੀ ਏ । ਬੱਗਾ ਸਾਹਿਬ, ਮੈਂ ਸਮਝਨਾਂ, ਇਹ ਇੰਟਰਵਿਊ ਕਾਫ਼ੀ ਨਹੀਂ । ਇਹ ਅਖ਼ਬਾਰ ਅੰਗ੍ਰੇਜ਼ੀ ਵਿਚ ਸਿਰਫ਼ ਸ਼ਹਿਰਾਂ 'ਚ ਪੜ੍ਹਿਆ ਜਾਂਦੈ । ਮੇਰਾ ਸੁਝਾਅ ਏ, ਸਾਡਾ ਅਖ਼ਬਾਰ ਵੀ ਇਹਨਾਂ ਦੀ ਇੰਟਰਵਿਊ ਛਾਪੇ । ਸਾਡੇ ਪਾਠਕ ਪਿੰਡਾਂ 'ਚ ਵੀ ਨੇ । ਇਹਨਾਂ ਦੀ ਖ਼ਬਰ ਹਰ ਥਾਂ ਪਹੁੰਚ ਜਾਏਗੀ । ਓਥੇ ਪਸੰਦ ਵੀ ਜ਼ਿਆਦਾ ਕੀਤੀ ਜਾਏਗੀ ।"

"ਖ਼ਿਆਲ ਮਾੜਾ ਨਹੀਂ । ਫੋਟੋਗਰਾਫ਼ਰ ਨੂੰ ਵੀ ਸੱਦ ਲੈ ਫੇਰ ।"

"ਮੈਂ ਉਹਨੂੰ ਕਹਿ ਆਇਆਂ । ਉਹ ਚਾਰ ਕੁ ਵਜੇ ਪਹੁੰਚ ਜਾਏਗਾ ।"

"ਇਹ ਹੋਈ ਨਾ ਗੱਲ !"

ਬੱਗਾ ਉਠ ਖਲੋਤਾ ਤੇ ਆਪਣੀ ਪਹਿਲੀ ਥਾਂ ਵਲ ਜਾਣ ਲਗਾ ।

"ਬੱਗਾ ਸਾਹਿਬ, ਨਾਲ ਬੈਠੋ ਤੁਸੀਂ ਵੀ," ਦਿਉਲ ਨੇ ਸੁਲਾਹ ਮਾਰੀ ।

"ਨਹੀਂ, ਮੇਰੀ ਲੋੜ ਨਹੀਂ । ਮੈਂ ਨਸੀਬ ਸਿੰਘ ਦੀਆਂ ਗੱਲਾਂ ਪਹਿਲੋਂ ਵੀ ਸੁਣੀਆਂ ਹੋਈਆਂ ਨੇ । ਇੱਚਰਾਂ ਨੂੰ ਮੈਂ ਹੋਰ ਕੁਝ ਕਰ ਲੈਨਾਂ । ਨਸੀਬ ਸਿੰਘ, ਚਾਹ ਪੀਏਂਗਾ ਜਾਂ ਕਾਫ਼ੀ ?"

"ਬੱਗਾ ਸਾਹਿਬ, ਚਾਹ ਤਾਂ ਰੋਜ਼ ਪੀਂਦੇ ਹਾਂ। ਅੱਜ ਕਾਫ਼ੀ ਮਿਲ ਜਾਏ ਤਾ ਚੰਗੈ।"

ਬੱਗਾ ਉਹਨਾਂ ਨੂੰ ਓਥੇ ਛਡ ਗਿਆ।

"ਨਸੀਬ ਸਿੰਘ ਜੀ", ਦਿਉਲ ਬੋਲਿਆ, "ਮੁਆਫ਼ ਕਰਨਾ, ਮੈਂ ਤੁਹਾਡੇ ਜਿਹਾ ਸਿੱਖ ਨਹੀਂ। ਮੇਰੇ ਸਾਰੇ ਕੱਕੇ ਗ਼ਾਇਬ ਨੇ। ਪਰ ਯਕੀਨ ਰਖਣਾ, ਅੰਦਰੋਂ ਮੈਂ ਕਿਸੇ ਵੀ ਪੰਜ-ਕਕਾਰੀ ਸਿੱਖ ਨਾਲੋਂ ਘਟ ਨਹੀਂ ਜੇ।"

"ਇਹਦੇ 'ਚ ਕੀ ਸ਼ੱਕ ਏ", ਨਸੀਬ ਸਿੰਘ ਨੇ ਪ੍ਰੋੜ੍ਹਤਾ ਕੀਤੀ, "ਜੇ ਘਟ ਸਿੱਖ ਹੁੰਦੇ ਤਾਂ ਇਹੋ ਜਿਹੇ ਮਿਸ਼ਨ "ਤੇ ਨਾ ਨਿਕਲ ਪੈਂਦੇ। ਦਿਉਲ ਸਾਹਿਬ, ਮੈਂ ਸਮਝਨਾਂ। ਤੁਸੀਂ ਸਵੀਡਨ ਜਿਹੇ ਦੇਸ 'ਚ ਰਹਿੰਦੇ ਹੋ। ਓਥੇ ਪੰਜ-ਕਕਾਰੀ ਸਿੱਖ ਰਹਿ ਸਕਣਾ ਮੁਸ਼ਕਿਲ ਏ। *ਪ੍ਰੈਕਟੀਕਲ* ਨਹੀਂ।"

ਦਿਉਲ ਨੂੰ ਧਰਵਾਸ ਹੋਇਆ।

"ਤੁਸੀਂ ਮੇਰੇ ਵਲ ਵੇਖੋ," ਨਸੀਬ ਸਿੰਘ ਅੱਗੇ ਬੋਲਿਆ, "ਮੈਂ ਤਾਂ ਪੰਜਾਬ 'ਚ ਰਹਿਨਾਂ। ਸੌ ਫ਼ੀ ਸਦੀ ਪੰਜ-ਕਕਾਰੀ ਸਿੱਖ ਮੈਂ ਵੀ ਨਹੀਂ ਜੇ। ਮੇਰੀ ਧਾਰਨਾ ਏ, ਅਸਲ ਸਿੱਖ ਉਹੀਉ ਏ, ਜਿਹੜਾ ਅੰਦਰੋਂ ਸਿੱਖ ਹੋਏ। ਮੇਰਾ ਵਿਸ਼ਵਾਸ ਕਰਨਾ ਤੁਸੀਂ, ਮੈਂ ਅੰਮ੍ਰਿਤ ਨਹੀਂ ਛਕਿਆ ਹੋਇਆ। ਪ੍ਰਭਾਤੀਂ ਉਠ ਕੇ ਪਾਠ ਨਹੀਂ ਕਰਦਾ। ਮੈਂ ਸਵੱਖਤੇ ਉਠ ਹੀ ਨਹੀਂ ਸਕਦਾ, ਪਾਠ ਕੀ ਕਰਨੈਂ। ਅੱਧੀ ਰਾਤ ਤਾਂ ਮੈਨੂੰ ਦਫ਼ਤਰ 'ਚ ਹੀ ਹੋ ਜਾਂਦੀ ਏ। ਚਿਰਾਕੇ ਸੌਣ ਨਾਲ ਜਾਗ ਵੀ ਚਿਰਾਕੀ ਖੁਲ੍ਹਦੀ ਏ। ਮੈਂ ਗੁਰਦਵਾਰੇ ਵੀ ਨਹੀਂ ਜੇ ਜਾਂਦਾ। ਵਕਤ ਹੀ ਨਹੀਂ ਹੁੰਦਾ। ਤੁਸੀਂ ਇਹ ਸਮਝ ਲਓ ਕਿ ਅੰਦਰੋਂ ਅਸੀਂ ਇੱਕੋ ਜਿਹੇ ਸਿੱਖ ਹਾਂ।"

ਦਿਉਲ ਨੂੰ ਸੌਖ ਮਹਿਸੂਸ ਹੋਈ। ਉਸ ਪੁਛਿਆ,

"ਤੁਹਾਨੂੰ ਬਹੁਤ ਛੇਤੀ ਤਾਂ ਨਹੀਂ ?"

"ਬਿਲਕੁਲ ਨਹੀਂ। ਏਥੇ ਵੀ ਮੈਂ ਡਿਊਟੀ 'ਤੇ ਹਾਂ। ਮਾਲਕਾਂ ਨੇ ਸੱਦਿਐ। ਤੁਹਾਨੂੰ ਸ਼ਾਇਦ ਪਤਾ ਨਹੀਂ, ਬੱਗਾ ਸਾਹਿਬ ਸਾਡੇ ਅਖ਼ਬਾਰ ਦੇ ਟਰੱਸਟੀ ਨੇ। ਨਾਲੇ, ਮੈਂ ਦਫ਼ਤਰੋਂ ਵੀ ਹੁੰਦਾ ਆਇਆਂ। ਸਭ ਨੂੰ ਕੰਮੇਂ ਲਾ ਆਇਆਂ। ਜੇ ਵਾਪਸ ਸ਼ਾਮੀਂ ਸੱਤ ਵਜੇ ਤਕ ਵੀ ਪਹੁੰਚ ਜਾਵਾਂ, ਤਾਂ ਵੀ ਠੀਕ ਏ।"

ਦਿਉਲ ਸੋਚਣ ਲਗਾ, ਕਿੱਥੋਂ ਸ਼ੁਰੂ ਕਰੇ। ਏਨੇ ਨੂੰ ਬੱਗੇ ਦਾ ਰਸੋਈਆ ਆਇਆ ਤੇ ਦੋ ਮੱਗ ਕਾਫ਼ੀ ਤੇ ਕੁਝ ਬਿਸਕੁਟ ਰਖ ਕੇ ਚਲਾ ਗਿਆ।

#

"ਨਸੀਬ ਸਿੰਘ ਜੀ, ਕੀ ਅਸੀਂ ਸੰਤ ਭਿੰਡਰਾਂਵਾਲੇ ਨੂੰ ਸ਼ਹੀਦ ਮੰਨ ਸਕਦੇ ਹਾਂ ?" ਦਿਉਲ ਨੇ ਸਿੱਧਾ ਸਵਾਲ ਕੀਤਾ।

"ਸੋਲਾਂ ਆਨੇ ! ਸੌ ਫ਼ੀਸਦੀ !!" ਨਸੀਬ ਸਿੰਘ ਨੇ ਪੂਰੇ ਜ਼ੋਰ ਨਾਲ ਕਿਹਾ। ਆਵਾਜ਼ ਕੁਝ ਉੱਚੀ ਕਰਕੇ।" ਸੰਤ ਪੰਥ ਤੇ ਕੌਮ ਦੇ ਸ਼ਹੀਦ ਸਨ। ਵਿਲੱਖਣ ਸਨ। ਸਮਕਾਲੀ ਸਿੱਖ ਇਤਿਹਾਸ 'ਚ ਮੈਨੂੰ ਉਹਨਾਂ ਜਿਹਾ ਕੋਈ ਹੋਰ ਸ਼ਹੀਦ ਨਹੀਂ ਦਿਸਦਾ। ਜੇ ਉਹ ਦਿੱਲੀ

ਦਰਬਾਰ ਦਾ ਕਾਰਿੰਦਾ ਬਣਨਾ ਸਵੀਕਾਰ ਕਰ ਲੈਂਦੇ, ਮਾਲਾ-ਮਾਲ ਹੋ ਜਾਂਦੇ। ਪਰ ਉਹਨਾਂ ਇਹ ਸਵੀਕਾਰ ਨਾ ਕੀਤਾ। ਉਹ ਸਿੱਖ ਕਾਜ਼ ਨੂੰ ਸਮਰਪਤ ਸਨ। ਉਹ ਸਿੱਖ ਹਿਤਾਂ ਲਈ ਸੰਘਰਸ਼ ਕਰਦੇ ਸ਼ਹੀਦ ਹੋ ਗਏ।"

ਨਸੀਬ ਸਿੰਘ ਹੋਰ ਤਰ੍ਹਾਂ ਦੀ ਭਾਸ਼ਾ ਬੋਲਣ ਲਗ ਪਿਆ ਸੀ। ਦਿਉਲ ਨੂੰ ਓਪਰੀ ਲੱਗੀ। ਸਮਝਣ ਲਈ ਦਿਮਾਗ 'ਤੇ ਜ਼ੋਰ ਪਾਉਣਾ ਪਿਆ। ਉਹਨੂੰ ਨਸੀਬ ਸਿੰਘ ਦੇ ਦਾਹਵੇ 'ਚ ਕਮਜ਼ੋਰੀ ਦਿੱਸੀ। ਉਸ ਪੁਛਿਆ,

"ਸੰਤ ਤਾਂ ਦਰਬਾਰ ਸਾਹਿਬ 'ਚ ਘਿਰੇ ਹੋਏ ਸਨ। ਨਾ ਵੀ ਚਾਹੁੰਦੇ ਤਾਂ ਵੀ ਸ਼ਹੀਦ ਹੁੰਦੇ ?"

"ਨਹੀਂ, ਜੇ ਉਹ ਚਾਹੁੰਦੇ ਤਾਂ ਏਸ ਘੇਰੇ 'ਚੋਂ ਨਿਕਲ ਸਕਦੇ ਸਨ। ਤਿੰਨ-ਚਾਰ ਜੂਨ ਚੁਰਾਸੀ ਨੂੰ, ਫੌਜ ਦੇ ਹਮਲੇ ਸਮੇਂ, ਕੁਝ ਲੋਕ ਨਿਕਲੇ ਵੀ ਸਨ। ਕਈ ਗੁਪਤ ਰਾਹ ਸਨ ਓਥੋਂ ਨਿਕਲਣ ਦੇ। ਪਰ ਉਹ ਨਾ ਨਿਕਲੇ। ਉਹਨਾਂ ਦੇ ਕੁਝ ਨਿਕਟਵਰਤੀਆਂ ਨੇ ਸਲਾਹ ਵੀ ਦਿਤੀ, ਸੰਤ ਜੀ ਨਿਕਲ ਜਾਓ। ਬਹੁਤਿਆਂ ਨੇ ਵਿਰੋਧਤਾ ਕੀਤੀ। ਜਨਰਲ ਸੁਬੇਗ ਸਿੰਘ ਨੇ ਵੀ। ਉਹ ਉਸ ਸਮੇਂ ਦਰਬਾਰ ਸਾਹਿਬ ਦੀ ਰਖਿਆ ਦਾ ਇੰਚਾਰਜ ਸੀ। ਸੰਤ ਜੀ ਨੇ ਅੰਦਰ ਹੀ ਰਹਿਣਾ ਸਵੀਕਾਰ ਕੀਤਾ। ਅਸਲ 'ਚ, ਉਹਨਾਂ ਨੂੰ ਅਗਾਮੀ ਹੀ ਅਨੁਭਵ ਸੀ ਕਿ ਉਹਨਾਂ ਦੀ ਸ਼ਹੀਦੀ ਏਸ ਪ੍ਰਕਾਰ ਹੀ ਹੋਣੀ ਏ। ਉਹਨਾਂ ਨੂੰ ਉਵੇਂ ਹੀ ਘੇਰਾ ਪੈਣਾ ਏ, ਜਿਵੇਂ ਚਮਕੌਰ ਸਾਹਿਬ ਦੀ ਗੜ੍ਹੀ ਨੂੰ ਪਿਆ ਸੀ। ਸੰਤ ਛੇ ਜੂਨ ਚੁਰਾਸੀ ਦੀ ਸਵੇਰ ਨੂੰ, ਗੋਲੀ-ਸਿੱਕਾ ਖ਼ਤਮ ਹੋ ਜਾਣ ਪਿੱਛੋਂ, ਆਪਣੇ ਜੁਝਾਰ ਸਾਥੀਆਂ ਨੂੰ ਨਾਲ ਲਈ, ਜੈਕਾਰੇ ਲਾਉਂਦੇ, ਅਕਾਲ ਤਖ਼ਤੋਂ ਨਿਕਲ, ਪਰਕਰਮਾ 'ਚ ਨਿਤਰੇ ਤੇ ਫ਼ੌਜੀ ਗੋਲੀਆਂ ਦੀ ਬੁਛਾੜ 'ਚ ਸ਼ਹੀਦੀ ਪਾ ਗਏ।"

ਨਸੀਬ ਸਿੰਘ ਨੇ ਉਸ ਖ਼ੂਨੀ ਸਵੇਰ ਦੀ ਤਸਵੀਰ ਵਾਹ ਦਿਤੀ।

"ਨਸੀਬ ਸਿੰਘ ਜੀ, ਇਹ ਜ਼ਿਆਦਾ ਠੀਕ ਨਾ ਹੁੰਦਾ, ਜੇ ਸੰਤ ਆਪਣਾ ਸੰਘਰਸ਼ ਦਰਬਾਰ ਸਾਹਿਬ ਅੰਦਰੋਂ ਨਹੀਂ, ਬਾਹਰੋਂ ਚਲਾਂਦੇ ?"

"ਇਹ ਕੁਝ ਜਟਿਲ ਸਮੱਸਿਆ ਏ", ਨਸੀਬ ਸਿੰਘ ਚੌਕੰਨਾ ਹੋ ਗਿਆ ਤੇ ਸੋਚ-ਸੋਚ ਕੇ ਬੋਲਣ ਲਗਾ, "ਇਹ ਸੰਤਾਂ ਦੇ ਆਪਣੇ ਵੱਸ ਨਹੀਂ ਸੀ। ਸਰਕਾਰੀ ਏਜੰਸੀਆਂ ਉਹਨਾਂ ਨੂੰ ਅੰਦਰ ਧੱਕ ਰਹੀਆਂ ਸਨ। ਗੁਰਦਵਾਰਿਆਂ ਦੇ ਮਾਲਕ ਵੀ ਨਹੀਂ ਸਨ ਚਾਹੁੰਦੇ ਕਿ ਸੰਤ ਬਾਹਰ ਰਹਿਣ। ਉਹ ਡਰਦੇ ਸਨ ਕਿ ਜੇ ਸੰਤ ਬਾਹਰ ਰਹੇ ਤੇ ਉਹਨਾਂ ਦੇ ਅਨੁਯਾਈਆਂ ਨੇ ਗੁਰਦਵਾਰਿਆਂ 'ਤੇ ਕਬਜ਼ਾ ਕਰ ਲੈਣੈਂ ਤੇ ਉਹਨਾਂ ਤੋਂ ਗੁਰੂ ਦੀ ਗੋਲਕ ਖੋਹ ਲੈਣੀ ਏ...ਅਸਲ 'ਚ ਸੰਤਾਂ ਲਈ ਹੋਰ ਕੋਈ ਰਾਹ ਰਹਿ ਹੀ ਨਹੀਂ ਸੀ ਗਿਆ।"

ਮਤਲਬ ਇਹ ਸੀ ਕਿ ਦਰਬਾਰ ਸਾਹਿਬ ਅੰਦਰ ਰਹਿਣਾ ਸੰਤਾਂ ਦਾ ਆਪਣਾ ਫ਼ੈਸਲਾ ਨਹੀਂ ਸੀ। ਉਹਨਾਂ ਨੂੰ ਉਥੇ ਰਹਿਣ 'ਤੇ ਮਜਬੂਰ ਕੀਤਾ ਗਿਆ ਸੀ। ਦਿਉਲ ਦਾ ਦਿਲ ਇਹ ਮੰਨਣ ਨੂੰ ਨਾ ਕੀਤਾ। ਜੇ ਸੰਤ ਬਾਹਰ ਨਿਕਲਣਾ ਚਾਹੁੰਦੇ ਤਾਂ ਉਹਨਾਂ ਨੂੰ ਕੋਈ ਵੀ ਰੋਕ ਨਹੀਂ ਸੀ ਸਕਦਾ। ਵਧ ਤੋਂ ਵਧ ਉਹਨਾਂ ਦੀ ਗ੍ਰਿਫ਼ਤਾਰੀ ਹੋ ਜਾਂਦੀ। ਦਿਉਲ

ਨੇ ਏਸ ਗੱਲ ਨੂੰ ਓਥੇ ਹੀ ਛੱਡ ਦਿਤਾ। ਹੋਰ ਲਟਕਾਉਣ ਦਾ ਕੋਈ ਫ਼ਾਇਦਾ ਨਹੀਂ ਸੀ। ਅਗਲੀ ਗੱਲ ਛੋਹ ਲਈ :

"ਤੁਹਾਨੂੰ ਪਤੈ, ਸਾਡੀ ਗੈਲਰੀ 'ਚ ਸ਼ਹੀਦਾਂ ਤੇ ਯੋਧਿਆਂ ਦੇ ਹੂ-ਬਹੂ ਮੋਮੀ ਬੁੱਤ ਵੀ ਰਖੇ ਜਾਣਗੇ। ਜੇ ਅਸੀਂ ਸੰਤਾਂ ਦਾ ਏਸ ਤਰ੍ਹਾਂ ਦਾ ਬੁੱਤ ਬਣਾਨਾ ਹੋਵੇ ਤਾਂ ਸਾਨੂੰ ਉਹਨਾਂ ਦੇ ਕਈ ਤਰ੍ਹਾਂ ਦੇ ਮਾਪ ਤੇ ਕਈ ਰੁਖ਼ਾਂ ਤੋਂ ਲਈਆਂ ਤਸਵੀਰਾਂ ਚਾਹੀਦੀਆਂ ਹੋਣਗੀਆਂ। ਉਹਨਾਂ ਦਾ ਇੰਨ-ਬਿੰਨ ਬੁੱਤ ਏਸ ਤਰ੍ਹਾਂ ਹੀ ਬਣ ਸਕਦੈ। ਸੰਤ ਹੁਰੀਂ ਤਾਂ ਹੁਣ ਰਹੇ ਨਹੀਂ। ਇਹ ਸਭ ਕੁਝ ਕਿੱਥੋਂ ਲਾਂਗੇ ਅਸੀਂ ?"

"ਦਿਉਲ ਸਾਹਿਬ, ਉਹਨਾਂ ਦਾ ਇੰਨ-ਬਿੰਨ ਬੁੱਤ ਤਾਂ ਨਹੀਂ ਬਣ ਸਕਦਾ। ਹੁਣ ਤਾਂ ਕੰਮ ਅੰਦਾਜ਼ੇ ਨਾਲ ਹੀ ਕਰਨਾ ਪਏਗਾ। ਉਹਨਾਂ ਦੀਆਂ ਪਹਿਲੀਆਂ ਤਸਵੀਰਾਂ ਹੀ ਸਾਹਮਣੇ ਰਖਣੀਆਂ ਪੈਣਗੀਆਂ। ਵੈਸੇ ਉਹ ਛੇ ਫੁੱਟੇ ਸਨ। ਸ਼ਹੀਦੀ ਸਮੇਂ ਸੈਂਤੀ ਸਾਲ ਆਯੂ ਸੀ ਉਹਨਾਂ ਦੀ। ਰੰਗ ਪੱਕਾ ਸੀ। ਰਿਸ਼ਟ-ਪੁਸ਼ਟ ਸਨ। ਨਾਂ ਵੀ ਜਰਨੈਲ ਸਿੰਘ ਸੀ ਤੇ ਲਗਦੇ ਵੀ ਜਰਨੈਲ ਸਨ।"

"ਤਸਵੀਰਾਂ ਵੀ ਉਹਨਾਂ ਦੀਆਂ ਬਹੁਤੀਆਂ ਨਹੀਂ ਹੋਣੀਆਂ ?" ਦਿਉਲ ਨੇ ਖ਼ਦਸ਼ਾ ਪ੍ਰਗਟ ਕੀਤਾ।

"ਇਹਦਾ ਫ਼ਿਕਰ ਨਾ ਕਰੋ। ਤਸਵੀਰਾਂ ਉਹਨਾਂ ਦੀਆਂ ਬਹੁਤ ਨੇ। ਮੈਂ ਤੁਹਾਨੂੰ ਲੱਭ ਦਿਆਂਗਾ। ਕੁਝ ਲੋਕਾ ਕੋਲ ਤਾਂ ਬੜਾ ਸਟਾਕ ਏ। ਇਕ ਨੇ ਤਾਂ ਸੰਦੂਕ ਭਰ ਕੇ ਰਖਿਆ ਹੋਇਐ...।"

ਦਿਉਲ ਨੂੰ ਜਵਾਹਰ ਸਿੰਘ ਯਾਦ ਆ ਗਿਆ। ਨਸੀਬ ਸਿੰਘ ਦਾ ਇਸ਼ਾਰਾ ਸ਼ਾਇਦ ਉਹਦੇ ਸੰਦੂਕ ਵੱਲ ਹੀ ਸੀ।

"ਮੈਂ ਸੰਤਾਂ ਦੇ ਪਿੰਡੋਂ ਵੀ ਹੋ ਆਵਾਂਗਾ। ਚੋਖਾ ਵੇਰਵਾ ਉਹਨਾਂ ਦੇ ਪਰਵਾਰ ਤੋਂ ਮਿਲ ਜਾਏਗਾ," ਨਸੀਬ ਸਿੰਘ ਨੇ ਹੋਰ ਧਰਵਾਸ ਦਿਤਾ।

"ਪਹਿਰਾਵਾ ਤੇ ਹੋਰ ਚੀਜ਼ਾਂ ਵਸਤਾਂ ਵੀ ਚਾਹੀਦੀਆਂ ਹੋਣਗੀਆਂ। ਜਿਹੋ ਜਿਹਾ ਉਹ ਤੀਰ ਹੱਥ 'ਚ ਫੜਦੇ ਸਨ, ਉਹੋ ਜਿਹਾ ਤੀਰ ਵੀ ਚਾਹੀਦਾ ਹੋਏਗਾ। ਜਿਹੋ ਜਿਹੀ ਕਾਰਤੂਸਾਂ ਦੀ ਪੇਟੀ ਉਹ ਗਲ 'ਚ ਪਾਂਦੇ ਸਨ, ਉਹੋ ਜਿਹੀ ਪੇਟੀ ਵੀ ਚਾਹੀਦੀ ਹੋਏਗੀ। ਇਹ ਸਾਥੋਂ ਓਥੇ ਨਹੀਂ ਬਣਨੀ।"

"ਏਥੇ ਬਣ ਜਾਊ ਸਭ ਕੁਝ, ਜੋ ਵੀ ਕਹੋ।"

ਨਸੀਬ ਸਿੰਘ ਫ਼ਰਜ਼ ਕਰ ਰਿਹਾ ਸੀ, ਦਿਉਲ ਦੇ ਸਵਾਲ ਮੁੱਕ ਗਏ ਸਨ ਤੇ ਹੁਣ ਉਹ ਨਿੱਕ-ਸੁੱਕ ਹੀ ਨਜਿੱਠਣਾ ਚਾਹੁੰਦਾ ਸੀ। ਫੇਰ ਵੀ ਉਹਨੇ ਪੁੱਛ ਹੀ ਲਿਆ,

"ਦਿਉਲ ਸਾਹਿਬ, ਤੁਹਾਡੇ ਕੋਲ ਹੋਰ ਕੋਈ ਸਵਾਲ ਨਹੀਂ ਪੁੱਛਣ ਵਾਲਾ ?"

"ਸਵਾਲ ਤਾਂ ਬੜੇ ਨੇ ?"

"ਪੁੱਛੋ ਫੇਰ। ਮੈਂ ਏਸੇ ਕੰਮ ਲਈ ਬੈਠਾਂ ਤੁਹਾਡੇ ਕੋਲ।"

"ਇਹ ਦੱਸੋ", ਦਿਉਲ ਨੇ ਸਵਾਲ ਕੀਤਾ, "ਸੰਤਾਂ ਦੀ ਕੀ ਚੀਜ਼ ਸੀ, ਜਿਹੜੀ ਲੋਕਾਂ

ਨੂੰ ਖਿੱਚ ਪਾਂਦੀ ਸੀ। ਸਿਰਫ਼ ਪ੍ਰਾਇਮਰੀ ਪਾਸ ਸਨ ਉਹ। ਉਮਰ ਵੀ ਛੋਟੀ ਸੀ। ਖ਼ਾਸ ਤਜਰਬਾ ਵੀ ਕੋਈ ਨਹੀਂ ਸੀ। ਵਿਖਿਆਨ ਜ਼ਰੂਰ ਚੰਗਾ ਕਰ ਲੈਂਦੇ ਸਨ, ਪਰ ਇਹ ਤਾਂ ਸਾਡੇ ਛੋਟੇ-ਮੋਟੇ ਰਾਗੀ ਵੀ ਕਰ ਸਕਦੇ ਨੇ।"

"ਦਿਉਲ ਸਾਹਿਬ, ਇਹ ਇਕ ਰਹੱਸਮਈ ਵਰਤਾਰਾ ਏ...।"

"ਇਹ ਕੀ ਹੁੰਦੈ ?"

"ਮਤਲਬ ਏ, ਇਹੋ ਜਿਹੀ ਗੱਲ ਏ, ਜਿਹੜੀ ਭੇਤ-ਭਰੀ ਏ।"

"ਤੁਹਾਡੀ ਪੰਜਾਬੀ ਬੜੀ ਵਿਦਵਾਨਾਂ ਵਾਲੀ ਏ। ਮੈਨੂੰ ਸਰਲ ਬੋਲੀ 'ਚ ਹੀ ਸਮਝਾਉ ਤਾਂ ਚੰਗੈ। ਜਾਂ ਫੇਰ ਅੰਗ੍ਰੇਜ਼ੀ 'ਚ ਦੱਸੋ।"

"ਅੰਗ੍ਰੇਜ਼ੀ ਨੂੰ ਛੱਡੋ ਜੀ। ਮੈਂ ਸੌਖੀ ਜ਼ਬਾਨ 'ਚ ਦਸਨਾਂ ਤੁਹਾਨੂੰ। ਸੰਤ ਅਜਿਹੇ ਵਿਅਕਤੀ ਸਨ ਜਿਨ੍ਹਾਂ ਅੰਦਰ ਕੋਈ ਮਿਕਨਾਤੀਸ ਸੀ। ਇਹ ਹਰ ਵਿਅਕਤੀ ਅੰਦਰ ਨਹੀਂ ਹੁੰਦਾ। ਰੱਬੀ ਦਾਤ ਹੁੰਦੀ ਏ। ਸੰਤਾ ਦਾ ਇਹ ਮਿਕਨਾਤੀਸ ਲੋਕਾਂ ਨੂੰ ਖਿੱਚ ਪਾਂਦਾ ਸੀ। ਲੋਕ ਵੇਖਦੇ ਸਨ, ਸੰਤ ਖਰਾ ਬੰਦਾ ਏ। ਜੋ ਕਹਿੰਦਾ ਏ, ਉਹ ਕਰਦਾ ਏ। ਉਹ ਆਪਣਾ ਨਹੀਂ, ਕੌਮ ਦਾ ਸੋਚਦਾ ਏ। ਆਪਣਾ ਘਰ ਨਹੀਂ ਭਰਦਾ। ਰੁੱਖੀ-ਮਿੱਸੀ ਖਾਂਦੈ। ਤੱਪੜੀ 'ਤੇ ਜਾਂ ਮੰਜੀ 'ਤੇ ਬਹਿ ਕੇ। ਅੰਬ ਦੇ ਅਚਾਰ ਨਾਲ। ਇਹ ਬੜੀਆਂ ਵਡੀਆਂ ਖ਼ੂਬੀਆਂ ਸਨ। ਅਜਕਲ੍ਹ ਸਾਡੇ ਸਮਾਜਕ ਤੇ ਸਿਆਸੀ ਆਗੂਆਂ 'ਚ ਨਹੀਂ ਹੁੰਦੀਆਂ। ਇਕ ਵਾਰੀ ਸੰਤ ਦੇ ਕਿਸੇ ਨਿਕਟਵਰਤੀ ਨੇ ਸਲਾਹ ਦਿਤੀ, 'ਸੰਤੋ, ਬੱਚਿਆਂ ਨੂੰ ਕੋਈ ਕੋਠਾ ਹੀ ਪਾ ਦਿਓ।' ਕਹਿਣ ਲਗੇ, 'ਜੇ ਮੈਂ ਥੋਡੀ ਸਲਾਹ ਮੰਨ ਲਾਂ ਤਾਂ ਮੈਨੂੰ ਸੰਤ ਕੌਣ ਸੱਦੇਗਾ ? ਮੈਂ ਸਿਰਫ਼ ਜਰਨੈਲ ਸਿੰਘ ਜਾਂ ਜਰਨੈਲਾ ਬਣ ਕੇ ਰਹਿ ਜਾਵਾਂਗਾ।' ਬੱਸ ਇਹੋ ਮਿਕਨਾਤੀਸ ਸੀ, ਜਿਨ੍ਹੇ ਲੋਕਾਂ ਨੂੰ ਖਿੱਚ ਪਾਈ। ਸਿੱਖਾਂ ਨੂੰ ਵਿਸ਼ਵਾਸ ਹੋ ਗਿਆ, ਸੰਤ ਉਹਨਾਂ ਦਾ ਘੋਲ ਘੁਲ ਸਕਦੈ। ਬੱਸ ਏਨੀ ਹੀ ਗੱਲ ਸੀ। ਅਸਲ ਵਿਚ, ਦਿਉਲ ਸਾਹਿਬ, ਸਾਡਾ ਸਮਾਜ ਏਨਾ ਭਰਿੱਸ਼ਟ ਗਿਐ ਕਿ ਜਦੋਂ ਲੋਕਾਂ ਨੂੰ ਕੋਈ ਖਰਾ ਬੰਦਾ ਦਿਸਦੈ, ਉਹ ਉਹਦੇ ਮਗਰ ਟੁਰ ਪੈਂਦੇ ਨੇ।"

ਨਸੀਬ ਸਿੰਘ ਤੇਜ਼-ਤੇਜ਼ ਬੋਲ ਰਿਹਾ ਸੀ। ਆਵਾਜ਼ ਹੋਰ ਪੀਡੀ ਤੇ ਕਾਟਵੀਂ ਸੀ ਤੇ ਰਾਜ਼ਦਾਰਾਨਾ, ਜਿਵੇਂ ਕੋਈ ਅੰਦਰ ਦੀ ਗੱਲ ਦੱਸ ਰਿਹਾ ਹੋਵੇ। ਸੰਤਾਂ ਦਾ ਨਾਂ ਕਦੀ ਆਦਰ ਨਾਲ, ਬਹੁਵਚਨ 'ਚ, ਲੈਂਦਾ ਸੀ ਤੇ ਕਦੀ ਐਵੇਂ ਇਕ-ਵਚਨ 'ਚ।

"ਨਸੀਬ ਸਿੰਘ ਜੀ, ਇਹ ਮਿਕਨਾਤੀਸ ਵਾਲੀ ਗੱਲ ਤਾਂ ਸਮਝ ਆ ਗਈ ਏ। ਪਰ ਆਗੂ ਨੂੰ ਸਿਰਫ਼ ਖਿੱਚਣਾ ਹੀ ਨਹੀਂ ਚਾਹੀਦਾ, ਠੀਕ ਰਾਹੇ ਵੀ ਪਾਣਾ ਚਾਹੀਦੈ। ਅਖ਼ੀਰ ਲੋਕਾਂ ਦੀਆਂ ਜਾਨਾਂ ਦਾ ਸਵਾਲ ਹੁੰਦੈ। ਉਹਨੂੰ ਸੋਚ-ਵਿਚਾਰ ਤੋਂ ਕੰਮ ਲੈਣਾ ਚਾਹੀਦੈ। ਅੱਜ ਦੀ ਸਟੇਟ ਨਾਲ ਟੱਕਰ ਲੈਣ ਤੋਂ ਪਹਿਲਾਂ ਬੜਾ ਕੁਝ ਸੋਚਣਾ ਚਾਹੀਦੈ। ਮੰਗਾਂ ਜ਼ਰੂਰ ਪੂਰੀਆਂ ਕਰਾਵੇ, ਪਰ ਏਸ ਤਰੀਕੇ ਨਾਲ ਕਿ ਅਜਾਈਂ ਲਹੂ ਨਾ ਡੁੱਲ੍ਹੇ। ਸ਼ਹੀਦੀਆਂ ਹੋਣ, ਪਰ ਕਿਸੇ ਲੇਖੇ ਤਾਂ ਲੱਗਣ..."

"ਦਿਉਲ ਸਾਹਿਬ", "ਨਸੀਬ ਸਿੰਘ ਤਪ ਪਿਆ ਤੇ ਉਹਨੇ ਉਹਨੂੰ ਗੱਲ ਪੂਰੀ ਨਾ ਕਰਨ ਦਿੱਤੀ। ਬੋਲਿਆ, "ਜਿੱਥੋਂ ਤਕ ਸ਼ਹੀਦੀਆਂ ਦਾ ਸਵਾਲ ਏ, ਉਹ ਤਾਂ ਹੋਣੀਆਂ

ਹੀ ਹੁੰਦੀਆਂ ਨੇ । ਸੋਚੋ ਭਾਵੇਂ ਨਾ ਸੋਚੋ । ਇਹ ਗੱਲ ਮੈਂ ਨਕਸਲਬਾੜੀ ਲਹਿਰ ਵੇਲੇ ਵੀ ਮਹਿਸੂਸ ਕੀਤੀ ਸੀ । ਜਦੋਂ ਲੋਕ ਆਪਣੀ ਆਈ 'ਤੇ ਆਉਂਦੇ ਨੇ, ਉਹ ਪਹਿਲੋਂ ਸੋਚਣ ਨਹੀਂ ਬਹਿੰਦੇ । ਰਣ-ਨੀਤੀਆਂ ਨਹੀਂ ਬਣਾਣ ਲਗਦੇ । ਉਹ ਆਪਣੀ ਆਵਾਜ਼ ਉੱਚੀ ਕਰੀ ਜਾਂਦੇ ਨੇ । ਹਾਕਮ ਵਾਰ ਕਰੇ ਤਾਂ ਉਹ ਪਿੱਛੇ ਨਹੀਂ ਹਟਦੇ । ਉਹ ਇਹ ਨਹੀਂ ਕਹਿੰਦੇ, ਭਾਈ, ਰੁਕ ਜਾਉ । ਅਜੇ ਅਸੀਂ ਸ਼ਹੀਦ ਨਹੀਂ ਹੋਣਾ । ਅਜੇ ਅਸਾਂ ਪੂਰਾ ਸੋਚਿਆ ਨਹੀਂ ਹੋਇਆ ।"

ਦਿਉਲ ਨੂੰ ਨਸੀਬ ਸਿੰਘ ਬਹੁਤ ਹੀ ਬੇਕਿਰਕ ਲੱਗਾ । ਉਹ ਲੋਕਾਂ ਦੇ ਮਰਨ ਦੀ ਗੱਲ ਏਸ ਤਰ੍ਹਾਂ ਕਰ ਰਿਹਾ ਸੀ, ਜਿਵੇਂ ਕੋਈ ਮੁਰਗੀਖਾਨੇ ਵਾਲਾ ਮੰਡੀ ਲਈ ਤਿਆਰ ਆਪਣੇ ਚੂਚਿਆਂ ਦੀ । ਉਹ ਚੁੱਪ ਹੋ ਗਿਆ ।

"ਇਤਿਹਾਸ ਵੇਖ ਲੌ," ਨਸੀਬ ਸਿੰਘ ਫੇਰ ਸ਼ੁਰੂ ਹੋ ਪਿਆ, "ਕਿਸੇ ਵੀ ਕੌਮ ਦਾ । ਉਹ ਲਹੂ ਨਾਲ ਗੜੁੱਚ ਏ । ਜੇ ਲੋਕ ਸਟੇਟ ਦੀ ਸ਼ਕਤੀ ਦਾ ਅੰਦਾਜ਼ਾ ਲਾਣ ਲਗ ਪੈਣ ਤਾਂ ਕੋਈ ਲਹਿਰ ਉਠੇ ਹੀ ਨਾ । ਇਤਿਹਾਸ ਖੜਾ ਹੋ ਜਾਏ ।"

ਦਿਉਲ ਇਤਿਹਾਸ ਤੇ ਲਹੂ ਦਾ ਰਿਸ਼ਤਾ ਸਮਝਦਾ ਸੀ । ਪਰ ਏਥੇ ਉਹ ਚੀਜ਼ ਨਹੀਂ ਸੀ । ਉਹਨੇ ਇਸ ਗੱਲ ਨੂੰ ਵੀ ਏਥੇ ਹੀ ਛਡ ਦਿਤਾ ਤੇ ਇਕ ਹੋਰ ਸਵਾਲ ਪੁਛਿਆ,

"ਜਿਥੋਂ ਤਕ ਮੈਨੂੰ ਯਾਦ ਏ, ਸੰਤ ਸਿੱਖ ਸਿਆਸਤ 'ਚ ਆਪੇ ਨਹੀਂ ਸਨ ਪਏ, ਪਾਏ ਗਏ ਸਨ । ਕੀ ਇੰਜ ਹੀ ਹੋਇਆ ਸੀ ?"

"ਸਮਝੋ ਇੰਜ ਹੀ ਹੋਇਆ ਸੀ । ਸੰਤ ਆਪਣੇ ਅੰਮ੍ਰਿਤ ਪ੍ਰਚਾਰ 'ਚ ਮਸਤ ਸਨ । ਉਹਨਾਂ ਦੀ ਮਾਨਤਾ ਵਧ ਰਹੀ ਸੀ । ਸਾਡੇ ਓਸ ਵੇਲੇ ਦੇ ਹੋਮ ਮਨਿਸਟਰ ਨੂੰ ਇਕ ਫੁਰਨਾ ਫੁਰਿਆ । ਪੰਜਾਬ 'ਚ ਭਾਵੇਂ ਉਹਦੀ ਆਪਣੀ ਪਾਰਟੀ ਦਾ ਹੀ ਰਾਜ ਸੀ, ਚੀਫ਼ ਮਨਿਸਟਰ ਉਹਨੂੰ ਨਹੀਂ ਸੀ ਭਾਉਂਦਾ । ਉਹ ਉਹਨੂੰ ਗੁੱਠੇ ਲਾਣਾ ਚਾਹੁੰਦਾ ਸੀ । ਹੋਰ ਅਕਾਲੀ ਵੀ ਜ਼ੋਰ ਫੜ ਰਹੇ ਸਨ । ਉਹਨਾਂ ਨੂੰ ਵੀ ਨੁਕੇਲ ਪਾਉਣੀ ਜ਼ਰੂਰੀ ਸੀ । ਉਹਨੇ ਸੋਚਿਆ, ਕਿਉਂ ਨਾ ਏਸ ਕੰਮ ਲਈ ਸੰਤਾਂ ਨੂੰ ਵਰਤਿਆ ਜਾਏ । ਹੋਮ ਮਨਿਸਟਰ ਹੁਰੀਂ ਸੰਤ ਨੂੰ ਕਢ ਲਿਆਏ ਤੇ ਪੰਜਾਬ ਦੀ ਸਿਆਸਤ ਦੇ ਸਿੰਘਾਸਨ 'ਤੇ ਬਿਠਾਉਣ ਲਗੇ । ਸੰਤ ਵੀ ਬੈਠ ਗਏ । ਉਹ ਹੋਮ ਮਨਿਸਟਰ ਦੀ ਖੇਡ ਸਮਝਦੇ ਸਨ । ਉਹਨਾਂ ਆਪਣੇ ਅੰਦਰ ਧਾਰ ਲਈ ਕਿ ਹੋਮ ਮਨਿਸਟਰ ਨੂੰ ਭੁਲੇਖਾ ਪਾਈ ਰਖਣੈਂ । ਵਰਤੇ ਨਹੀਂ ਜਾਣਾ, ਸਗੋਂ ਵਰਤਣਾ ਏ । ਇਹ ਬਿੱਲੀ ਚੂਹੇ ਦੀ ਖੇਡ ਸੀ । ਫ਼ਰਕ ਸਿਰਫ਼ ਇਹ ਸੀ ਕਿ ਚੂਹਾ ਆਪਣੇ ਆਪ ਨੂੰ ਬਿੱਲੀ ਸਮਝਦਾ ਸੀ । ਸੋ ਇਕ ਤਰ੍ਹਾਂ ਇਹ ਬਿੱਲੀ ਚੂਹੇ ਦਾ ਨਹੀਂ, ਬਿੱਲੀ ਤੇ ਬਿੱਲੀ ਦਾ ਭੇੜ ਸੀ । ਬੜੀ ਰੌਚਕ ਖੇਡ ਖੇਡੀ ਗਈ । ਸਾਰੇ ਦਾਅ ਵਰਤੇ ਗਏ । ਅੰਤ ਜਿੰਨੇ ਵੀ ਗੋਲ ਹੋਏ, ਉਹ ਸੰਤਾਂ ਨੇ ਹੀ ਕੀਤੇ । ਸਭ ਤੋਂ ਵੱਡਾ ਗੋਲ ਉਹਨਾਂ ਸ਼ਹੀਦੀ ਪਾ ਕੇ ਕੀਤਾ । ਇਸ ਪਿੱਛੋਂ ਖੇਡ ਹੀ ਖ਼ਤਮ ਹੋ ਗਈ । ਅੱਜ ਅਸੀਂ ਸੰਤਾਂ ਦੀ ਗੱਲ ਕਰ ਰਹੇ ਹਾਂ । ਜੇ ਉਹ ਸਿਆਸਤ 'ਚ ਨਾ ਪੈਂਦੇ ਤਾਂ ਪਿੰਡਾਂ 'ਚ ਕੀਰਤਨ ਕਰਦੇ ਰਹਿੰਦੇ, ਤਾਂ ਅੱਜ ਉਹਨਾਂ ਨੂੰ ਕੌਣ ਪੁਛਦਾ ?"

ਨਸੀਬ ਸਿੰਘ ਨੇ ਗੱਲ ਬੜੀ ਸਰਲ ਕਰਕੇ ਸਮਝਾਈ ਸੀ । ਦਿਉਲ ਨੂੰ ਮੋਟੇ ਤੌਰ

'ਤੇ ਠੀਕ ਲਗੀ। ਸਮਝ ਉਹਨੂੰ ਜਿਸ ਚੀਜ਼ ਦੀ ਨਹੀਂ ਸੀ ਲਗੀ, ਉਹ ਇਹ ਸੀ ਕਿ ਜੇ ਸੰਤਾਂ ਨੇ ਖੇਡਾਂ ਹੀ ਖੇਡਣੀਆਂ ਸਨ, ਤਾਂ ਉਹਨਾਂ ਸੰਤਗੀਰੀ ਕਿਉਂ ਕੀਤੀ। ਉਹਨੇ ਨਸੀਬ ਸਿੰਘ ਤੋਂ ਪੁੱਛ ਹੀ ਲਿਆ,

"ਕੀ ਸੰਤ ਨਿਰੋਲ ਸੰਤ ਹੀ ਨਹੀਂ ਸਨ ਰਹਿ ਸਕਦੇ ?"

"ਨਹੀਂ, ਉਹ ਆਮ ਸੰਤ ਨਹੀਂ, ਸਿੱਖ ਸੰਤ ਸਨ। ਉਹ ਧਰਮ ਤੇ ਰਾਜਨੀਤੀ ਨੂੰ ਅੱਡ ਨਹੀਂ ਸਨ ਕਰ ਸਕਦੇ। ਖ਼ਾਲੀ ਧਰਮ ਨਾਲ ਸਿੱਖਾਂ ਨੂੰ ਸੱਤਾ ਨਹੀਂ ਸੀ ਦਿਵਾਈ ਜਾ ਸਕਦੀ।"

"ਇਹਦੀ ਕਿਉਂ ਲੋੜ ਪਈ ? ਸੱਤਾ ਤਾਂ ਪਹਿਲਾਂ ਹੀ ਸਿੱਖਾਂ ਕੋਲ ਸੀ ?" ਦਿਉਲ ਨੇ ਹੈਰਾਨ ਹੋ ਪੁਛਿਆ। "ਪੰਜਾਬੀ ਸੂਬਾ ਬਣਿਆ ਹੋਇਆ ਸੀ। ਮੁਖ ਮੰਤਰੀ ਸਿੱਖ ਸੀ।"

"ਇਹਦਾ ਕੋਈ ਮਤਲਬ ਨਹੀਂ ਸੀ", ਨਸੀਬ ਸਿੰਘ ਨੇ ਦਿਉਲ ਦੀ ਦਲੀਲ ਨੂੰ ਛਿਣਕ ਦਿਤਾ। "ਏਨੀ ਕੁ ਗੱਲ ਨਾਲ ਸੱਤਾ ਸਿੱਖਾਂ ਦੇ ਹੱਥ ਨਹੀਂ ਸੀ ਆ ਜਾਂਦੀ। ਸਿੱਖ ਨਹੀਂ ਸਨ ਸਮਝਦੇ, ਸੱਤਾ ਉਹਨਾਂ ਕੋਲ ਏ।"

"ਜੇ ਸੱਤਾ ਸਿੱਖਾਂ ਕੋਲ ਨਹੀਂ ਸੀ ਤਾਂ ਫੇਰ ਕਿਦ੍ਹੇ ਕੋਲ ਸੀ ?" ਦਿਉਲ ਨੇ ਪੁਛਿਆ।

"ਜਿਦ੍ਹੇ ਕੋਲ ਵੀ ਹੋਵੇ, ਸਿੱਖਾਂ ਕੋਲ ਨਹੀਂ ਸੀ।" ਨਸੀਬ ਸਿੰਘ ਨੇ ਵਾਰ ਬਚਾ ਲਿਆ, ਪਰ ਫੇਰ ਵੀ ਉਹ ਆਪਣੀ ਤਰਕ ਦੇ ਖੋਭੇ 'ਚੋਂ ਨਾ ਨਿਕਲ ਸਕਿਆ। ਉਹਨੇ ਆਪਣੀ ਗੱਲ ਹੋਰ ਤਰ੍ਹਾਂ ਸਮਝਾਉਣੀ ਚਾਹੀ,

"ਦਿਉਲ ਸਾਹਿਬ, ਇਹ ਸੱਤਾ ਬੜੀ ਪੇਚੀਦਾ ਚੀਜ਼ ਹੁੰਦੀ ਜੇ। ਇਹ ਮਹਿਸੂਸ ਹੋਣੀ ਚਾਹੀਦੀ ਏ, ਨਿਰੀ ਦਿੱਸਣੀ ਹੀ ਨਹੀਂ ਚਾਹੀਦੀ। ਸਿੱਖ ਮਹਿਸੂਸ ਕਰਦੇ ਸਨ, ਉਹਨਾਂ ਦਾ ਰਾਜ ਖੁੱਸਿਆ ਹੋਇਐ ਤੇ ਇਹ ਉਹਨਾਂ ਨੂੰ ਵਾਪਸ ਮਿਲਣਾ ਚਾਹੀਦੈ। ਉਹਨਾਂ ਨੂੰ ਲੱਗਾ, ਸੰਤ ਇਹ ਰਾਜ ਉਹਨਾਂ ਨੂੰ ਵਾਪਸ ਦਵਾ ਸਕਦੇ ਨੇ...।"

ਦਿਉਲ ਨੂੰ ਜਾਪਿਆ, ਨਸੀਬ ਸਿੰਘ ਐਵੇਂ ਗੁੰਝਲਾਂ ਪਾ ਰਿਹਾ ਸੀ। ਉਹ ਕੁਝ ਕਾਹਲਾ ਪੈ ਗਿਆ। ਉਹਨੇ ਪੁਛਿਆ,

"ਨਸੀਬ ਸਿੰਘ ਜੀ, ਇਹ ਸਿੱਖ ਕੌਣ ਨੇ, ਜਿਨ੍ਹਾਂ ਦਾ ਤੁਸੀਂ ਹਵਾਲਾ ਦੇ ਰਹੇ ਹੋ ?"

"ਇਹ ਸਿੱਖ ਮੈਂ ਹਾਂ। ਇਹ ਸਿੱਖ ਤੁਸੀਂ ਹੋ !" ਨਸੀਬ ਸਿੰਘ ਨੇ ਤਿੜ ਕੇ ਜਵਾਬ ਦਿਤਾ। "ਅਸਲ 'ਚ ਹਰ ਫ਼ਿਰਕੇ ਦੀ ਇਕ ਕੋਰ ਹੁੰਦੀ ਏ। ਉਹਦੀ ਕੇਂਦਰਕ। ਇਹ ਸਿੱਖ ਉਹ ਕੋਰ ਹੈ।"

ਗੱਲ ਮੁਸ਼ਕਿਲ ਹੁੰਦੀ ਜਾ ਰਹੀ ਸੀ। ਫਿਰ ਵੀ ਦਿਉਲ ਨੇ ਪੁੱਛ ਹੀ ਲਿਆ,

"ਕੋਰ ਕੀ ਹੁੰਦੀ ਏ ?"

ਨਸੀਬ ਸਿੰਘ ਏਨਾ ਹੀ ਕਹਿ ਸਕਿਆ,

"ਇਹ ਇਕ ਸਿਧਾਂਤਕ ਚੀਜ਼ ਏ। ਇਹਦਾ ਕੋਈ ਠੋਸ ਰੂਪ ਨਹੀਂ। ਕਿਸੇ ਵੇਲੇ ਹੋ ਵੀ ਸਕਦੀ ਏ। ਇਹ ਬਦਲਦੀ ਵੀ ਰਹਿੰਦੀ ਏ।"

ਦਿਉਲ ਚੁਪ ਹੋ ਗਿਆ। ਕੌਰ ਕੋਈ ਛਲਾਵਾ ਸੀ। ਮਾਰੂਥਲਾਂ ਦੇ ਪਾਣੀ ਦਾ ਭੁਲੇਖਾ। ਉਹ ਉਹਦੇ ਪਿੱਛੇ ਨਹੀਂ ਸੀ ਦੌੜਨਾ ਚਾਹੁੰਦਾ।

#

ਨਸੀਬ ਸਿੰਘ ਨੂੰ ਅਜੀਬ ਲੱਗਾ। ਦਿਉਲ ਦੀ ਤਸੱਲੀ ਨਹੀਂ ਸੀ ਹੋ ਰਹੀ। ਭਾਵੇਂ ਉਹਨੇ ਉਹੀਓ ਸਵਾਲ ਪੁੱਛੇ ਸਨ, ਜਿਹੜੇ ਸੰਤਾਂ ਦੇ ਨਿੰਦਕ ਅਕਸਰ ਪੁੱਛਦੇ ਨੇ। ਉਹ ਸੰਤਾਂ ਦਾ ਨਿੰਦਕ ਨਹੀਂ ਸੀ। ਉਹ ਸੰਤਾਂ ਨੂੰ ਸਮਝਣਾ ਚਾਹੁੰਦਾ ਸੀ ਤੇ ਉਹਨਾਂ ਨੂੰ ਆਪਣੇ ਮਨ 'ਚ ਤੇ ਬਾਅਦ 'ਚ ਆਪਣੀ ਗੈਲਰੀ 'ਚ ਸਹੀ ਥਾਂ ਦੇਣੀ ਚਾਹੰਦਾ ਸੀ। ਏਸ ਲਈ ਹਿੰਮਤ ਨਹੀਂ ਹਾਰਨੀ ਚਾਹੀਦੀ। ਉਹਨੇ ਲਹਿਜਾ ਨਰਮ ਕੀਤਾ ਤੇ ਸੁਲਾਹ ਮਾਰੀ,

"ਦਿਉਲ ਸਾਹਿਬ, ਹੋਰ ਕੁਝ ਨਹੀਂ ਪੁੱਛਣਾ ?"

"ਪੁੱਛਣਾ ਤਾਂ ਬਹੁਤ ਕੁਝ ਏ। ਮੈਂ ਸੋਚਿਆ, ਫੇਰ ਕਦੀ ਪੁੱਛ ਲਾਂਗੇ। ਅਜੇ ਏਥੇ ਹੀ ਹਾਂ। ਜਾਲੰਧਰ ਵੀ ਆਉਂਦੇ ਰਹਿਣੈਂ।"

"ਅੱਜ ਹੀ ਪੁੱਛ ਲਓ ਨਾ। ਤੁਹਾਡੇ ਕੋਲ ਬੈਠਾਂ ਹੋਇਆਂ। ਛੁੱਟੀ ਕੀਤੀ ਹੋਈ ਏ। ਫੋਟੋਗਰਾਫ਼ਰ ਨੇ ਛੇ ਵਜੇ ਤੋਂ ਪਹਿਲੋਂ ਨਹੀਂ ਪਹੁੰਚਣਾ।"

ਦਿਉਲ ਨੇ ਘੜੀ ਵੇਖੀ। ਅਜੇ ਪੂਰਾ ਘੰਟਾ ਰਹਿੰਦਾ ਸੀ। ਆਹਰੇ ਲੱਗੇ ਹੀ ਰਹੀਏ ਤਾਂ ਠੀਕ ਏ। ਉਹਨੇ ਗੱਲ ਛੋਹੀ,

"ਹੁਣੇ, ਤੁਹਾਡੇ ਆਉਣ ਤੋਂ ਪਹਿਲਾਂ, ਮੇਰਾ ਬੱਗਾ ਸਾਹਿਬ ਨਾਲ ਵਾਰਤਾਲਾਪ ਹੋ ਰਿਹਾ ਸੀ। ਉਹਨਾਂ ਮੈਨੂੰ ਕਿਸੇ ਕਾਮਰੇਡ ਬਲਵਿੰਦਰ ਸਿੰਘ ਦੀ ਕਹਾਣੀ ਸੁਣਾਈ। ਅੱਤਵਾਦ ਦੇ ਸਮੇਂ ਉਹਨੇ ਅੱਤਵਾਦੀਆਂ ਦਾ ਜੀਅ-ਤੋੜ ਮੁਕਾਬਲਾ ਕੀਤਾ ਸੀ..."

"ਮੈਂ ਜਾਣਨਾਂ ਬਲਵਿੰਦਰ ਨੂੰ। ਉਹ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਭਿੱਖੀਵਿੰਡ ਦਾ ਏ। ਓਸ ਪਿੰਡੋਂ ਮੇਰਾ ਇਕ ਦੋਸਤ ਵੀ ਏ, ਅਜਾਇਬ ਸਿੰਘ। ਪੱਤਰਕਾਰ ਏ ਉਹ ਵੀ। ਅਜਕਲ ਅੰਮ੍ਰਿਤਸਰ ਲੱਗਾ ਹੋਇਐ। ਅਜਾਇਬ ਸਿੰਘ ਨੇ ਇਹ ਮੁਕਾਬਲਾ ਅੱਖੀਂ ਵੇਖਿਆ ਹੋਇਐ...।"

"ਮੈਂ ਬਲਵਿੰਦਰ ਸਿੰਘ ਨੂੰ ਵੀ ਮਿਲਣਾ ਚਾਹੁੰਨਾਂ।"

"ਜੰਮ ਜੰਮ ਮਿਲੋ। ਬੜਾ ਦਲੇਰ ਬੰਦਾ ਏ। ਜਦੋਂ ਜਾਵੋ, ਮੈਨੂੰ ਦਸਣਾ। ਮੈਂ ਅਜਾਇਬ ਸਿੰਘ ਨੂੰ ਕਹਾਂਗਾ, ਤੁਹਾਡੇ ਨਾਲ ਜਾਵੇ।"

"ਇਹ ਦੱਸੋ, ਇਹ ਅੱਤਵਾਦੀ ਹੈ ਤਾਂ ਸੰਤਾਂ ਦੇ ਚੇਲੇ ਹੀ ਸਨ ਨਾ, ਉਹਨਾਂ ਤੋਂ ਹੀ ਪੜ੍ਹੇ ਹੋਏ ?"

"ਸੰਤਾਂ ਨੂੰ ਮੰਨਦੇ ਸਨ। ਪਰ ਸੰਤ ਆਪ ਤਾਂ ਰਹੇ ਨਹੀਂ ਸਨ। ਕਹਿਣਾ ਮੁਸ਼ਕਿਲ ਏ ਕਿ ਸੰਤਾਂ 'ਚ ਉਹਨਾਂ ਦੀ ਆਸਥਾ ਕਿੰਨੀ ਕੁ ਸੀ। ਸ਼ਾਇਦ, ਉਹਨਾਂ ਦਾ ਕੋਈ ਆਪਣਾ ਏਜੰਡਾ ਵੀ ਸੀ।"

ਨਸੀਬ ਸਿੰਘ ਨਾ ਏਧਰ ਹੋਇਆ ਸੀ ਨਾ ਓਧਰ।

"ਇਹ ਦੱਸੋ, ਉਹ ਬਲਵਿੰਦਰ ਸਿੰਘ ਨੂੰ ਕਿਉਂ ਖ਼ਤਮ ਕਰਨਾ ਚਾਹੁਦੇ ਸਨ। ਉਹ ਵੀ ਤਾਂ ਉਹਨਾਂ ਵਰਗਾ ਹੀ ਸਿੱਖ ਸੀ।"

"ਨਹੀਂ, ਦਿਉਲ ਸਾਹਿਬ, ਬਲਵਿੰਦਰ ਸਿੱਖ ਨਹੀਂ, ਕਾਮਰੇਡ ਸੀ। ਕਾਮਰੇਡਾਂ 'ਚ ਸਿੱਖੀ ਰਹਿ ਹੀ ਨਹੀਂ ਜਾਂਦੀ। ਮਾਰਕਸ ਤੇ ਨਾਨਕ ਦਾ ਜੋੜ ਨਹੀਂ। ਜਿਸ ਇਲਾਕੇ 'ਚ ਉਹ ਸੀ, ਸਿੰਘਾਂ ਅੱਗੇ ਹੋਰ ਕੋਈ ਕੁਸਕਦਾ ਨਹੀਂ ਸੀ। ਸਿਰਫ਼ ਬਲਵਿੰਦਰ ਵਰਗੇ ਕਾਮਰੇਡ ਹੀ ਸਨ, ਜਿਹੜੇ ਉਹਨਾਂ ਨੂੰ ਅੱਖਾਂ ਵਿਖਾਂਦੇ ਸਨ। ਵੰਗਾਰਦੇ ਸਨ ਤੇ ਲੋਕਾਂ ਨੂੰ ਉਹਨਾਂ ਵਿਰੁੱਧ ਚੁਕਦੇ ਸਨ। ਪੁਲਸ ਨੂੰ ਨਾਲ ਲੈਂਦੇ ਸਨ। ਅਸਲ 'ਚ, ਦਿਉਲ ਸਾਹਿਬ, ਉਹਨੀਂ ਦਿਨੀਂ ਕਾਮਰੇਡ ਸਟੇਟ ਦਾ ਹੱਥ-ਠੋਕਾ ਬਣੇ ਹੋਏ ਸਨ। ਸਿੰਘ ਸਟੇਟ ਨਾਲ ਟੱਕਰ ਲੈ ਰਹੇ ਸਨ। ਏਸ ਕਰਕੇ ਉਹਨਾਂ ਦੀ ਕਾਮਰੇਡਾਂ ਨਾਲ ਵੀ ਟੱਕਰ ਹੋ ਗਈ। ਸਿਰਫ਼ ਬਲਵਿੰਦਰ ਦੀ ਗੱਲ ਨਹੀਂ ਸੀ। ਉਹ ਤਾਂ ਬਚ ਗਿਆ। ਪਰ ਉਹਦੇ ਇਲਾਕੇ ਦਾ ਇਕ ਬੜਾ ਉੱਘਾ ਕਾਮਰੇਡ ਅਰਜਨ ਸਿੰਘ ਮਸਤਾਨਾ ਮਾਰਿਆ ਗਿਆ। ਹੋਰ ਵੀ ਕਈ ਕਾਮਰੇਡ ਮਾਰੇ ਗਏ।"

"ਨਸੀਬ ਸਿੰਘ ਜੀ, ਗੱਲ ਬਣੀ ਨਹੀਂ। ਜੇ ਕਾਮਰੇਡ ਕੁਸਕੇ ਤਾਂ ਉਹਨਾਂ ਕੀ ਕਸੂਰ ਕੀਤਾ? ਉਹਨਾਂ ਨੂੰ ਵੀ ਤਾਂ ਹੱਕ ਸੀ, ਆਪਣੀ ਗੱਲ ਕਹਿਣ ਦਾ। ਉਹਨਾਂ ਦੇ ਆਪਣੇ ਵਿਸ਼ਵਾਸ ਸਨ। ਆਪਣਾ ਪ੍ਰੋਗਰਾਮ ਸੀ। ਸਿਆਸੀ ਬੰਦੇ ਸਨ ਉਹ...।"

"ਦਿਉਲ ਸਾਹਿਬ, ਗੱਲ ਏਨੀ ਸਿੱਧੀ ਨਹੀਂ ਜੇ।"

"ਕਾਮਰੇਡ ਸਿੰਘਾਂ ਨਾਲ ਪੰਗੇ ਲੈਂਦੇ ਸਨ। ਉਹਨਾਂ ਨੂੰ ਤੁਖ਼ਣੀਆਂ ਦੇਂਦੇ ਸਨ। ਸੰਤਾਂ ਨੂੰ ਭੰਡਦੇ ਸਨ। ਜਲਸੇ ਕਰਦੇ ਸਨ। ਡਰਾਮੇ ਕਰਦੇ ਸਨ। ਜਲੂਸ ਕਢਦੇ ਸਨ। ਅੱਗੇ-ਪਿੱਛੇ ਸੀ.ਆਰ.ਪੀ. ਹੁੰਦੀ ਸੀ..."

"ਇਹ ਸੀ.ਆਰ.ਪੀ. ਕੀ ਚੀਜ਼ ਏ?"

"ਸਾਡੀ ਸਪੈਸ਼ਲ ਪੁਲਸ...ਉਹ ਸਿੰਘਾਂ ਨਾਲ ਭਿੜਨਾ ਚਾਹੁੰਦੇ ਸਨ। ਕੁਝ ਲੋਕਾਂ ਨੇ ਉਹਨਾਂ ਦਾ ਰਾਜ਼ੀਨਾਮਾ ਵੀ ਕਰਾਇਆ। ਸਿੰਘ ਸਿਰਫ਼ ਇਹ ਕਹਿੰਦੇ ਸਨ ਕਿ ਸੰਤਾਂ ਨੂੰ ਭੰਡੋ ਨਾ। ਪਰ ਕਾਮਰੇਡ ਬਾਜ਼ ਨਹੀਂ ਸਨ ਆਉਂਦੇ। ਕਹਿੰਦੇ ਸਨ, ਅਸੀਂ ਬ੍ਰਿਟਿਸ਼ ਸਾਮਰਾਜ ਦੀਆਂ ਲੀਕਾਂ ਕਢਾ ਦਿਤੀਆਂ, ਇੰਡੀਅਨ ਬੁਰਜੁਆਜ਼ੀ ਨੂੰ ਫ਼ੂਹੜੀਏ ਪਾ ਦਿਤਾ, ਤੁਸੀਂ ਕਿਸ ਬਾਗ਼ ਦੀ ਮੂਲੀ ਹੋ! ਉਹ ਨਾਅਰੇ ਲਾਣ ਲਗ ਪੈਂਦੇ, *ਖ਼ੂਨ ਕਾ ਬਦਲਾ ਖ਼ੂਨ ਸੇ ਲੇਂਗੇ*। ਫੇਰ ਸਿੰਘਾਂ ਦਾ ਖ਼ੂਨ ਵੀ ਖੋਲਣ ਲਗ ਪੈਂਦਾ..."

"ਨਸੀਬ ਸਿੰਘ ਜੀ, ਜੇ ਸਿੰਘ ਚੁੱਪ ਨਹੀਂ ਸਨ ਰਹਿੰਦੇ ਤਾਂ ਕਾਮਰੇਡ ਕਿਉਂ ਚੁੱਪ ਰਹਿੰਦੇ? ਹੈ ਤਾਂ ਉਹ ਵੀ ਸਿੱਖ ਸਨ। ਉਹ ਬੋਲਣੋਂ ਕਿਵੇਂ ਰਹਿੰਦੇ?"

"ਇਹ ਗੱਲ ਠੀਕ ਏ। ਬਹੁਤੇ ਕਾਮਰੇਡ ਸਿੱਖ ਹੀ ਨੇ। ਬਾਕੀ ਦੇ ਆਟੇ 'ਚ ਲੂਣ ਨੇ।"

ਸਿੱਖਾਂ ਵਾਲੀ ਗੱਲ ਸੁਣ ਕੇ ਨਸੀਬ ਸਿੰਘ ਨੂੰ ਕੁਝ ਠੰਢ ਵਰਤੀ।

"ਨਸੀਬ ਸਿੰਘ ਜੀ, ਇਕ ਗੱਲ ਦੱਸੋ। ਇਹਦਾ ਮੇਰੀ ਗੈਲਰੀ ਨਾਲ ਸੰਬੰਧ ਨਹੀਂ। ਸਿੱਖ ਚੁੱਪ ਕਿਉਂ ਨਹੀਂ ਰਹਿ ਸਕਦੇ? ਹਰ ਥਾਂ ਡੰਡਾ ਕਿਉਂ ਚੁੱਕੀ ਫਿਰਦੇ ਨੇ। ਜਿੱਥੇ

ਕਿਤੇ ਅਨਿਆਂ ਹੁੰਦਾ ਦਿਸਦੈ, ਭੜਕ ਪੈਂਦੇ ਨੇ। ਇਹਨਾਂ ਨੂੰ ਅੱਚਵੀਂ ਕਿਉਂ ਹੁੰਦੀ ਰਹਿੰਦੀ ਏ ?"

"ਇਹ ਚੀਜ਼ ਮੈਨੂੰ ਵੀ ਬੜੀ ਵਾਰੀ ਰੜਕੀ ਏ। ਸ਼ਾਇਦ ਇਹਦਾ ਸੰਬੰਧ ਸਿੱਖ ਨਜ਼ਰੀਏ ਨਾਲ ਏ। ਸਿੱਖ ਰਹਿਣੀ-ਬਹਿਣੀ ਨਾਲ। ਸ਼ਾਇਦ ਜਿਹੜੀ ਉਹ ਰੋਜ਼ ਅਰਦਾਸ ਕਰਦੇ ਨੇ, ਉਹਦੇ ਕਰਕੇ। ਖੋਜ ਕਰਨ ਵਾਲੀ ਗੱਲ ਏ। ਗੱਲ ਹੈ ਠੀਕ।"

"ਲੁਧਿਆਣੇ ਮੇਰੇ ਦੋਸਤ ਨੇ ਸ਼ਮਸ਼ੇਰ ਸਿੰਘ। *ਯੂਨੀਕ ਨਿਟਵੇਅਰ* ਵਾਲੇ।"

"ਜਾਣਦਾ ਮੈਂ ਉਹਨਾਂ ਨੂੰ। ਮੈਂ ਇੰਟਰਵਿਊ ਕੀਤੀ ਸੀ ਉਹਨਾਂ ਦੀ।"

"ਉਹਨਾਂ ਕਲ੍ਹ ਮੈਨੂੰ ਇਕ ਕਹਾਣੀ ਸੁਣਾਈ ਸੀ। ਮੇਰੇ ਵਰਗਾ ਹੀ ਕੋਈ ਸਿਰ-ਘਸਿਆ ਸਿੱਖ ਸੀ। ਖ਼ਿਆਲਾਂ ਦਾ ਕਮਿਊਨਿਸਟ ਸੀ। ਤੁਹਾਡੇ ਇਹ ਸਿੰਘ ਉਹਨੂੰ ਮਾਰਨ ਨੂੰ ਫਿਰਦੇ ਸਨ। ਏਸ ਡਰੋਂ ਘਰ ਵਾਲੇ ਉਹਨੂੰ ਬਾਹਰ ਨਹੀਂ ਸੀ ਨਿਕਲਣ ਦੇਂਦੇ। ਜਦੋਂ ਉਹਨੂੰ ਪਤਾ ਲਗਾ ਕਿ ਤੁਹਾਡੇ ਸਿੰਘਾਂ ਦੀ ਆਗੂ ਕਮੇਟੀ ਦੇ ਇਕ ਸਰਕਰਦਾ ਲੀਡਰ ਨੇ ਪੁਲਸ ਅੱਗੇ ਆਤਮ-ਸਮਰਪਣ ਕਰ ਦਿਤੈ, ਉਹਨੂੰ ਅੱਗ ਲਗ ਗਈ। ਉਹਨੇ ਓਸ ਲੀਡਰ ਨੂੰ ਸਲਵਾਤਾਂ ਸੁਣਾਈਆਂ ਤੇ ਕਹਿਣ ਲੱਗਾ, ਏਸ ਸਾਲੇ ਨੇ ਸਿੱਖਾਂ ਦਾ ਨੱਕ ਵਢਾ ਦਿੱਤੈ।"

ਨਸੀਬ ਸਿੰਘ ਮਾੜਾ ਜਿਹਾ ਹੱਸਿਆ। ਆਖਣ ਲੱਗਾ,

"ਕਹਾਣੀ ਸੱਚੀ ਜੇ। ਮੈਂ ਉਸ ਆਗੂ ਨੂੰ ਜਾਣਦਾਂ। ਬੜਾ ਗਰਮ ਖ਼ਿਆਲੀ ਸੀ। ਖ਼ਾਲਿਸਤਾਨ ਤੋਂ ਹੇਠ ਕੋਈ ਗੱਲ ਨਹੀਂ ਸੀ ਕਰਦਾ। ਨਾ ਕਿਸੇ ਹੋਰ ਨੂੰ ਕਰਨ ਦੇਂਦਾ ਸੀ। ਅਖ਼ੀਰ ਉਹ ਆਪਣੀ ਫੂਕ ਆਪੇ ਕੱਢ ਕੇ ਬਹਿ ਗਿਆ। ਦਿਉਲ ਸਾਹਿਬ, ਸਿੱਖਾਂ ਦੀ ਇਹ ਸਿਫ਼ਤ ਤੁਸੀਂ ਠੀਕ ਹੀ ਲੱਭੀ ਏ। ਸਿੱਖ ਲੂਸਦੇ ਬਹੁਤ ਨੇ।"

ਨਸੀਬ ਸਿੰਘ ਗੰਭੀਰ ਹੋ ਗਿਆ। ਉਹਨੂੰ ਸੋਚਣ ਨੂੰ ਕੁਝ ਹੋਰ ਲੱਭ ਪਿਆ ਸੀ।

"ਦਿਉਲ ਸਾਹਿਬ," ਉਹ ਬੋਲਿਆ, "ਇਹਦੇ ਪਿੱਛੇ ਇਤਿਹਾਸ ਏ। ਇਹ ਮੁਗ਼ਲਾਂ ਦੇ ਸਮੇਂ ਤੋਂ ਚਲਿਆ ਆ ਰਿਹੈ। ਸਾਡੇ ਗੁਰੂ ਸ਼ਹੀਦ ਹੋਏ। ਸਾਹਿਬਜ਼ਾਦੇ ਕੰਧਾਂ 'ਚ ਚਿਣੇ ਗਏ। ਬੰਦਾ ਬਹਾਦਰ ਨੂੰ ਘੇਰਾ ਪਿਆ। ਪਿੰਜਰੇ ਪਾ ਦਿੱਲੀ ਲਿਜਾਇਆ ਗਿਆ। ਉਹਦੇ ਪੁੱਤਰ ਦਾ ਭੇਜਾ ਕੱਢ ਉਹਦੇ ਮੂੰਹ 'ਚ ਤੁੰਨਿਆ ਗਿਆ...ਸਿੱਖਾਂ ਦਾ ਰਾਜ ਖੁੱਸਿਆ। ਹਰ ਦੌਰ 'ਚ ਉਹਨਾਂ ਨਾਲ ਧੋਖੇ ਹੋਏ। ਉਹਨਾਂ ਨੂੰ ਦਿਤੇ ਵਚਨ ਤੋੜੇ ਗਏ। ਹਮੇਸ਼ਾ ਉਹਨਾਂ ਨੂੰ ਸੱਤਾ ਦੇ ਹਾਸ਼ੀਏ 'ਤੇ ਰਖਿਆ ਗਿਆ। ਪੰਜਾਬੀ ਸੂਬਾ ਨਾ ਦਿਤਾ ਗਿਆ। ਜਦੋਂ ਦਿਤਾ ਗਿਆ ਤਾਂ ਲੰਗੜਾ ਕਰਕੇ ਦਿਤਾ ਗਿਆ। ਵੇਖੋ, ਦਿਉਲ ਸਾਹਿਬ, ਕਿੱਡਾ ਕਹਿਰ ਏ। ਬੋਲਦੇ ਪੰਜਾਬੀ ਨੇ, ਲਿਖਵਾਂਦੇ ਹਿੰਦੀ ਨੇ। ਚੰਡੀਗੜ੍ਹ ਨਾ ਦਿਤਾ ਗਿਆ। ਰਾਜਧਾਨੀ ਤੋਂ ਬਿਨਾਂ ਸੂਬਾ ਕੀ ਹੋਇਆ ? ਉਹਦਾ ਪਾਣੀ ਖੋਹਣ ਦੀ ਕੋਸ਼ਿਸ਼ ਕੀਤੀ ਗਈ। ਇਸ ਤਰ੍ਹਾਂ ਸਿੱਖਾਂ ਅੰਦਰ ਰੰਜਸ਼ ਤੇ ਰੋਸ ਵੱਸ ਗਿਐ। ਰੋਹ ਵਸਿਆ ਹੋਇਐ। ਇਹ, ਜਦੋਂ ਕੋਈ ਸਥਿੱਤੀ ਬਣਦੀ ਏ, ਫੁਟ ਪੈਂਦੈ। ਇਸ ਤਰ੍ਹਾਂ ਹਰ ਸਿੱਖ ਕੋਈ ਚਲਦਾ-ਫਿਰਦਾ ਜਵਾਲਾ-ਮੁਖੀ ਏ। ਸੁੱਤਾ ਹੋਇਆ ਜਵਾਲਾਮੁਖੀ...।"

ਇਹ ਨਸੀਬ ਸਿੰਘ ਦਾ ਮਨਪਸੰਦ ਵਿਸ਼ਾ ਸੀ। ਉਹਦੇ ਜਵਾਲਾਮੁਖੀ ਦਾ ਲਾਵਾ

ਵਹਿ ਟੁਰਿਆ ਸੀ। ਮੀਲਾਂ ਤਕ ਵਹਿ ਸਕਦਾ ਸੀ। ਰੱਬੋਂ ਹੀ ਉਹਨੂੰ ਠੱਲ੍ਹ ਪੈ ਗਈ। ਚੌਕੀਦਾਰ ਅੰਦਰ ਆਇਆ ਤੇ ਕਹਿਣ ਲੱਗਾ, ਅਖ਼ਬਾਰ ਦਾ ਫੋਟੋਗਰਾਫ਼ਰ ਆ ਗਿਆ ਏ।

ਨਸੀਬ ਸਿੰਘ ਨੇ ਉਹਨੂੰ ਅੰਦਰ ਸੱਦ ਲਿਆ।

ਫੋਟੋਗਰਾਫ਼ਰ ਹੱਟਾ-ਕੱਟਾ ਸੀ ਤੇ ਛਹੁਲਾ। ਏਧਰ-ਓਧਰ ਛਾਲਾਂ ਮਾਰਨ ਲੱਗਾ। ਕੁਝ ਚੁਕਦਾ। ਕੁਝ ਰਖਦਾ। ਦਿਉਲ ਨੂੰ ਕਦੀ ਇਕ ਥਾਂ ਬਿਠਾਉਂਦਾ, ਕਦੀ ਦੂਜੀ ਥਾਂ। ਉਹਦੀ ਪ੍ਰੇਡ ਕਰਾ ਦਿਤੀ ਉਹਨੇ। ਹੋਰ ਤਾ ਹੋਰ, ਉਹਨੂੰ ਬਾਹਰ ਲਾਅਨ 'ਚ ਵੀ ਲੈ ਗਿਆ ਤੇ ਓਥੇ ਵੀ ਕਈ ਰੁਖ਼ੋਂ ਉਹਦੀਆਂ ਤਸਵੀਰਾਂ ਖਿੱਚੀਆਂ।

"ਪੂਰੀ ਐਲਬਮ ਬਣਾਣੀ ਆ ?" ਦਿਉਲ ਨੇ ਹੱਸਦਿਆਂ ਪੁਛਿਆ।

"ਇਹ ਤਾਂ ਐਲਬਮ ਹੀ ਬਣਾਂਦੈ। ਅਸੀਂ ਵਰਤਦੇ ਪਿਛੋਂ ਇਕ-ਦੋ ਫੋਟੋ ਹੀ ਹਾਂ... ਹੱਛਾ ਦਿਉਲ ਸਾਹਿਬ, ਹੁਣ ਮੈਨੂੰ ਵੀ ਆਗਿਆ ਦਿਉ।"

"ਅਜੇ ਤਾਂ ਛੇ ਨਹੀਂ ਵੱਜੇ। ਮੈਂ ਨਕਸਲਬਾੜੀ ਲਹਿਰ ਦਾ ਵੀ ਪੁੱਛਣਾ ਸੀ ਥੋਡੇ ਤੋਂ।"

"ਉਹਦਾ ਵੀ ਤੁਹਾਨੂੰ ਮੈਂ ਪ੍ਰਬੰਧ ਕਰ ਦੇਨੈਂ। ਲੁਧਿਆਣੇ ਤੁਸੀਂ ਹੋਣਾ ਹੀ ਏਂ। ਓਥੇ ਮੇਰਾ ਇਕ ਮਿੱਤਰ ਏ, ਪ੍ਰੋਫ਼ੈਸਰ ਦਲੀਪ ਸਿੰਘ। ਗੌਰਮੈਂਟ ਕਾਲਜ 'ਚ ਸੋਸ਼ਿਆਲੋਜੀ ਪੜ੍ਹਾਂਦੈ। ਉਹ ਆਪਣੇ ਵੇਲੇ ਦਾ ਨਾਮੀ ਨਕਸਲੀਆ ਹੁੰਦਾ ਸੀ। ਗ੍ਰਿਫ਼ਤਾਰ ਵੀ ਹੋਇਆ ਸੀ, ਪਰ ਜੇਲ੍ਹੇ ਨਹੀਂ ਸੀ ਪਿਆ। ਬੜੇ ਸਾਲ ਦਿੱਲੀ ਰਿਹੈ। ਕੁਝ ਸਾਲਾਂ ਤੋਂ ਲੁਧਿਆਣੇ ਏ। ਉਹ ਠੀਕ ਰਹੇਗਾ ਤੁਹਾਨੂੰ। ਕਹੋ ਤਾਂ ਉਹਨੂੰ ਫੋਨ ਕਰ ਦੇਨਾਂ।"

"ਜਿਵੇਂ ਚਾਹੋ," ਦਿਉਲ ਨੇ ਹਾਮੀ ਭਰ ਦਿਤੀ। "ਵੈਸੇ, ਨਸੀਬ ਸਿੰਘ ਜੀ, ਸਾਡੀ ਉਹ ਸਿੱਖਾਂ ਦੇ ਲੂਸਣ ਵਾਲੀ ਗੱਲ ਵਿੱਚੇ ਰਹਿ ਗਈ ਏ। ਜਵਾਲਾਮੁਖੀ ਵਾਲੀ ਤੁਲਨਾ ਮੈਨੂੰ ਜਚੀ ਨਹੀਂ। ਹੋਰ ਸੋਚਣਾ, ਕੀ ਵਜ੍ਹੈ। ਕੁਝ ਸੁੱਝੇ ਤਾਂ ਮੈਨੂੰ ਦਸਣਾ।"

"ਚਲੋ ਸੋਚਾਂਗਾ। ਤਸਵੀਰਾਂ ਦਾ ਫ਼ਿਕਰ ਨਾ ਕਰਨਾ। ਉਹ ਮੈਂ ਸਾਰੀਆਂ ਇਕੱਠੀਆਂ ਕਰ ਦਿਆਂਗਾ। ਮੌਕਾ ਮਿਲਿਆ ਤਾਂ ਸੰਤਾ ਦੇ ਪਿੰਡੋਂ ਵੀ ਹੋ ਆਵਾਂਗਾ। ਸਾਰਾ ਕੁਝ ਬੱਗਾ ਸਾਹਿਬ ਨੂੰ ਪਹੁੰਚਾ ਦਿਆਂਗਾ। ਕੁਝ ਹੋਰ ਚਾਹੀਦਾ ਹੋਵੇ ਤਾਂ ਉਹ ਵੀ ਦੱਸ ਦੇਣਾ। ਇੰਟਰਵਿਊ ਤੁਹਾਡੀ ਕਲ੍ਹ ਸਾਡੇ ਅਖ਼ਬਾਰ 'ਚ ਛਪ ਜਾਏਗੀ। ਹਾਂ ਸਚੀਂ, ਪ੍ਰੋਫ਼ੈਸਰ ਦਲੀਪ ਸਿੰਘ ਦਾ ਨੰਬਰ ਵੀ ਲਿਖ ਲਓ। ਆਪ ਵੀ ਫ਼ੋਨ ਕਰ ਲੈਣਾ।"

ਨਸੀਬ ਸਿੰਘ ਨੇ ਆਪਣਾ ਮੋਬਾਈਲ ਕਢਿਆ ਤੇ ਨੰਬਰ ਲਿਖਵਾ ਦਿਤਾ।

ਉਹਦੇ ਜਾਣ 'ਤੇ ਦਿਉਲ ਨੂੰ ਕੁਝ ਹੌਲਾ ਮਹਿਸੂਸ ਹੋਇਆ। ਨਸੀਬ ਸਿੰਘ ਨਾਲ ਵਾਰਤਾਲਾਪ ਸੌਖਾ ਨਹੀਂ ਸੀ। ਉਹਦੇ ਖ਼ਿਆਲ ਪੱਕੇ ਸਨ। ਉਹ ਦੂਜਿਆਂ ਦੇ ਖ਼ਿਆਲ ਬਦਲਣਾ ਚਾਹੁੰਦਾ ਸੀ, ਆਪਣਿਆਂ ਨੂੰ ਹਵਾ ਨਹੀਂ ਸੀ ਲੱਗਣ ਦੇਂਦਾ।

## 5

ਦਿਉਲ ਨਾਸ਼ਤਾ ਕਰ ਰਿਹਾ ਸੀ ਕਿ ਜਵਾਹਰ ਸਿੰਘ ਦਾ ਫ਼ੋਨ ਆ ਗਿਆ ।

"ਸ. ਜਵਾਲਾ ਸਿੰਘ, ਐਹ ਤੁਸੀਂ ਚੰਗਾ ਨਹੀਂ ਕੀਤਾ ।" ਉਹਦਾ ਲਹਿਜਾ ਸ਼ਿਕਾਇਤੀ ਸੀ ।

"ਕੀ ਚੰਗਾ ਨਹੀਂ ਕੀਤਾ, ਜਵਾਹਰ ਸਿੰਘ ਜੀ ?"

"ਇਹੀਓ ਕਿ ਤੁਸੀਂ ਮਾਸਟਰ ਹੁਰਾਂ ਲਈ ਤਾਂ ਟਾਈਮ ਨਹੀਂ ਕੱਢ ਸਕੇ ਤੇ ਨਸੀਬ ਸਿੰਘ ਕੋਲ ਕਈ ਘੰਟੇ ਬੈਠੇ ਰਹੇ ।'

ਦਿਉਲ ਚੌਂਕ ਪਿਆ । ਜਵਾਹਰ ਸਿੰਘ ਉਹਦੀ ਸੂਹ ਰਖ ਰਿਹਾ ਸੀ ।

"ਮੈਂ ਕੋਈ ਸੀ.ਆਈ.ਡੀ. ਨਹੀਂ ਛੱਡੀ ਹੋਈ । ਨਸੀਬ ਸਿੰਘ ਨੇ ਆਪ ਮਾਸਟਰ ਹੋਰਾਂ ਨੂੰ ਫ਼ੋਨ ਕੀਤੈ । ਸ. ਜਵਾਲਾ ਸਿੰਘ, ਬੁਰਾ ਨਾ ਮਨਾਣਾ । ਇਕ ਗੱਲ ਮੇਰੀ ਪੱਲੇ ਬੰਨ੍ਹ ਲਓ । ਜਿੰਨਾ ਨੇੜਿਉਂ ਸੰਤ ਭਿੰਡਰਾਂਵਾਲੇ ਨੂੰ ਮਾਸਟਰ ਉਜਾਗਰ ਸਿੰਘ ਨੇ ਵੇਖਿਐ, ਹੋਰ ਕਿਸੇ ਨਹੀਂ ਵੇਖਿਆ । ਸੰਤ ਉਹਨਾਂ ਨਾਲ ਸਾਰੀਆਂ ਸਲਾਹਵਾਂ ਕਰਦੇ ਸਨ । ਆਪ ਨਸੀਬ ਸਿੰਘ ਵੀ ਤਾਂ ਮਾਸਟਰ ਹੁਰਾਂ ਦਾ ਹੀ ਪੜ੍ਹਾਇਆ ਹੋਇਐ ।"

"ਜਵਾਹਰ ਸਿੰਘ ਜੀ, ਮਾਸਟਰ ਹੋਰਾਂ ਨੂੰ ਤਾਂ ਮਿਲਣਾ ਹੀ ਏਂ । ਐਵੇਂ ਸਬੱਬ ਹੀ ਨਹੀਂ ਬਣ ਰਿਹੈ । ਨਸੀਬ ਸਿੰਘ ਨੂੰ ਤਾਂ ਬੱਗਾ ਸਾਹਿਬ ਨੇ ਸੱਦ ਘੱਲਿਆ ਸੀ । ਉਹਦੇ ਨਾਲ ਮੇਰੀਆਂ ਬੜੀਆਂ ਗੱਲਾਂ ਹੋਈਆਂ । ਉਹ ਮੇਰੇ ਸ਼ੰਕੇ ਨਵਿਰਤ ਨਹੀਂ ਕਰ ਸਕਿਆ । ਸਿਆਣਾ ਏ, ਪਰ ਦਲੀਲ ਨਹੀਂ ਸੁਣਦਾ । ਏਸ ਕਰਕੇ ਵੀ ਮੇਰੀ ਮਾਸਟਰ ਹੋਰਾਂ ਨੂੰ ਮਿਲੇ ਬਿਨਾਂ ਗਤੀ ਨਹੀਂ ।"

ਜਵਾਹਰ ਸਿੰਘ ਦਾ ਲਹਿਜਾ ਬਦਲ ਗਿਆ । ਉਹ ਦਿੱਸ ਤਾਂ ਨਹੀਂ ਸੀ ਰਿਹਾ, ਪਰ ਦਿਉਲ ਨੇ ਚਿਤਵਿਆ, ਉਹਦੇ ਮੂੰਹ 'ਤੇ ਉਹਦੇ ਵਡੇ ਬਰ ਵਾਲੀ ਮੁਸਕੜੀ ਵਾਪਸ ਆ ਗਈ ਸੀ । ਜਵਾਹਰ ਸਿੰਘ ਨੇ ਪੁਛਿਆ,

"ਅੱਜ ਕੀ ਕਰ ਰਹੇ ਹੋ ?"

"ਅੱਜ ਦੁਪਹਿਰੇ ਆਪਣੇ ਆੜੀ ਸ਼ਮਸ਼ੇਰ ਸਿੰਘ ਕੋਲ ਜਾਣੈਂ । ਸ਼ਾਮੀਂ ਪ੍ਰੋਫ਼ੈਸਰ ਦਲੀਪ ਸਿੰਘ ਨੂੰ ਸੱਦਿਆ ਹੋਇਐ ।"

"ਓਸ ਗੌਰਮੈਂਟ ਕਾਲਜ ਵਾਲੇ ਨੂੰ ?"

"ਉਹਨੂੰ ਹੀ । ਉਹਦੀ ਦੱਸ ਨਸੀਬ ਸਿੰਘ ਨੇ ਹੀ ਪਾਈ ਸੀ ।"

"ਸ. ਜਵਾਲਾ ਸਿੰਘ, ਏਸ ਦਲੀਪ ਸਿੰਘ ਤੋਂ ਬਚ ਕੇ ਰਹਿਣਾ," ਜਵਾਹਰ ਸਿੰਘ ਨੇ ਆਵਾਜ਼ ਨੀਵੀਂ ਕਰਦਿਆਂ ਆਖਿਆ, "ਉਹਦਾ ਸਰਕਾਰੀ ਏਜੰਸੀਆਂ ਨਾਲ ਸੰਬੰਧ ਸੁਣੀਂਦੈ।"

"ਸਾਨੂੰ ਕੀ ? ਹੋਵੇ ਪਿਆ। ਅਸੀਂ ਕੀ ਲੈਣੈਂ।"

"ਫੇਰ ਵੀ ਧਿਆਨ ਰਖਣਾ ਚਾਹੀਦੈ। ਉਹਦੇ ਤੋਂ ਕੀ ਚਾਹੀਦਾ ਜੇ ?"

"ਉਹ ਮੈਨੂੰ ਨਕਸਲੀ ਯੋਧੇ ਲਭਾਵੇਗਾ...।"

ਜਵਾਹਰ ਸਿੰਘ ਨੇ ਠਹਾਕਾ ਮਾਰਿਆ।

"ਨਕਸਲੀ ਤੇ ਯੋਧੇ। ਸ. ਜਵਾਹਰ ਸਿੰਘ, ਮੱਸਿਆ ਨੂੰ ਚੰਨ ਨਹੀਂ ਜੇ ਚੜ੍ਹਦਾ। ਨਕਸਲੀਏ ਤਾਂ ਭਗੌੜੇ ਸਨ। ਸਭ ਮੈਦਾਨ ਛੱਡ ਕੇ ਭੱਜ ਗਏ। ਕੁਝ ਦਿੱਲੀ। ਕੁਝ ਦੇਸੋਂ ਬਾਹਰ। ਜਿੱਥੇ ਕੋਈ ਵਿਰਲ ਲੱਭੀ। ਆਪ ਇਹ ਦਲੀਪ ਸਿੰਘ ਵੀ ਦਿੱਲੀ ਭੱਜ ਗਿਆ ਸੀ। ਕਿੰਨੇ ਹੀ ਸਾਲ ਪੰਜਾਬ ਨਹੀਂ ਵੜਿਆ। ਕੇਸ ਵੀ ਕਟਾਏ ਹੋਏ ਸੂ...। ਕਿੱਥੋਂ ਲਭਾਏਗਾ ਤੁਹਾਨੂੰ ਉਹ ਯੋਧੇ ? ਉਹਦੀ ਨਜ਼ਰ ਨਹੀਂ ਜੇ ਠੀਕ।"

"ਕੋਈ ਗੱਲ ਨਹੀਂ, ਜਵਾਹਰ ਸਿੰਘ ਜੀ। ਗੱਲ ਕਰਕੇ ਵੇਖ ਲੈਨੇ ਹਾਂ। ਕੁਝ ਗਿਆਨ ਤਾਂ ਵਧੇਗਾ ਹੀ ਨਾ। ਭਗੌੜਾ ਹੋਣ ਦੀ ਗੱਲ ਛੱਡੋ। ਭਗੌੜਾ ਤਾਂ ਮੈਂ ਵੀ ਹਾਂ। ਉਹਨਾਂ ਤੋਂ ਦੋ-ਚਾਰ ਸਾਲ ਬਾਅਦ ਭੱਜਿਆ ਸਾਂ। ਸੰਨ ਪਚੱਤਰ 'ਚ।"

"ਤੁਹਾਡੀ ਗੱਲ ਹੋਰ ਸੀ। ਤੁਸੀਂ ਮੈਦਾਨ ਤਾਂ ਨਹੀਂ ਸੀ ਛਡਿਆ। ਤੁਸੀਂ ਤਾਂ ਰੋਜ਼ੀ-ਰੋਟੀ ਦੀ ਤਲਾਸ਼ 'ਚ ਨਿਕਲੇ ਸਾਓ। ਨਕਸਲੀਏ ਤਾਂ ਪੁਲਸ ਦੀ ਕੁੱਟ ਤੋਂ ਭੱਜੇ ਸੀ...।"

"ਭਾਈ ਉਹਨਾਂ ਲਹਿਰ ਤਾਂ ਚਲਾਈ ਸੀ ਨਾ। ਇਕ ਵਾਰੀ ਭੁਚਾਲ ਤਾਂ ਲੈ ਆਂਦਾ ਸੀ ਉਹਨਾਂ।"

"ਏਸ ਭੁਚਾਲ ਨਾਲ, ਸ. ਜਵਾਲਾ ਸਿੰਘ, ਇਕ ਕੱਚਾ ਕੋਠਾ ਵੀ ਨਹੀਂ ਸੀ ਢੱਠਾ। ਚਲੋ ਛੱਡੋ ਨੇ। ਹੁਣ ਤਾਂ ਉਹ ਇਤਿਹਾਸ ਹੋ ਗਏ ਨੇ। ਪੜ੍ਹਨ ਵਾਲੇ ਪੜ੍ਹਦੇ ਰਹਿਣਗੇ। ਇਹ ਦੱਸੋ ਕਿ ਸਾਨੂੰ ਕਦੋਂ ਭਾਗ ਲਾਣੇ ਜੇ ?"

"ਕਿਸੇ ਦਿਨ ਤਾਂ ਆਉਣਾ ਹੀ ਹੈ ਤੁਹਾਡੇ ਵਲ। ਮਾਸਟਰ ਹੋਰਾਂ ਦੇ ਵੀ ਜਾਣਾ ਏ। ਐਵੇਂ ਹੁਣ ਗਾੜ੍ਹ ਪੈਂਦਾ ਜਾ ਰਿਹੈ। ਅੰਮ੍ਰਿਤਸਰ ਵੀ ਪਹੁੰਚਣੈਂ...।"

"ਓਥੇ ਕੀ ਜੇ ?"

"ਮੱਥਾ ਟੇਕਣੈਂ ਦਰਬਾਰ ਸਾਹਿਬ। ਨਾਲੇ ਓਥੇ ਵੀ ਭਾਲਣੈਂ ਸ਼ਹੀਦਾਂ ਨੂੰ।"

"ਓਥੋਂ ਤਾਂ ਹੋ ਹੀ ਆਉ। ਮੱਥਾ ਟੇਕਣਾ ਜ਼ਰੂਰੀ ਏ। ਪਹਿਲੋਂ ਇਹ ਕੰਮ ਕਰੋ।"

"ਓਥੋਂ ਆ ਕੇ ਤੁਹਾਡੇ ਨਾਲ ਪ੍ਰੋਗਰਾਮ ਬਣਾਵਾਂਗਾ। ਤੁਸੀਂ ਸੰਦੂਕ ਨੂੰ ਅਜੇ ਕਿਸੇ ਦੂਰ ਥਾਂ ਨਾ ਰਖਣਾ।"

"ਸ. ਜਵਾਲਾ ਸਿੰਘ, ਸਾਡਾ ਛੋਟਾ ਜਿਹਾ ਘਰ ਏ। ਏਥੇ ਦੂਰ ਕੁਝ ਵੀ ਨਹੀਂ। ਤੁਸੀਂ ਅੰਮ੍ਰਿਤਸਰੋਂ ਆ ਕੇ ਖ਼ਬਰ ਕਰਨਾ।"

ਉਹਨੇ ਫ਼ੋਨ ਬੰਦ ਕਰ ਦਿਤਾ।

#

ਦਲੀਪ ਸਿੰਘ ਦੀ ਜਿਹੜੀ ਪਹਿਲੀ ਚੀਜ਼ ਦਿਉਲ ਨੂੰ ਪੁਹੀ, ਉਹ ਸੀ ਉਹਦਾ ਕੇਸਾਧਾਰੀ ਨਾ ਹੋਣਾ। ਉਹ ਸਿਰੋਂ ਨੰਗਾ ਸੀ। ਉਹਦੇ ਵਾਲ ਸੰਘਣੇ ਸਨ ਤੇ ਪਿਛਾਂਹ ਵਲ ਵਾਹੇ ਹੋਏ ਸਨ। ਪੂਰੇ ਚਿੱਟੇ ਸਨ। ਸੰਵਲਾਏ ਕਣਕ-ਵੰਨੇ ਮੂੰਹ ਨਾਲ ਉਹਨਾਂ ਦਾ ਚੰਗਾ ਜੋੜ ਜੁੜਦਾ ਸੀ। ਰੌਂ ਜਿਹੋ ਜਿਹੀ ਵੀ ਹੋਵੇ, ਉਹ ਟਹਿਕਿਆ ਲਗਦਾ ਸੀ। ਐਨਕ ਦੇ ਸ਼ੀਸ਼ਿਆਂ ਪਿੱਛੋਂ ਅੱਖਾਂ ਟਿਮਕਾਂ ਮਾਰਦੀਆਂ ਸਨ। ਬੁੱਲ੍ਹਾਂ 'ਤੇ ਅਲੋਪ ਹੁੰਦੀ ਕਿਸੇ ਮੁਸਕੜੀ ਦੀ ਮਾਂੜੀ ਜਿਹੀ ਛੋਹ ਸੀ। ਲਿਫ਼ਟ 'ਚੋਂ ਕੁਝ ਸੋਚ ਕੇ ਹੱਸਦਾ ਆਇਆ ਲਗਦਾ ਸੀ।

ਅੰਦਰ ਵੜਦਿਆਂ ਹੀ ਉਹਨੇ ਗਲ-ਪਿਆ ਝੋਲਾ ਲਾਹਿਆ ਤੇ ਸੋਫ਼ੇ 'ਤੇ ਸੁੱਟ ਦਿਤਾ। ਮਾੜਾ ਜਿਹਾ ਠਹਾਕਾ ਛਡਿਆ ਤੇ ਪੁਛਿਆ,

"ਦਿਉਲ ਸਾਹਿਬ, ਤੁਹਾਨੂੰ ਇਹ ਕੀ ਸੁੱਝੀ ਏ ?"

ਦਿਉਲ ਨੂੰ ਇਹ ਪੈਂਦੀ ਸੱਟੇ ਦੀ ਬੇ-ਤਕੱਲਫ਼ੀ ਬਹੁਤੀ ਚੰਗੀ ਨਾ ਲੱਗੀ। ਉਹਨੂੰ ਇਹ ਵੀ ਸਮਝ ਨਾ ਪਈ, ਉਹਦਾ ਇਸ਼ਾਰਾ ਕਿਸ ਚੀਜ਼ ਦੇ ਸੁੱਝਣ ਵਲ ਸੀ। ਉਹਨਾਂ ਕਿਹਾ,

"ਪ੍ਰੋਫ਼ੈਸਰ ਸਾਹਿਬ, ਮੈਂ ਤੁਹਾਡਾ ਮਤਲਬ ਨਹੀਂ ਸਮਝਿਆ।"

"ਆਹਿਉ ਜਿਹੜੇ ਤੁਸੀਂ ਸ਼ਹੀਦ ਤੇ ਯੋਧੇ ਲੱਭਣ ਟੁਰੇ ਹੋ। ਇਹ ਦੱਸੋ ਭਲਾ, ਭਗਤ ਸਿੰਘ ਸ਼ਹੀਦ ਸੀ ਕਿ ਭਿੰਡਰਾਂਵਾਲਾ ?"

"ਗੱਲ ਸੋਚਣ ਵਾਲੀ ਏ...," ਦਿਉਲ ਨੇ ਕੁਝ ਦੋ-ਟੂਕ ਕਹਿਣ ਤੋਂ ਸੰਕੋਚ ਕੀਤਾ।

"ਤਾਂ ਮੇਰੀ ਅਰਜ਼ ਏ, ਦਿਉਲ ਸਾਹਿਬ, ਕਿ ਪਹਿਲੋਂ ਸੋਚੋ ਤੇ ਫੇਰ ਲੱਭੋ।"

ਦਿਉਲ ਨੂੰ ਲੱਗਾ, ਪ੍ਰੋਫ਼ੈਸਰ ਉਹਨੂੰ ਵੀ ਆਪਣਾ ਕੋਈ ਵਿਦਿਆਰਥੀ ਸਮਝ ਰਿਹਾ ਸੀ, ਜਿਹੜਾ ਉਹਦੇ ਕੋਲ ਮੱਤ-ਸੁਮੱਤ ਲੈਣ ਆਇਆ ਹੋਵੇ। ਉਹਨੇ ਮਾੜਾ ਮਹਿਸੂਸ ਨਾ ਕੀਤਾ। ਇਕ ਤਰ੍ਹਾਂ ਨਾਲ ਵਿਦਿਆਰਥੀ ਤਾਂ ਉਹ ਹੈ ਹੀ ਸੀ। ਸੁਣਨ ਵੇਖਣ ਤੇ ਖੋਜਣ ਆਇਆ ਹੋਇਆ ਸੀ। ਉਹ ਵੀ ਪ੍ਰੋਫ਼ੈਸਰ ਦੀ ਖੇਡ ਹੀ ਖੇਡਣ ਲੱਗਾ,

"ਤੁਸੀਂ ਹੀ ਦੱਸੋ, ਕਿਵੇਂ ਸੋਚੀਏ ਤੇ ਫੇਰ ਕਿਵੇਂ ਲੱਭੀਏ।"

"ਮੋਟੀ ਜਿਹੀ ਗੱਲ ਏ। ਭਗਤ ਸਿੰਘ ਨੂੰ ਸਾਰੇ ਸਿੱਖ ਹੀ ਨਹੀਂ, ਸਾਰੇ ਪੰਜਾਬੀ ਹੀ ਨਹੀਂ, ਸਾਰਾ ਹਿੰਦੁਸਤਾਨ ਸ਼ਹੀਦ ਮੰਨਦੈ। ਦੂਜੇ ਪਾਸੇ ਭਿੰਡਰਾਂਵਾਲੇ ਨੂੰ ਸਾਰੇ ਸਿੱਖ ਵੀ ਸ਼ਹੀਦ ਨਹੀਂ ਮੰਨਦੇ। ਇਸ ਤੋਂ ਕੀ ਨਤੀਜਾ ਕੱਢੀਏ ?"

"ਤੁਹਾਡਾ ਸਵਾਲ ਮੁਸ਼ਕਿਲ ਨਹੀਂ। ਨਤੀਜਾ ਇਹ ਜੇ ਕਿ ਸ਼ਹੀਦ ਜਾਂ ਯੋਧਾ ਉਹਨੂੰ ਮੰਨੀਏ, ਜਿਹਨੂੰ ਸਾਰੇ ਸ਼ਹੀਦ ਤੇ ਯੋਧਾ ਮੰਨਣ।"

"ਮਤਲਬ ਹੋਇਆ ਕਿ ਇਕ ਫ਼ਿਰਕੇ ਜਾਂ ਇਕ ਫ਼ਿਰਕੇ ਦੇ ਇਕ ਹਿੱਸੇ ਦਾ ਸ਼ਹੀਦ ਸ਼ਹੀਦ ਨਹੀਂ ਹੁੰਦਾ", ਪ੍ਰੋਫ਼ੈਸਰ ਨੇ ਗੱਲ ਹੋਰ ਸਪੱਸ਼ਟ ਕੀਤੀ।

"ਪਰ, ਪ੍ਰੋਫ਼ੈਸਰ ਸਾਹਿਬ, ਮੈਂ ਨਿਰੇ ਸ਼ਹੀਦ ਨਹੀਂ, ਸਿੱਖ ਸ਼ਹੀਦ ਲੱਭਣ ਟੁਰਿਆਂ।"

ਪ੍ਰੋਫ਼ੈਸਰ ਦੀ ਨੀਂਹ ਠੀਕ ਨਹੀਂ ਸੀ ਧਰੀ ਗਈ। ਉਸ ਮੰਨ ਲਿਆ,

"ਏਥੇ ਘੁੰਡੀ ਏ। ਚਲੋ ਇੰਜ ਹੀ ਸਹੀ। ਤੁਹਾਡਾ ਸ਼ਹੀਦ ਜਾਂ ਯੋਧਾ ਉਹਨੂੰ ਮੰਨੀਏ, ਜਿਹੜਾ ਸਾਰੇ ਸਿੱਖਾਂ ਦਾ ਸ਼ਹੀਦ ਜਾਂ ਯੋਧਾ ਹੋਵੇ।"

"ਠੀਕ!"

"ਸ਼ਹੀਦ ਉਹ ਜੋ ਜਾਨ ਦੀ ਬਾਜੀ ਲਾ ਦੇਵੇ..." ਪ੍ਰੋਫ਼ੈਸਰ ਨੇ ਇਕ ਹੋਰ ਪਰਦਾ ਚੁਕਿਆ।

"ਆਪਣੇ ਆਦਰਸ਼ ਲਈ...", ਦਿਉਲ ਨੇ ਵੀ ਘੁਰਾ ਚੜ੍ਹਾਇਆ। ਉਹਨੂੰ ਪ੍ਰੋਫ਼ੈਸਰ ਦੀ ਖੇਡ ਦੀ ਸਮਝ ਪੈ ਗਈ ਸੀ।

"ਤੇ ਆਦਰਸ਼ ਉਹ...।"

"ਜਿਹੜੇ ਸਰਬੱਤ ਦੇ ਹੋਣ," ਦਿਉਲ ਨੇ ਪ੍ਰੋਫ਼ੈਸਰ ਦਾ ਅੱਧਾ ਚੁਕਿਆ ਪਰਦਾ ਪੂਰਾ ਚੁਕ ਦਿਤਾ। "ਇਹ *ਡੈਫ਼ੀਨੇਸ਼ਨ* ਠੀਕ ਜੇ।"

ਦਿਉਲ ਨੂੰ ਤਸੱਲੀ ਹੋਈ। ਉਹਨੂੰ ਖ਼ਜ਼ਾਨੇ ਵਾਲੀ ਗੁਫ਼ਾ ਦਾ ਬੂਹਾ ਲਭ ਪਿਆ ਸੀ।

"ਜੇ ਇਹ ਠੀਕ ਏ, ਤਾਂ ਦਿਉਲ ਸਾਹਿਬ, ਤੁਹਾਨੂੰ ਪੰਜਾਬ ਦੇ ਸਿੱਖ ਨਕਸਲੀਆਂ 'ਚੋਂ ਸ਼ਹੀਦ ਤੇ ਯੋਧੇ ਨਹੀਂ ਲੱਭਣੇ।" ਇਹ ਕਹਿ ਉਹਨੇ ਠਹਾਕਾ ਛਡਿਆ। ਦਿਉਲ ਵੀ ਹੱਸਣ ਲੱਗ ਪਿਆ। ਉਹਨੂੰ ਪ੍ਰੋਫ਼ੈਸਰ ਦੀ ਬੇ-ਤਕੱਲਫੀ ਹੁਣ ਅੱਖਰ ਨਹੀਂ ਸੀ ਰਹੀ। ਉਹਦਾ ਸੁਭਾਅ ਹੱਸਣ ਹਸਾਉਣ ਵਾਲਾ ਸੀ। ਦਿਉਲ ਵੀ ਮਜ਼ਾ ਲੈਣ ਲਗ ਪਿਆ।

"ਦਿਉਲ ਸਾਹਿਬ, ਜਿਸ ਕੰਮ ਲਈ ਸੱਦਿਆ ਜੇ, ਪਹਿਲੋਂ ਉਹ ਕਰੀਏ...ਤਲਬ ਹੋ ਰਹੀ ਏ।"

ਦਿਉਲ ਨੇ ਉਹਨੂੰ ਡਰਿੰਕਸ ਲਈ ਸੱਦਿਆ ਸੀ। ਉਹਨੂੰ ਫ਼ਰਮਾਇਸ਼ ਦੀ ਸਮਝ ਲਗ ਗਈ।

"ਮੈਂ ਭੁੱਲ ਹੀ ਗਿਆ ਸਾਂ। ਤੁਸੀਂ ਆਉਂਦੇ ਹੀ ਬੁਝਾਰਤਾਂ ਪਾਣ ਲਗ ਪਏ।"

ਦਿਉਲ ਕੋਲ ਸਭ ਕੁਝ ਤਿਆਰ ਪਿਆ ਸੀ। ਟਰੇਅ 'ਚ ਲੱਗਾ ਹੋਇਆ। ਉਹਨਾਂ ਗਲਾਸਾਂ 'ਚ ਵਿਸਕੀ ਲੁੱਦੀ।

ਪ੍ਰੋਫ਼ੈਸਰ ਨੇ ਘੁੱਟ ਭਰਿਆ ਤੇ ਸੁਆਦ ਮਹਿਸੂਸ ਕੀਤਾ।

"ਦਿਉਲ ਸਾਹਿਬ, ਵਿਸਕੀ ਤੁਹਾਡੀ ਵਧੀਆ ਏ। ਮੁੱਦਤਾਂ ਤੋਂ ਇਹੋ ਜਿਹੀ ਵਿਸਕੀ ਨਹੀਂ ਪੀਤੀ। ਬਹਿ ਜਾਉ। ਮੈਂ ਤੁਹਾਨੂੰ ਇਕ ਕਹਾਣੀ ਸੁਣਾਨਾਂ। ਮੇਰੀ ਆਪਣੀ ਕਹਾਣੀ ਏ। ਪਰ ਸਿਰਫ਼ ਮੇਰੀ ਹੀ ਨਹੀਂ, ਇਹ ਸਾਰੇ ਨਕਸਲੀ ਮੁੰਡਿਆਂ ਦੀ ਕਹਾਣੀ ਏਂ। ਥੋੜ੍ਹੇ-ਬਹੁਤੇ ਫ਼ਰਕ ਨਾਲ। ਫ਼ਰਕ ਬਸ ਏਨਾ ਹੀ ਏ ਕਿ ਮੈਂ ਗੋਲੀ ਨਹੀਂ ਖਾਧੀ ਤੇ ਕੈਦ ਨਹੀਂ ਕੱਟੀ। ਤੇ ਨਾਲੇ ਭੱਜ ਕੇ ਬਹੁਤਾ ਦੂਰ ਨਹੀਂ ਗਿਆ..."

ਦਿਉਲ ਧਿਆਨ ਨਾਲ ਸੁਣਨ ਲਗਾ।

"ਮੈਂ ਜੱਟਾਂ ਦਾ ਮੁੰਡਾ ਸਾਂ। ਘਰੋਂ ਸੌਖਾ। ਦਸ-ਬਾਰਾਂ ਕਿੱਲੇ ਜ਼ਮੀਨ ਹੈ ਸੀ। ਜਵਾਨ

ਹੋਇਆ। ਸਕੂਲ ਪਾਸ ਕੀਤਾ। ਕੁਝ ਅੱਖਾਂ ਖੁੱਲ੍ਹੀਆਂ। ਏਧਰ-ਓਧਰ ਝਾਕਿਆ। ਪਹਿਲੋਂ ਨਾਲੋਂ ਸਾਫ਼ ਦਿਸਿਆ। ਪਰ ਜੋ ਦਿਸਿਆ, ਉਹ ਚੰਗਾ ਨਾ ਲਗਾ। ਉਹ ਉਹੋ ਜਿਹਾ ਨਹੀਂ ਸੀ, ਜਿਹੋ ਜਿਹਾ ਸਾਨੂੰ ਦਸਿਆ ਗਿਆ ਸੀ। ਫੇਰ ਮੈਂ ਪਿੰਡੋਂ ਸ਼ਹਿਰ ਆਇਆ। ਮੈਟਰਿਕ ਕਰਨ। ਦਸਵੀਂ ਜਮਾਤ। ਏਥੇ ਵੀ ਜੋ ਕੁਝ ਮੈਨੂੰ ਦਿਸਿਆ, ਉਪਰਾਮ ਕਰਦਾ ਸੀ। ਮੈਨੂੰ ਦਿਸਿਆ, ਕੁਝ ਲੋਕ ਤਾਂ ਮੌਜਾਂ ਕਰ ਕਰ ਰਹੇ ਨੇ ਪਰ ਬਹੁਤੇ ਘੱਟਾ ਫੱਕ ਰਹੇ ਨੇ। ਸਾਨੂੰ ਕਿਹਾ ਗਿਆ ਸੀ, ਹਾਲਾਤ ਬਦਲ ਚੁੱਕੇ ਨੇ। ਪਰ ਇਹ ਝੂਠ ਸੀ। ਹਾਲਾਤ ਨਹੀਂ ਸਨ ਬਦਲੇ..."

ਪ੍ਰੋਫ਼ੈਸਰ ਅੱਗੇ ਟੁਰਿਆ,

"ਏਸ ਛੋਟੇ ਸ਼ਹਿਰੋਂ ਫੇਰ ਮੈਂ ਚੰਡੀਗੜ੍ਹ ਪਹੁੰਚਿਆ। ਯੂਨੀਵਰਸਿਟੀ ਵਿਚ ਗਿਆ। ਓਥੇ ਜੋ ਵੇਖਿਆ, ਉਹਨੇ ਹੋਰ ਵੀ ਉਪਰਾਮ ਕੀਤਾ। ਜੋ ਸਾਨੂੰ ਦਸਿਆ ਗਿਆ ਸੀ, ਉਹ ਝੂਠ ਸੀ। ਮੇਰਾ ਖ਼ੂਨ ਖੌਲਿਆ।"

"ਮੈਨੂੰ ਲੱਗਾ, ਸਾਰੇ ਹੀ ਝੂਠ ਬੋਲ ਰਹੇ ਨੇ। ਅਕਾਲੀ ਝੂਠ ਬੋਲ ਰਹੇ ਸਨ। ਕਾਂਗਰਸੀ ਝੂਠ ਬੋਲ ਰਹੇ ਨੇ। ਆਪਣੇ ਕਮਿਊਨਿਸਟ ਵੀ ਝੂਠ ਬੋਲ ਰਹੇ ਨੇ। ਉਹ ਕਹਿੰਦੇ ਸਨ, ਹਾਲਾਤ ਬਦਲ ਗਏ ਨੇ, ਪਰ ਉਹ ਬਦਲੇ ਨਹੀਂ ਸਨ..."

ਆਪ ਪ੍ਰੋਫ਼ੈਸਰ ਬਦਲ ਗਿਆ ਲਗਦਾ ਸੀ। ਮੂੰਹ ਦੀ ਟਹਿਕ ਮਿੱਸ ਗਈ ਸੀ। ਲਹਿਜਾ ਚੁਲਬੁਲਾ ਨਹੀਂ ਸੀ ਰਿਹਾ। ਉਹਨਾਂ ਸਮਿਆਂ 'ਚ ਪਹੁੰਚ ਗਿਆ ਲਗਦਾ ਸੀ, ਜਦੋਂ ਉਹ ਚੰਡੀਗੜ੍ਹ ਹੁੰਦਾ ਸੀ।

"ਕਿਤੇ ਕੋਈ ਗਿੱਲੀਆਂ ਲੱਕੜਾਂ ਦੀ ਅੱਗ ਬਲ ਰਹੀ ਸੀ," ਪ੍ਰੋਫ਼ੈਸਰ ਰੁਕਿਆ ਨਹੀਂ ਸੀ, "ਉਹਦਾ ਗਾੜ੍ਹਾ ਧੂੰਆਂ ਮੈਨੂੰ ਚੜ੍ਹਨ ਲਗਾ। ਮੇਰਾ ਅੰਦਰ ਭਰ ਗਿਆ। ਮੇਰਾ ਜੀਅ ਕੀਤਾ, ਫਟ ਪਵਾਂ। ਸਭ ਕੁਝ ਪੁਰਜ਼ਾ-ਪੁਰਜ਼ਾ ਕਰ ਦਿਆਂ। ਪਰਖਚੇ ਉਡਾ ਦਿਆਂ। ਮੈਂ ਫਟਿਆ ਤਾਂ ਨਾ, ਪਰ ਫੁਟਿਆ ਜ਼ਰੂਰ। ਮੇਰੇ ਅੰਦਰੋਂ ਗਰਮਾ-ਗਰਮ ਕਵਿਤਾ ਨਿਕਲਣ ਲੱਗੀ। ਮੈਂ ਉਹ ਲਿਖੀ ਤੇ ਆਪੇ *ਸਾਇਕਲੋ* ਕੀਤੀ। ਆਪਣੇ ਆਪ ਵੰਡੀ। ਕੁਝ ਪਰਚਿਆਂ ਨੂੰ ਘੱਲੀ। ਮੈਂ ਆਪਣਾ ਨਾਂ ਵੀ ਹੋਰ ਰਖ ਲਿਆ। ਸ਼ਮਸ਼ੀਰ ਸਿੰਘ। ਜੀਅ ਕਰਦਾ ਸੀ, ਮੇਰੀ ਕਵਿਤਾ ਤਲਵਾਰ ਵਾਂਗ ਵੱਜੇ। ਗਾਟੇ ਲਾਹੁੰਦੀ ਜਾਏ। ਉੱਚੀ-ਉੱਚੀ ਕੂਕਣ ਨੂੰ ਦਿਲ ਕਰਦਾ ਸੀ। ਬੜੇ ਨਾਅਰੇ ਲਾਉਂਦਾ ਸਾਂ। ਬੜਾ *ਇਨਕਲਾਬ ਜ਼ਿੰਦਾਬਾਦ* ਕੀਤਾ। ਆਪਣੇ ਇਕ ਨਾਅਰੇ 'ਚ ਮੈਂ ਮੁਖ ਮੰਤਰੀ ਨੂੰ ਕੁੱਤੀ ਦਾ ਪੁੱਤ ਕਿਹਾ...

"ਇਹ ਤਾਂ ਹੱਦ ਹੋ ਗਈ...।"

"ਦਿਉਲ ਸਾਹਿਬ, ਸਾਨੂੰ ਓਦੋਂ ਕੋਈ ਹੱਦ ਨਹੀਂ ਸੀ ਦਿਸਦੀ। ਸਾਡੇ ਕੁਝ ਮੁੰਡੇ ਬੰਗਾਲ ਤੇ ਆਂਧਰਾ ਦੇ ਨਕਸਲੀਆਂ ਦੇ ਅਸਰ ਹੇਠ ਆ ਗਏ। ਉਹਨਾਂ ਦੀ ਤ੍ਰਿਪੱਤੀ ਸਿਰਫ਼ ਨਾਅਰਿਆਂ ਨਾਲ ਨਹੀਂ ਸੀ ਹੁੰਦੀ। ਉਹ ਸਮਾਜਕ ਦੁਸ਼ਮਨਾਂ ਨੂੰ ਖ਼ਤਮ ਕਰਨ ਲਗੇ..."

ਪ੍ਰੋਫ਼ੈਸਰ ਅਚੇਤੇ ਹੀ *ਮੈਂ* ਤੋਂ *ਅਸੀਂ* ਹੋ ਗਿਆ ਸੀ।

"ਇਹ ਕੌਣ ਸਨ ?" ਦਿਉਲ ਨੇ ਪੁਛਿਆ,

"ਪੁਲਸੀਏ। ਵਡੇ ਜ਼ਿਮੀਂਦਾਰ। ਛੋਟੇ ਮੋਟੇ ਅਹਿਲਕਾਰ, ਜਿਹੜਾ ਵੀ ਢਹੇ ਚੜ੍ਹ

ਜਾਏ। ਅਸੀਂ ਥਾਨਿਆਂ 'ਤੇ ਹਮਲੇ ਕੀਤੇ। ਚਮਕੌਰ ਸਾਹਿਬ ਦੇ ਥਾਨੇ 'ਤੇ ਵੀ ਜਾ ਚੜ੍ਹੇ। ਕਾਲਜਾਂ 'ਚ ਹੜਤਾਲਾਂ ਕਰਾਈਆਂ..."

"ਕਿਉਂ ?"

"ਬਸ ਕਰਾਈਆਂ। ਜੋਸ਼ ਚੜ੍ਹਦਾ ਸੀ। ਕਿਤੇ ਨਾ ਕਿਤੇ ਉਹ ਕਢਣਾ ਸੀ। ਅਸੀਂ ਉਹਨੂੰ ਕੋਈ ਸੇਧ ਦੇਣ ਜੋਗੇ ਤਾਂ ਹੈ ਨਹੀਂ ਸਾਂ। ਅੰਨ੍ਹਾਂ, ਅਸੇਧਾ, ਜੋਸ਼ ਸੀ।"

"ਤੁਹਾਡੇ ਨਾਲ ਦੇ ਸਿੱਖ ਸਨ ?"

"ਸਿੱਖ ਤੇ ਜੱਟ। ਜੱਟ ਸਿੱਖ।"

"ਕੀ ਵਜ੍ਹਾ ? ਬਾਕੀ ਕਿੱਥੇ ਸਨ ?"

"ਦਿਉਲ ਸਾਹਿਬ, ਇਹੋ ਜਿਹੇ ਕੰਮਾਂ 'ਚ ਸਿੱਖ ਹੀ ਪੈਂਦੇ ਨੇ। ਪੰਜਾਬ 'ਚ ਜਿੰਨੀਆਂ ਵੀ ਗਰਮ ਲਹਿਰਾਂ ਚਲੀਆਂ ਨੇ, ਉਹਨਾਂ 'ਚ ਬਹੁਤੇ ਸਿੱਖ ਹੀ ਪਏ। ਸਭ ਤਰ੍ਹਾਂ ਦੇ ਕਮਿਊਨਿਸਟ ਵੀ ਸਿੱਖ ਨੇ। ਗ਼ਦਰੀ ਬਾਬੇ ਵੀ ਸਿੱਖ ਸਨ। ਜਿਹੜੀਆਂ ਲਹਿਰਾਂ ਧਰਮ ਦੇ ਨਾਂ 'ਤੇ ਚਲੀਆਂ, ਉਹ ਵੀ ਸਿੱਖਾਂ ਨੇ ਹੀ ਚਲਾਈਆਂ।"

"ਕੀ ਵਜ੍ਹਾ ?"

"ਇਹ ਸਭ ਸਾਡੇ ਗੁਰੂਆਂ ਦੀ ਦੇਨ ਏ। ਜਿਹੜੀ ਸਾਨੂੰ ਉਹਨਾਂ ਸਰਬੱਤ ਦਾ ਭਲਾ ਚਾਹੁਣ, ਅਨਿਆਂ ਵਿਰੁੱਧ ਲੜਨ, ਸਾਂਝੀਵਾਲ ਸਦਾਇਨ ਦੀ ਸੰਥਾ ਦਿਤੀ, ਇਹ ਉਹਦਾ ਹੀ ਪ੍ਰਤਾਪ ਜੇ। ਸਾਡੇ ਅੰਦਰ ਰੰਜਸ਼, ਰੋਸ, ਰੋਹ ਦਾ ਆਲ੍ਹਣਾ ਪਿਆ ਹੋਇਐ।"

"ਗੱਲ ਤੁਹਾਡੀ ਠੀਕ ਲਗਦੀ ਏ। ਪਰ ਇਹ ਦੱਸੋ, ਸਿੱਖ ਜੱਟ ਹੀ ਕਿਉਂ ? ਦਲਿਤ ਸਿੱਖ ਕਿਉਂ ਨਹੀਂ ਸਨ ਨਿਤਰੇ ?"

"ਦਿਉਲ ਸਾਹਿਬ, ਇਹ ਬੜੀ ਲੰਮੀ ਕਹਾਣੀ ਜੇ। ਸਾਡੀ ਲਹਿਰ 'ਚ ਦਲਿਤ ਸਿੱਖ ਵੀ ਸਨ, ਪਰ ਟਾਵੇਂ-ਟਾਵੇਂ। ਅੱਗ ਖਾਂਦੇ-ਪੀਂਦੇ ਜੱਟਾਂ ਦੇ ਮੁੰਡਿਆਂ ਨੂੰ ਹੀ ਲੱਗੀ ਹੋਈ ਸੀ। ਦਲਿਤਾਂ ਦਾ ਧਿਆਨ ਨਹੀਂ ਸੀ ਏਧਰ। ਉਹਨਾਂ ਦੀ ਨੀਂਦਰ ਨਹੀਂ ਸੀ ਖੁੱਲ੍ਹੀ। ਸਾਡੇ ਕਮਿਊਨਿਸਟਾਂ ਨੇ ਉਹਨਾਂ ਨੂੰ ਜਾਗਣ ਹੀ ਨਹੀਂ ਦਿਤਾ। ਜੇ ਉਹ ਜਾਗ ਪੈਂਦੇ ਤਾਂ ਫੇਰ ਜੱਟ ਕਮਿਊਨਿਸਟ ਕੀ ਕਰਦੇ। ਉਹਨਾਂ ਦੀ ਥਾਂ ਦਲਿਤ ਮੱਲ ਲੈਂਦੇ।"

ਪ੍ਰਫ਼ੈਸਰ ਨੂੰ ਇਹ ਕਹਿ ਕੇ ਆਪ ਹੀ ਹਾਸਾ ਆ ਗਿਆ। ਉਹ ਖਿੜਖਿੜਾ ਕੇ ਹੱਸਿਆ।

"ਬੜਾ ਨੁਕਸਾਨ ਹੋਇਆ ਜੱਟ ਮੁੰਡਿਆਂ ਦਾ ?" ਦਿਉਲ ਨੇ ਪੁਛਿਆ।

"ਨੁਕਸਾਨ ਤਾਂ ਹੋਣਾ ਹੀ ਸੀ। ਜੇ ਕੋਠੇ ਤੋਂ ਛਾਲ ਮਾਰੀਏ ਤਾਂ ਹੱਥ ਪੈਰ ਟੁੱਟਣੇ ਹੀ ਹੁੰਦੇ ਨੇ। ਬਹੁਤ ਸਾਰੇ ਮੁੰਡੇ ਪੁਲਸ ਨੇ ਐਨਕਾਉਂਟਰਾਂ 'ਚ ਮਾਰ ਦਿਤੇ। ਬੜਿਆਂ ਨੂੰ ਤਸੀਹੇ ਦਿਤੇ। ਬੜਿਆਂ ਨੂੰ ਅੰਦਰ ਪਾ ਦਿਤਾ। ਜਿਨ੍ਹਾਂ ਨੇ ਕੋਈ ਕਤਲ ਨਹੀਂ ਸੀ ਕੀਤਾ ਹੋਇਆ, ਤੇ ਜਿਨ੍ਹਾਂ ਦੇ ਘਰ ਵਾਲੇ ਪੈਸੇ ਚੜ੍ਹਾ ਗਏ, ਉਹ ਛਡ ਦਿਤੇ ਗਏ, ਪਰ ਇਕ ਸ਼ਰਤ ਰਖੀ ਗਈ : ਉਹ ਪੰਜਾਬੋਂ ਨਿਕਲ ਜਾਣ। ਨਾਲੇ ਤਾੜਨਾ ਵੀ ਕਰ ਦਿਤੀ ਕਿ ਜੇ ਫੇਰ ਏਥੇ ਕਿਤੇ ਲੱਭ ਪਏ, ਫੜ ਕੇ ਅੰਦਰ ਪਾ ਦਿਆਂਗੇ। ਆਪ ਮੇਰੇ ਨਾਲ ਵੀ ਇੰਜ ਹੀ ਹੋਇਆ..."

"ਹੱਛਾ !"

"ਮੈਂ ਵੀ ਫੜਿਆ ਗਿਆ। ਘਰ ਵਾਲਿਆਂ ਨੂੰ ਖ਼ਬਰ ਹੋਈ। ਬਾਪੂ ਆਇਆ। ਪੁਲਸ ਨੂੰ 25 ਹਜ਼ਾਰ ਰੁਪਏ ਚੜ੍ਹਾਏ ਉਹਨੇ। ਮੈਨੂੰ ਛੁਡਾ ਕੇ ਘਰ ਲੈ ਗਿਆ। ਫੇਰ ਸਾਹਮਣੇ ਬਿਠਾ ਕੇ ਪੁੱਛਣ ਲੱਗਾ, 'ਦੱਸ ਮੂਰਖਾ, ਤੈਨੂੰ ਇਨਕਲਾਬ ਕਿਉਂ ਚਾਹੀਦੈ ? ਤੂੰ ਸਿਰ ਮਾਰਨੈਂ ? ਜਿਨ੍ਹਾਂ ਨੂੰ ਇਨਕਲਾਬ ਦੀ ਲੋੜ ਏ, ਉਹ ਤਾਂ ਸੁੱਤੇ ਪਏ ਨੇ। ਸਾਡੇ ਸੂਬੇ 'ਚ ਦਲਿਤ ਸਭ ਤੋਂ ਜ਼ਿਆਦਾ ਨੇ। ਹਰ ਚੌਥਾ ਬੰਦਾ ਦਲਿਤ ਏ। ਇਨਕਲਾਬ ਤਾਂ ਉਹਨਾਂ ਨੂੰ ਚਾਹੀਦੈ। ਇਹ ਦੱਸ, ਜੇ ਇਨਕਲਾਬ ਆ ਗਿਆ, ਤੇਰੀ ਜ਼ਮੀਨ 'ਤੇ ਕੰਮ ਕੌਣ ਕਰੇਗਾ ? ਤੈਥੋਂ ਤਾਂ ਹੋ ਨਹੀਂ ਸਕਨਾ। ਤੂੰ ਆਪ ਤਾਂ ਸਿਰਫ਼ ਬਹਿਸਾਂ ਜੋਗੈਂ ਜਾਂ ਕਵੀਸ਼ਰੀ ਜੋਗ੍ਹਾ।' ਮੇਰੇ ਨਾਲੋਂ ਮੇਰੇ ਬਾਪੂ ਨੂੰ ਸਮਝ ਜ਼ਿਆਦਾ ਸੀ।"

ਪ੍ਰੋਫ਼ੈਸਰ ਜ਼ੋਰ ਦੀ ਹੱਸਿਆ।

"ਫੇਰ ਕੀ ਹੋਇਆ ?"

"ਹੋਣਾ ਕੀ ਸੀ, ਦਿਉਲ ਸਾਹਿਬ। ਪੁਲਸ ਨੇ ਠੰਢ ਵਰਤਾ ਦਿਤੀ। ਕੋਈ ਇੰਗਲੈਂਡ ਚਲਾ ਗਿਆ। ਕੋਈ ਕਨੇਡਾ। ਕੋਈ ਜ਼ਰਮਨੀ। ਮੈਨੂੰ ਦਿੱਲੀ ਘੱਲ ਦਿਤਾ ਗਿਆ। ਮੈਂ ਬਾਕੀ ਦੀ ਪੜ੍ਹਾਈ ਓਥੇ ਕੀਤੀ। ਓਸ ਪਿੱਛੋਂ ਨੌਕਰੀ ਵੀ ਕੀਤੀ।"

"ਪ੍ਰੋਫ਼ੈਸਰ ਸਾਹਿਬ, ਓਦੋਂ ਮੈਂ ਵੀ ਭੱਜਾ ਸਾਂ", ਦਿਉਲ ਨੇ ਕੁਝ ਝੇਂਪ ਕੇ ਆਖਿਆ, "ਪਰ ਪੁਲਸ ਦੇ ਡਰੋਂ ਨਹੀਂ। ਮੈਂ ਨਕਸਲੀਆ ਨਹੀਂ ਸਾਂ। ਉਹਨਾਂ ਦਾ ਹਮਦਰਦ ਸਾਂ। ਮੇਰੇ ਜਮਾਤੀ ਸਨ। ਮੈਨੂੰ ਉਹ ਸਮੇਂ ਯਾਦ ਨੇ।"

ਪ੍ਰੋਫ਼ੈਸਰ ਜਿੱਥੇ ਪਹੁੰਚਿਆ ਹੋਇਆ ਸੀ, ਓਥੇ ਹੀ ਰਿਹਾ। ਮੇਰਾ ਕਿਹਾ ਉਹਨੇ ਨਾ ਸੁਣਿਆ। ਉਹਨੇ ਆਪਣੇ ਧਿਆਨੀਂ, ਗਲਾਸ 'ਚੋਂ ਲੰਮਾ ਘੁੱਟ ਭਰਿਆ ਕੇ ਕਹਿ ਉਠਿਆ,

"ਦਿਉਲ ਸਾਹਿਬ, ਤੁਹਾਡੀ ਇਹ ਵਿਸਕੀ ਬੜੀ ਵਧੀਆ ਏ।"

"ਥੋੜੀ-ਥੋੜੀ ਕਿਉਂ ਪੀ ਰਹੇ ਹੋ ਫੇਰ ?"

"ਵਧੀਆ ਵਿਸਕੀ ਇੰਜ ਹੀ ਪੀਣੀ ਚਾਹੀਦੀ ਏ। ਇਹ ਗੱਲ ਹਰ ਚੰਗੀ ਚੀਜ਼ ਬਾਰੇ ਕਹੀ ਜਾ ਸਕਦੀ ਜੇ। ਆਪਣੀ ਲਹਿਰ ਵੇਲੇ ਸਾਨੂੰ ਮੁੰਡਿਆਂ ਨੂੰ ਏਸ ਗੱਲ ਦੀ ਸਮਝ ਨਹੀਂ ਸੀ ਲੱਗੀ। ਅਸੀਂ ਬੋਤਲ ਨੂੰ ਹੀ ਮੂੰਹ ਲਾ ਲਿਆ। ਇਕੋ ਡੀਕੇ ਪੀ ਲੈਣੀ ਚਾਹੀ। ਜੇ ਅਸੀਂ ਪਹਿਲੋਂ ਸਮਝ ਲੈਂਦੇ ਕਿ ਇਨਕਲਾਬ ਕਿਸ ਚਿੜੀ ਦਾ ਨਾਂ ਏ, ਉਹਦੀ ਤਿਆਰੀ ਕਿਵੇਂ ਕਰਨੀ ਏਂ, ਦਾਅ-ਪੇਚ ਕੀ ਹੋਣੇ ਚਾਹੀਦੇ ਨੇ, ਪੈਂਤੜਾ ਕੀ ਹੋਣਾ ਚਾਹੀਦੈ, ਜਥੇਬੰਦੀ ਕੀ ਹੋਣੀ ਚਾਹੀਦੀ ਏ, ਤਾਂ ਸਾਡਾ ਹਸ਼ਰ ਇਹ ਨਾ ਹੁੰਦਾ। ਸਾਡੀ ਲਹਿਰ ਸਿਰਫ਼ ਤਿੰਨ ਵਰ੍ਹੇ, 1968 ਤੋਂ 1972 ਦੇ ਸਮੇਂ ਦੇ ਵਿਚ-ਵਿਚ ਹੀ ਖ਼ਤਮ ਹੋ ਗਈ..."

ਪ੍ਰੋਫ਼ੈਸਰ ਨੇ ਠੰਢਾ ਸਾਹ ਲਿਆ ਤੇ ਕੁਝ ਗੁਣੇਗੁਣਾਉਣ ਲਗਾ।

"ਦਿਉਲ ਸਾਹਿਬ, ਸਾਨੂੰ ਮੁੰਡਿਆਂ ਨੂੰ ਉਰਦੂ ਸ਼ਾਇਰੀ ਬੜੀ ਪਸੰਦ ਹੁੰਦੀ ਸੀ। ਓਦੋਂ ਇਕ ਉਰਦੂ ਦਾ ਸ਼ਾਇਰ ਹੁੰਦਾ ਸੀ। ਮਜਰੂਹ ਸੁਲਤਾਨਪੁਰੀ ਨਾਂ ਦਾ। ਕਮਿਊਨਿਸਟ ਸੀ। ਫ਼ਿਲਮਾਂ ਦੇ ਗਾਣੇ ਵੀ ਲਿਖਦਾ ਸੀ। ਉਹਦਾ ਇਕ ਸ਼ੇਅਰ ਹਮੇਸ਼ਾ ਸਾਡੇ ਬੁੱਲ੍ਹਾਂ 'ਤੇ ਰਹਿੰਦਾ ਸੀ, *ਮੈਂ ਅਕੇਲਾ ਹੀ ਚਲਾ ਥਾਂ, ਬਾ-ਜਾਨਿਬੇ ਮੰਜ਼ਿਲ ਮਗਰ। ਲੋਗ ਸਾਥ*

*ਆਤੇ ਗਏ, ਕਾਫ਼ਲਾ ਬਨਤਾ ਗਯਾ...*"

ਪ੍ਰੋਫ਼ੈਸਰ ਨੇ ਨਿੰਮ੍ਹਾ ਜਿਹਾ ਠਹਾਕਾ ਛਡਿਆ।

"...ਇਹ ਐਵੇਂ ਸਾਡਾ ਭਰਮ ਸੀ। ਸਾਡੇ ਨਾਲ ਲੋਕ ਨਾ ਆਏ। ਕਾਫ਼ਲਾ ਨਾ ਬਣਿਆ। ਅਸੀਂ 'ਕੱਲੇ ਟੁਰੇ ਸਾਂ। ਅਖ਼ੀਰ ਦਮ ਤਕ 'ਕੱਲੇ ਹੀ ਰਹੇ।"

"ਪ੍ਰੋਫ਼ੈਸਰ ਸਾਹਿਬ, ਇਹ ਸ਼ੇਅਰ ਤੁਹਾਡਾ ਬੜਾ ਚੰਗਾ ਸੀ। ਇਕ ਵਾਰੀ ਫੇਰ ਪੜ੍ਹੋ। ਮੈਨੂੰ ਲਿਖਵਾ ਵੀ ਦਿਓ। ਮੈਂ ਵੀ ਤਾਂ ਕਾਫ਼ਲਾ ਬਣਾ ਰਿਹਾਂ।"

"ਦਿਉਲ ਸਾਹਿਬ, ਤੁਹਾਡਾ ਕਾਫ਼ਲਾ ਤਾਂ ਬਣਿਆ ਪਿਐ। ਤੁਹਾਡੇ ਨਾਲ ਲੋਕ ਤਾਂ ਆ ਰਹੇ ਨੇ।"

#

ਦਿਉਲ ਪ੍ਰੋਫ਼ੈਸਰ ਦਾ ਗਲਾਸ ਭਰਨ ਲੱਗਾ।

"ਦਿਉਲ ਸਾਹਿਬ, ਥੋੜੀ ਪਾਣਾ। ਤੇ ਆਖ਼ਰੀ ਵਾਰੀ।"

"ਤੁਹਾਡੀ ਲਹਿਰ ਸਿਰਫ਼ ਮੁੰਡਿਆਂ ਦੀ ਲਹਿਰ ਸੀ, ਕੁੜੀਆਂ ਕੋਈ ਨਹੀਂ ਸਨ ?" ਦਿਉਲ ਨੇ ਸ਼ੁਗਲਨ ਪੁਛਿਆ।

"ਕੋਈ-ਕੋਈ ਸੀ। ਕਿਤੇ-ਕਿਤੇ। ਇਕ ਜਾਲੰਧਰ ਵੀ ਹੁੰਦੀ ਸੀ। ਉਹਦੀਆਂ ਬੜੀਆਂ ਕਹਾਣੀਆਂ ਬਣੀਆਂ। ਸਾਡੇ ਇਕ ਕਹਾਣੀਕਾਰ ਨੇ ਤਾਂ ਉਹਦੇ 'ਤੇ ਇਕ ਨਾਵਲ ਲਿਖ ਧਰਿਆ। ਅਸਲ 'ਚ ਇਹ ਲਹਿਰ ਕੁੜੀਆਂ ਲਈ ਨਹੀਂ ਸੀ। ਜਿੱਥੇ ਵੀ ਉਹ ਹੋਈਆਂ, ਐਵੇਂ ਵਾਧੂ ਪੁਆੜੇ ਪਏ। ਇਨਕਲਾਬ ਤੇ ਇਸ਼ਕ-ਮੁਸ਼ਕ। ਠੀਕ ਸ਼ਰਬਤ ਨਹੀਂ ਬਣਦਾ ਉਹਨਾਂ ਦਾ। ਮਤਲਬ ਏ, ਕਾਕਟੇਲ ਠੀਕ ਨਹੀਂ ਬਣਦੀ। ਇਸ਼ਕ-ਮੁਸ਼ਕ ਉਤੇ ਤਰਦਾ ਰਹਿੰਦੈ, ਇਨਕਲਾਬ ਹੇਠਾਂ ਬਹਿ ਜਾਂਦੈ।"

"ਤੁਹਾਡੀ ਲਹਿਰ ਦਾ ਡਰਾਪ ਸੀਨ ਕਦੋਂ ਹੋਇਆ ?"

"ਇਹ *ਐਂਟੀ-ਕਲਾਈਮੈਕਸ* ਸੀ," ਪ੍ਰੋਫ਼ੈਸਰ ਹੱਸਿਆ, "ਸਾਡੇ ਪ੍ਰੋਫ਼ੈਸਰਾਂ ਨੇ ਅੰਦੋਲਨ ਚਲਾਇਆ। ਅਸੀਂ ਉਹਦੀ ਹਿਮਾਇਤ 'ਚ ਨਿਕਲ ਪਏ। ਓਦੋਂ ਮੋਗੇ 'ਚ ਸਿਨਮੇ ਦੀਆਂ ਟਿਕਟਾਂ ਦੀ ਬਲੈਕ ਹੁੰਦੀ ਸੀ। ਅਸੀਂ ਉਹਦੇ ਖਿਲਾਫ਼ ਵੀ ਉਠ ਖਲੋਤੇ। ਵੇਖੋ, ਦਿਉਲ ਸਾਹਿਬ, ਕਿੱਥੇ ਇਨਕਲਾਬ ਤੇ ਕਿੱਥੇ ਸਿਨਮਾਂ-ਟਿਕਟਾਂ ਦੀ ਬਲੈਕ। ਅਸੀਂ ਬਲੈਕੀਆਂ ਨਾਲ ਟੱਕਰ ਲਈ। ਪੁਲਸ ਨੇ ਗੋਲੀ ਚਲਾਈ। ਕਈ ਵਿਦਿਆਰਥੀ ਹਲਾਕ ਹੋਏ। ਏਨੇ 'ਚ ਪ੍ਰੋਫ਼ੈਸਰਾਂ ਨੇ ਆਪਣਾ ਅੰਦੋਲਨ ਵਾਪਸ ਲੈ ਲਿਆ ਤੇ ਸਾਨੂੰ ਐਵੇਂ ਨਾਅਰੇ ਲਾਂਦੇ ਛਡ ਗਏ। ਇਸ ਪਿੱਛੋਂ ਸਾਡੀ ਲਹਿਰ ਦੀ ਫੂਕ ਨਿਕਲ ਗਈ। ਅਸਲ 'ਚ ਮੁੰਡਿਆਂ ਨੂੰ ਸਮਝ ਵੀ ਨਹੀਂ ਸੀ। ਉਹਨਾਂ 'ਚ ਦਮ ਵੀ ਕੋਈ ਖ਼ਾਸ ਨਹੀਂ ਸੀ। ਕੁਝ ਤਾਂ ਐਵੇਂ ਸ਼ੌਕੋਂ-ਸ਼ੌਕੀ ਨਕਸਲੀਏ ਬਣੇ ਹੋਏ ਸਨ। ਜਦੋਂ ਲਹਿਰ ਮੱਠੀ ਪਈ, ਨਾਲ ਉਹ ਵੀ ਮੱਠੇ ਪੈ ਗਏ। ਬਹੁਤੇ ਇਹੋ ਜਿਹੇ ਹੀ ਸਨ। ਅਫ਼ੀਮ ਖਾਂਦੇ ਸਨ। ਸ਼ਰਾਬਾਂ ਪੀਂਦੇ ਸਨ। ਸਿੱਖ ਸਨ, ਪਰ ਸਿਗਰਟਾਂ ਫੂਕਦੇ ਸਨ। ਕੁਝ ਇਹੋ ਜਿਹੇ ਸਨ, ਜਿਹੜੇ ਜੇ ਨਕਸਲੀਏ ਨਾ ਬਣਦੇ ਤਾਂ ਡਾਕੇ ਮਾਰਦੇ। ਹਰ ਤਰ੍ਹਾਂ ਦਾ ਅਨਸਰ ਆ ਵੜਿਆ ਸੀ ਲਹਿਰ 'ਚ..."

"ਫੇਰ ਤਾਂ ਇਹਦੇ 'ਚੋ ਲੱਭਾ ਕੁਝ ਵੀ ਨਾ ?"

"ਕੁਝ ਨਾ। ਬੱਸ ਤਜਰਬਾ ਹੀ ਹੋਇਆ। ਜਾਂ ਦੋ ਚੰਗੇ ਸ਼ਾਇਰ ਬਣ ਗਏ। ਹੁਣ ਦੋਵੇਂ ਨਹੀਂ ਰਹੇ। ਇਕ ਸੀ ਲਾਲ ਸਿੰਘ ਦਿਲ। ਉਹਦਾ ਦਿਲ ਧੜਕਿਆ ਤਾਂ ਬੜਾ, ਪਰ ਜਦੋਂ ਧੜਕਨੋਂ ਹਟਿਆ, ਬੜਾ ਮੰਦਾ ਹਾਲ ਸੀ ਉਹਦਾ। ਰੰਗੀਨ ਬੰਦਾ ਸੀ। ਇਹ ਦਿਲ ਉਹਦਾ ਇਕ ਮੁਸਲਮਾਨੀ 'ਤੇ ਆ ਗਿਆ। ਉਹ ਵੀ ਮੁਸਲਮਾਨ ਹੋ ਗਿਆ। ਲਾਲ ਮੁਹੰਮਦ ਜਾਂ ਦਿਲ ਹੁਸੈਨ ਬਣਿਆ। ਜਾਂ ਕੁਝ ਹੋਰ। ਬਾਅਦ 'ਚ ਫੇਰ ਸਿੰਘ ਸੱਜ ਗਿਆ। ਦੂਜਾ ਸ਼ਾਇਰ ਸੀ ਪਾਸ਼। ਉਹਦਾ ਇਕ ਸ਼ੇਅਰ ਹੁੰਦਾ ਸੀ : *ਸਭ ਤੋਂ ਖ਼ਤਰਨਾਕ ਹੁੰਦਾ ਹੈ ਸੁਫ਼ਨਿਆਂ ਦਾ ਮਰ ਜਾਣਾ।* ਪੁਲਸ ਨੇ ਉਹਨੂੰ ਵੀ ਭਜਾ ਦਿਤਾ। ਪਹਿਲੋਂ ਉਹ ਜਰਮਨੀ ਗਿਆ। ਓਥੋਂ ਅਮਰੀਕਾ। ਬੜੇ ਸਾਲਾਂ ਬਾਅਦ ਉਹ ਮਿਲਣ-ਮਿਲਾਣ ਜਾਂ ਕੋਈ ਵਿਆਹ ਖਾਣ ਅੰਮ੍ਰਿਤਸਰ ਆਇਆ। ਓਥੇ ਅੱਤਵਾਦੀਆਂ ਦੇ ਢਹੇ ਚੜ੍ਹ ਗਿਆ। ਬਸ, ਸ਼ਹੀਦੀ ਪਾ ਗਿਆ। ਪਰ ਸ਼ਹੀਦੀ ਪਾਈ ਬੜੀ ਪਿੱਛੋਂ। ਜਦੋਂ ਨਕਸਲੀਆ ਸੀ, ਜਦੋਂ ਸ਼ਹੀਦੀਆਂ ਦੀ ਰੁੱਤ ਹੁੰਦੀ ਸੀ, ਓਦੋਂ ਨਹੀਂ..."

ਪ੍ਰੋਫ਼ੈਸਰ ਨੇ ਗਲਾਸ ਬੁੱਲ੍ਹਾਂ ਨੂੰ ਲਾਇਆ ਤੇ ਕੋਈ ਸੋਚ ਆਉਣ 'ਤੇ ਪੁੱਛਣ ਲਗਾ,

"ਦਿਉਲ ਸਾਹਿਬ, ਏਸ ਸ਼ਾਇਰ ਪਾਸ਼ ਦੀ ਸ਼ਹੀਦੀ ਨੂੰ ਅਸੀਂ ਕਿਥੇ ਰਖੀਏ ? ਜਦੋਂ ਸ਼ਹੀਦੀ ਉਹ ਪਾ ਸਕਦਾ ਸੀ, ਓਦੋਂ ਉਹ ਉੱਕ ਗਿਆ। ਸ਼ਹੀਦੀ ਪਾਈ ਓਦੋਂ, ਜਦੋਂ ਸ਼ਹੀਦੀ ਪਾਣ ਵਾਲੀ ਕੋਈ ਗਲ ਹੀ ਨਹੀਂ ਸੀ।"

"ਪ੍ਰੋਫ਼ੈਸਰ ਸਾਹਿਬ, ਪਾਸ਼ ਮਰਿਆ ਤਾਂ ਸੁਪਨੇ ਲਈ ਸੀ ਨਾ। ਪਹਿਲੋਂ ਕੀ ਤੇ ਪਿੱਛੋਂ ਕੀ। ਉਹਨੂੰ ਮੈਂ ਤਾਂ ਸ਼ਹੀਦਾਂ ਵਾਲੀ ਥਾਂ ਹੀ ਰੱਖਾਂਗਾ।"

"ਸ਼ਾਇਰੀ ਤੁਹਾਡੀ ਵੀ ਕਮਜ਼ੋਰੀ ਲਗਦੀ ਏ। ਰੱਈ ਕਰਦੇ ਹੋ ਸ਼ਾਇਰਾਂ ਦੀ। ਚਲੋ ਮੰਨ ਲਓ ਸੂ ਸ਼ਹੀਦ। ਸੱਚ ਪੁੱਛੋ ਤਾਂ ਅੰਦਰੋਂ ਮੈਂ ਵੀ ਮੰਨਨਾਂ।"

"ਫੇਰ ਮੈਨੂੰ ਉਹਦੀਆਂ ਤਸਵੀਰਾਂ ਲੱਭ ਦਿਓ ਤੇ ਉਹਦਾ ਕੁਝ ਪੜ੍ਹਨ ਨੂੰ ਵੀ। ਸਿੱਖ ਸ਼ਹੀਦਾਂ ਤੇ ਯੋਧਿਆਂ 'ਚ ਨਕਸਲੀਆਂ ਦੀ ਨੁਮਾਇੰਦਗੀ ਵੀ ਤਾਂ ਹੋਣੀ ਚਾਹੀਦੀ ਏ। ਬੜੇ ਕੁਰਬਾਨ ਹੋਏ ਉਹ ਵੀ।"

"ਇਹਦਾ ਕਰਾਂਗੇ ਬੰਦੋਬਸਤ। ਪਟਿਆਲੇ ਪੰਜਾਬੀ ਯੂਨੀਵਰਸਿਟੀ 'ਚ ਇਕ ਬੀਬੀ ਉਹਦੀ ਕਵਿਤਾ 'ਤੇ ਡਾਕਟਰੀ ਕਰ ਰਹੀ ਏ। ਮੇਰਾ ਦੋਸਤ ਉਹਦਾ ਗਾਈਡ ਏ। ਉਹਨੂੰ ਮਿਲਾ ਦਿਆਂਗਾ ਤੁਹਾਨੂੰ। ਉਹ ਦੇ ਦੇਵੇਗੀ ਸਭ ਕੁਝ ਤੁਹਾਨੂੰ। ਪਟਿਆਲੇ ਜਾਣਾ ਪਏਗਾ ਜੇ ?"

"ਚਲਾ ਜਾਂਗਾ। ਵੈਸੇ, ਪ੍ਰੋਫ਼ੈਸਰ ਸਾਹਿਬ, ਮੈਨੂੰ ਇਹ ਨਹੀਂ ਜੇ ਲਗਦਾ ਕਿ ਇਹ ਸਭ ਕੁਝ ਬੇ-ਵਜ੍ਹਾ ਸੀ। ਇਹਦਾ ਮਤਲਬ ਸੀ ਕੋਈ। ਮੇਰੀ ਮੁਰਾਦ ਤੁਹਾਡੀ ਲਹਿਰ ਤੋਂ ਏਂ।"

"ਉਹ ਬੇ-ਵਜ੍ਹਾ ਤਾਂ ਉੱਕਾ ਨਹੀਂ ਸੀ। ਉਹਦੀ ਵਜ੍ਹਾ ਤਾਂ ਹੈ ਸੀ। ਅੱਜ ਵੀ ਹੈ। ਅਸਲ 'ਚ, ਦਿਉਲ ਸਾਹਿਬ, ਜਦੋਂ ਵੀ ਕੋਈ ਨਵੀਂ ਪੀੜ੍ਹੀ ਪਰਵਾਨ ਚੜ੍ਹਦੀ ਏ, ਉਹਨੂੰ ਲਗਦੈ, ਸਮਾਜ ਦੀ ਹਰ ਕਲ੍ਹ ਟੇਢ੍ਹੀ ਏ। ਉਹਦਾ ਕੁਝ ਵੀ ਠੀਕ ਨਹੀਂ। ਉਹਨੂੰ

ਬਦਲਣਾ ਚਾਹੀਦੈ। ਵਜ੍ਹਾ ਬਸ ਇਹੋ ਅਹਿਸਾਸ ਜੇ। ਨਕਸਲੀਆਂ ਤੋਂ ਬਾਅਦ ਜੱਟ ਮੁੰਡਿਆਂ ਦੀ ਜਿਹੜੀ ਪੀੜ੍ਹੀ ਪਰਵਾਨ ਚੜ੍ਹੀ, ਉਹਨੇ ਵੀ ਇਹੋ ਮਹਿਸੂਸ ਕੀਤਾ। ਉਹ ਆਪਣੇ ਆਲੇ-ਦੁਆਲੇ ਤੋਂ ਅੱਕ ਪਈ। ਉਸਨੂੰ ਬਦਲਣ ਟੁਰ ਪਈ। ਇਹ ਪੀੜ੍ਹੀ ਸਾਡੀ ਪੀੜ੍ਹੀ ਜਿੰਨੀ ਪੜ੍ਹੀ-ਲਿਖੀ ਨਹੀਂ ਸੀ। ਇਹਦੇ ਉਤੇ ਖੱਬੇ ਪੱਖ ਦਾ ਵੀ ਓਨਾ ਅਸਰ ਨਹੀਂ ਸੀ, ਜਿੰਨਾ ਸਾਡੀ ਪੀੜ੍ਹੀ 'ਤੇ ਹੁੰਦਾ ਸੀ। ਇਹ ਪੀੜ੍ਹੀ ਕਵਿਤਾ ਨਹੀਂ ਸੀ ਲਿਖਦੀ। ਗੋਲੀ ਚਲਾਂਦੀ ਸੀ। ਇਹਨੇ ਮਜਰੂਹ ਸੁਲਤਾਨਪੁਰੀ ਦਾ ਨਾਂ ਵੀ ਨਹੀਂ ਸੀ ਸੁਣਿਆ ਹੋਇਆ। ਉਰਦੂ ਪੜ੍ਹ ਸਮਝ ਨਹੀਂ ਸੀ ਸਕਦੀ। ਸੋ ਇਹ ਪੀੜ੍ਹੀ ਭਿੰਡਰਾਂਵਾਲੇ ਪਿੱਛੇ ਲਗ ਪਈ। ਇਸ ਪੀੜ੍ਹੀ ਦਾ ਹਸ਼ਰ ਵੀ ਉਹੀਓ ਹੋਇਆ, ਜੁ ਸਾਡੀ ਪੀੜ੍ਹੀ ਦਾ ਹੋਇਆ ਸੀ। ਸਗੋਂ ਸਾਡੇ ਨਾਲੋਂ ਵੀ ਮਾੜਾ ਹੋਇਆ। ਮਾਰੋ-ਮਾਰੀ ਵੀ ਬਹੁਤੀ ਹੋਈ। ਮੁੰਡੇ ਹਜ਼ਾਰਾਂ ਦੀ ਗਿਣਤੀ 'ਚ ਮਰੇ। ਵੈਸੇ, ਏਸ ਸਭ ਕੁਝ 'ਚ ਇਕ ਗੱਲ ਹਾਸੇ ਵਾਲੀ ਏ! ਸਾਡੀ ਵਾਰੀ ਵੀ ਤੇ ਇਸ ਵਾਰੀ ਵੀ ਸਿੱਖ ਜੱਟਾਂ ਨੇ ਸਿੱਖ ਜੱਟਾਂ ਨੂੰ ਮਾਰਿਆ। ਮੁੰਡੇ ਵੀ ਜੱਟ ਸਨ ਤੇ ਪੁਲਸ ਵੀ ਜੱਟ ਸੀ। ਸਮਝੋ ਜੱਟਾਂ ਦੀ *ਸਿਵਲ ਵਾਰ* ਹੁੰਦੀ ਰਹੀ। ਸਾਡੇ ਏਥੇ ਹਮੇਸ਼ਾਂ ਇੰਜ ਹੀ ਹੁੰਦੈ।"

"ਐਸ ਵੇਲੇ ਤਾਂ ਸ਼ਾਂਤੀ ਵਰਤੀ ਹੋਈ ਏ।"

"ਵਰਤੀ ਤਾਂ ਹੋਈ ਏ, ਪਰ ਇਹ ਓਦੋਂ ਤਕ ਹੀ ਏ, ਜਦੋਂ ਤਕ ਸਾਡੀ ਨਵੀਂ ਪੀੜ੍ਹੀ ਪਰਵਾਨ ਨਹੀਂ ਚੜ੍ਹ ਜਾਂਦੀ। ਸਾਡੀ ਏਸ ਫ਼ਸਲ ਦਾ ਇਕੋ ਲੌ ਨਹੀਂ ਜੇ। ਕਈ ਲੌ ਨੇ। ਦਸ-ਪੰਦਰਾਂ ਵਰ੍ਹਿਆਂ ਬਾਅਦ ਫੇਰ ਹੋ ਪੈਂਦੀ ਏ। ਰੋਸ ਪੁੰਗਰਦਾ ਰਹਿੰਦੈ। ਬੇਚੈਨੀ ਸਦਾ ਲਈ ਖ਼ਤਮ ਨਹੀਂ ਹੁੰਦੀ।"

ਪ੍ਰੋਫ਼ੈਸਰ ਕਿਸੇ ਅਗਲੇ ਦੁਖਾਂਤ ਦੀ ਪੇਸ਼ੀਨਗੋਈ ਕਰ ਰਿਹਾ ਸੀ। ਦਿਉਲ ਉਹਦੇ ਮੂੰਹ ਵਲ ਵੇਖਣ ਲਗਾ। ਪਰ ਪ੍ਰੋਫ਼ੈਸਰ ਅਡੋਲ ਸੀ। ਉਹਨੂੰ ਕੋਈ ਤੌਖ਼ਲਾ ਹੋਇਆ ਨਹੀਂ ਸੀ ਲਗਦਾ।

"ਮੈਨੂੰ ਆਪਣੇ ਏਸ ਸ਼ਾਇਰ ਮਜਰੂਹ ਸੁਲਤਾਨਪੁਰੀ ਦਾ ਇਕ ਹੋਰ ਸ਼ੇਅਰ ਯਾਦ ਆ ਰਿਹੈ। ਸੁਣਾਵਾਂ ਤੁਹਾਨੂੰ?"

"ਸੁਣਾਉ।"

"ਪਹਿਲਾ ਮਿਸਰਾ ਜ਼ਰਾ ਮੁਸ਼ਕਿਲ ਜੇ। ਬੜੀ ਫ਼ਾਰਸੀ ਵੜੀ ਹੋਈ ਜੇ ਉਹਦੇ 'ਚ। ਅਸੀਂ ਇਹ ਬੜਾ ਗਾਉਂਦੇ ਰਹਿੰਦੇ ਸਾਂ। ਸ਼ੇਅਰ ਸੀ : *ਜਲਾ ਕੇ ਮਿਸ਼ਅਲੇ ਜਾਂ, ਹਮ ਜਨੂੰ ਸਿਫ਼ਾਤ ਚਲੇ*, ਮਤਲਬ, ਅਸੀਂ ਆਪਣੀ ਜਿੰਦ ਦੀ ਮਸ਼ਾਲ ਬਾਲ ਨੂੰ ਜਨੂਨੀਆਂ ਵਾਂਗ ਨਿਕਲ ਪਏ ਹਾਂ, *ਜਲਾ ਕੇ ਮਿਸ਼ਅਲੇ ਜਾਂ, ਹਮ ਜਨੂੰ ਸਿਫ਼ਾਤ ਚਲੇ। ਜੋ ਘਰ ਕੋ ਆਗ ਲਗਾਏ, ਉਹ ਹਮਾਰੇ ਸਾਥ ਚਲੇ...*"

ਪ੍ਰੋਫ਼ੈਸਰ ਨੇ ਸ਼ੇਅਰ ਤਰੁੰਨਮ ਨਾਲ ਪੜ੍ਹਿਆ ਤੇ ਫੇਰ ਆਪਣੇ ਗਲਾਸ ਨੂੰ ਡੀਕ ਲਾ ਲਈ।

ਦਿਉਲ ਨੇ ਬੋਤਲ ਨੂੰ ਹੱਥ ਪਾਇਆ।

"ਨਹੀਂ, ਦਿਉਲ ਸਾਹਿਬ, ਬਸ ਹੋਰ ਨਹੀਂ ਲੈਣੀ। ਧੀਮਾ ਧੀਮਾ ਨਸ਼ਾ ਚੰਗੈ। ਬੜਾ

ਕੁਝ ਯਾਦ ਕਰਾਏਗਾ। ਹੁਣ ਇਜ਼ਾਜਤ ਦਿਓ।"

ਉਹਨੇ ਦਿਉਲ ਦੀ ਹਾਂ-ਨਾਂਹ ਨਾ ਉਡੀਕੀ। ਆਪਣਾ ਝੋਲਾ ਚੁਕਿਆ ਤੇ ਗਲੇ 'ਚ ਪਾ ਲਿਆ।

"ਉਹ ਪਟਿਆਲੇ ਵਾਲੀ ਬੀਬੀ ਨੂੰ ਯਾਦ ਰਖਣਾ", ਦਿਉਲ ਨੇ ਚੇਤੇ ਕਰਾਇਆ।

"ਪਾਸ਼ ਵਾਲੀ ਬੀਬੀ ?"

"ਉਹੀਓ।"

"ਉਹਦਾ ਫ਼ਿਕਰ ਨਾ ਕਰੋ। ਨਾ ਪਾਸ਼ ਭੁਲਣੈਂ ਤੇ ਨਾ ਉਹ ਬੀਬੀ। ਮੈਂ ਗੱਲ ਕਰ ਛੱਡਾਂਗਾ ਉਹਦੇ ਨਾਲ। ਚਾਰ-ਪੰਜ ਦਿਨਾਂ ਬਾਅਦ ਮਿਲ ਲੈਨਾ। ਫ਼ੋਨ ਕਰ ਦਿਆਂਗਾ ਤੁਹਾਨੂੰ।"

ਪ੍ਰੋਫ਼ੈਸਰ ਨੇ ਬੂਹਾ ਆਪ ਹੀ ਖੋਲ੍ਹ ਲਿਆ ਤੇ ਬਾਹਰ ਨਿਕਲ ਗਿਆ। ਲਿਫ਼ਟ ਕੋਲ ਖਲੋਤੇ ਦੀ ਤਰੱਨੁਮੀ ਆਵਾਜ਼ ਉਚੀ ਹੋਈ,

*ਜੋ ਘਰ ਕੇ ਆਗ ਲਗਾਏ, ਹਮਾਰੇ ਸਾਥ ਚਲੇ।*

## 6

ਸਵੇਰੇ ਉਠਦਿਆਂ ਹੀ ਦਿਉਲ ਨੇ ਬੱਗੇ ਨੂੰ ਫ਼ੋਨ ਕੀਤਾ।

"ਬੱਗਾ ਸਾਹਿਬ, ਅਜ ਕਿਸ ਤਰ੍ਹਾਂ ਦਾ ਪ੍ਰੋਗਰਾਮ ਜੇ ? ਕਹੋ ਤਾਂ ਅੱਜ ਬਾਬਾ ਸੀਚੇਵਾਲ ਨੂੰ ਮਿਲ ਆਈਏ।"

"ਭਾਈ ਸਾਹਿਬ, ਅੱਜ ਮੁਸ਼ਕਿਲ ਏ। ਮੈਂ ਨੌਂ ਵਜੇ ਨਾਲ ਚੰਡੀਗੜ੍ਹ ਨੂੰ ਨਿਕਲ ਪੈਣੈਂ। ਕਿਸੇ ਕਮੇਟੀ ਦੀ ਮੀਟਿੰਗ ਏ ਓਥੇ। ਕਹੋ ਤਾਂ ਤੁਹਾਡੇ ਨਾਲ ਨਸੀਬ ਸਿੰਘ ਨੂੰ ਘੱਲ ਦਿਆਂ। ਉਹ ਬਾਬਾ ਜੀ ਨੂੰ ਜਾਣਦੈ। ਅਖ਼ਬਾਰ ਲਈ ਇੰਟਰਵਿਊ ਕੀਤੀ ਸੀ ਉਹਨੇ ਉਹਨਾਂ ਦੀ।"

"ਨਹੀਂ, ਨਸੀਬ ਸਿੰਘ ਨੂੰ ਰਹਿਣ ਦਿਓ। ਅੱਜ ਉਹਦੇ ਮੱਥੇ ਲੱਗਣ ਨੂੰ ਦਿਲ ਨਹੀਂ ਕਰਦਾ। ਤੇਜ਼-ਤੱਰਾਰ ਬੰਦੈ। ਕੰਨ ਵਿੰਨ੍ਹੇ ਜਾਂਦੇ ਨੇ। ਅਜੇ ਓਦੋਂ ਦੇ ਦੁਖਣੋਂ ਨਹੀਂ ਹਟੇ। ਬਾਬਾ ਜੀ ਕੋਲ ਫੇਰ ਕਿਸੇ ਦਿਨ ਚਲੇ ਜਾਵਾਂਗੇ।"

"ਚਲੋ, ਹੋਰ ਦਿਨ ਸਹੀ। ਨਸੀਬ ਸਿੰਘ ਬੰਦਾ ਇਹੋ ਜਿਹਾ ਹੀ ਏ। ਅੰਦਰੋਂ ਸੜਿਆ-ਭੁਜਿਐ। ਪਰ ਪੱਤਰਕਾਰ ਚੰਗਾ ਜੇ। ਦੂਰ ਦੀ ਕੱਢ ਲਿਆਉਂਦੈ...।"

"ਅੱਜ ਹੋਰ ਕੀ ਕਰ ਸਕਨੇ ਹਾਂ ?"

"ਤੁਸੀਂ ਇੰਜ ਕਰੋ, ਅੱਜ ਅੰਮ੍ਰਿਤਸਰ ਚਲੇ ਜਾਓ। ਦਰਬਾਰ ਸਾਹਿਬ ਮੱਥਾ ਟੇਕ ਆਵੋ। ਨਵਾਂ ਅਕਾਲ ਤਖ਼ਤ ਵੀ ਵੇਖ ਲਵੋ। ਉਹਦੇ 'ਚ ਸ਼ਹੀਦਾਂ ਦੀ ਗੈਲਰੀ ਬਣਨ ਦੀ ਗੱਲ ਚਲੀ ਸੀ। ਜੇ ਬਣੀ ਹੋਵੇ ਤਾਂ ਉਹ ਵੀ ਵੇਖ ਲੈਣਾ। ਸਭ ਤੋਂ ਉਪਰਲੀ ਮੰਜ਼ਲ 'ਤੇ ਹੋਏਗੀ। ਓਥੇ ਸਿੱਖ ਅਜਾਇਬ ਘਰ ਵੀ ਜੇ। ਉਹਦੇ 'ਚ ਸਿੱਖ ਸ਼ਹੀਦਾਂ ਦੇ ਚਿਤਰ ਲਗੇ ਹੋਏ ਨੇ। ਉਹ ਵੀ ਵੇਖ ਲੈਣਾ..."

"ਨਾਲ ਕਿਹਨੂੰ ਲਵਾਂ ? ਕੋਈ ਲੋਕਲ ਬੰਦਾ ਹੋਵੇ ਤਾਂ ਚੰਗੈ...।"

"ਉਹਨੂੰ ਛੱਡੋ। ਤੁਸੀਂ ਪੀ.ਆਰ.ਓ. ਕੋਲ ਚਲੇ ਜਾਣਾ। ਤੁਹਾਡੀ ਮਸ਼ਹੂਰੀ ਉਹਦੇ ਤਕ ਜ਼ਰੂਰ ਪਹੁੰਚ ਗਈ ਹੋਏਗੀ। ਸਾਡਾ ਪਰਚਾ ਬੜਾ ਪੜ੍ਹਿਆ ਜਾਂਦੈ...ਨਹੀਂ ਉਹਨੂੰ ਵੀ ਛੱਡੋ। ਮੇਰਾ ਓਥੇ ਇਕ ਚੇਲਾ ਏ, ਅਜਾਇਬ ਸਿੰਘ। ਕਿਸੇ ਸਮਾਚਾਰ ਏਜੰਸੀ ਦਾ ਰਿਪੋਰਟਰ ਏ ਓਥੇ..."

"ਬੱਗਾ ਸਾਹਿਬ, ਨਸੀਬ ਸਿੰਘ ਨੇ ਵੀ ਉਹਦਾ ਨਾਂ ਲਿਆ ਸੀ।"

"ਕੋਈ ਗੱਲ ਨਹੀਂ। ਲਵੇ ਪਿਆ ਨਾਂ। ਅਜਾਇਬ ਸਿੰਘ ਬੜੇ ਅਸਰ-ਰਸੂਖ਼ ਵਾਲਾ

ਬੰਦੈ। ਹੈ ਵੀ ਗਿਆਨੀ-ਧਿਆਨੀ। ਉਹਨੂੰ ਨਾਲ ਲਵੋ। ਸੌਖੇ ਰਹੋਗੇ। ਮੈਂ ਉਹਨੂੰ ਫ਼ੋਨ ਕਰ ਦੇਨਾਂ।"

"ਠੀਕ ਏ, ਕਰ ਦਿਓ ਸੂ।"

"ਤੁਸੀਂ ਵੀ ਉਹਦਾ ਨੰਬਰ ਲਿਖ ਲਵੋ। ਉਹਦੇ ਨਾਲ ਤੈਅ ਕਰ ਲੈਣਾ, ਕਿੱਥੇ ਤੇ ਕਦੋਂ ਮਿਲਣੈਂ।"

"ਠੀਕ ਏ, ਬੱਗਾ ਸਾਹਿਬ।"

"ਹਾਂ ਸੱਚੀ, ਜਲ੍ਹਿਆਂਵਾਲਾ ਬਾਗ਼ ਵੀ ਵੇਖਦੇ ਆਣਾ। ਉਹ ਓਥੋਂ ਨਾਲ ਹੀ ਏ। ਜਿਹੜੇ ਲੋਕ 1919 ਦੀ ਵਿਸਾਖੀ ਨੂੰ ਓਥੇ ਸ਼ਹੀਦ ਹੋਏ ਸਨ, ਉਹਨਾਂ ਦੀ ਫਹਿਰਿਸਤ ਮੇਰੇ ਕੋਲ ਹੈ। ਤੁਹਾਨੂੰ ਦੇ ਦਿਆਂਗਾ...ਹਾਂ ਭਲਾ, ਓਸ ਸੋਸ਼ਿਆਲੋਜੀ ਵਾਲੇ ਪ੍ਰੋਫ਼ੈਸਰ ਨਾਲ ਮੀਟਿੰਗ ਕਿਹੋ ਜਿਹੀ ਰਹੀ ਕਲ੍ਹ ?"

"ਬੜੀ ਚੰਗੀ ਰਹੀ। ਬੜਾ ਰੌਣਕੀ ਬੰਦੈ। ਏਡੇ ਖ਼ੂਨੀ ਸਾਕੇ ਦੇ ਨਤੀਜੇ ਉਹਨੇ ਬੜੇ ਹਲਕੇ-ਫੁਲਕੇ ਕੱਢੇ ਹੋਏ ਸਨ। ਉਮਰ ਪੱਕੀ ਸੀ, ਪਰ ਤੌਰ-ਅਤਵਾਰ ਉਹਦੇ ਮੁੰਡਿਆਂ ਵਾਲੇ ਸਨ। ਗਲ 'ਚ ਝੋਲਾ ਪਾਈ ਫਿਰਦਾ ਸੀ।"

"ਝੋਲਾ ਦਿੱਲੀ ਦੀ ਜਵਾਹਰਲਾਲ ਯੂਨੀਵਰਸਿਟੀ ਦੇ ਪੜ੍ਹਿਆਂ ਦਾ ਟ੍ਰੇਡ ਮਾਰਕ ਏ। ਪ੍ਰੋਫ਼ੈਸਰ ਵੀ ਓਥੋਂ ਦਾ ਹੀ ਪੜ੍ਹਿਆ ਹੋਇਐ ਤੇ ਓਥੇ ਪੜ੍ਹਾਂਦਾ ਵੀ ਆਇਐ।"

"ਬੱਗਾ ਸਾਹਿਬ, ਨਸੀਬ ਸਿੰਘ ਤੁਹਾਨੂੰ ਕੁਝ ਤਸਵੀਰਾਂ ਘੱਲੇਗਾ, ਉਹ ਰਖ ਲੈਣਾ।"

"ਮੈਂ ਵੀ ਕੁਝ ਕੱਢੀਆਂ ਹੋਈਆਂ ਨੇ ਤੁਹਾਡੇ ਲਈ। ਉਹ ਵੀ ਲੈ ਲੈਣਾ। ਸ਼ਾਮੀਂ ਇੰਜ ਕਿਉਂ ਨਹੀਂ ਕਰਦੇ, ਅੰਮ੍ਰਿਤਸਰੋਂ ਵਾਪਸੀ ਤੇ ਏਥੇ ਆ ਜਾਉ, ਨਾਲੇ ਡਰਿੰਕਸ ਲੈ ਲੈਣਾ ਤੇ ਨਾਲੇ ਸਾਰੀ ਗੱਲਬਾਤ ਵੀ ਹੋ ਜਾਏਗੀ।"

"ਚਲੋ ਇੰਜ ਕਰ ਲੈਨੇ ਹਾਂ...।"

"ਮੈਂ ਤੁਹਾਡੇ ਆਉਣ ਤਕ ਵਾਪਸ ਆ ਗਿਆ ਹੋਵਾਂਗਾ। ਚੰਡੀਗੜ੍ਹ ਮੇਰਾ ਕੰਮ ਦੇਰ ਵਾਲਾ ਨਹੀਂ। ਐਵੇਂ ਹਾਜ਼ਰੀ ਹੀ ਲੁਆਣੀ ਏਂ। ਚਲੋ ਫੇਰ ਸ਼ਾਮ ਨੂੰ ਮਿਲਦੇ ਹਾਂ।"

#

ਜਾਲੰਧਰ ਟੱਪ ਕੇ ਦਿਉਲ ਨੇ ਅਜਾਇਬ ਸਿੰਘ ਨੂੰ ਫ਼ੋਨ ਕੀਤਾ। ਉਹਨੇ ਅਗੋਂ ਪੁਛਿਆ,

"ਦਿਉਲ ਸਾਹਿਬ, ਕਿੱਥੇ ਪਹੁੰਚੇ ਹੋ ?"

"ਮੈਂ ਅਜੇ ਜਾਲੰਧਰ ਟੱਪਿਐ।"

"ਫੇਰ ਤਾਂ ਤੁਹਾਨੂੰ ਦੋ ਘੰਟੇ ਹੋਰ ਲਗ ਜਾਣਗੇ। ਤੁਸੀਂ ਇੰਜ ਕਰੋ, ਮੈਨੂੰ ਦੋ ਵਜੇ ਦਰਬਾਰ ਸਾਹਿਬ ਜੋੜਿਆਂ ਵਾਲੀ ਥਾਂ ਮਿਲੋ। ਮੈਂ ਤੁਹਾਨੂੰ ਓਥੇ ਉਡੀਕ ਰਿਹਾ ਹੋਵਾਂਗਾ।"

"ਪਰ, ਅਜਾਇਬ ਸਿੰਘ ਜੀ, ਤੁਹਾਨੂੰ ਪਛਾਨਾਂਗਾ ਕਿਵੇਂ ?"

"ਕੋਈ ਮੁਸ਼ਕਿਲ ਨਹੀਂ। ਮੈਂ ਡੱਬੀਆਂ ਵਾਲਾ ਗੂਹੜਾ ਨੀਲਾ ਸਵੈਟਰ ਪਾਇਆ ਹੋਇਐ। ਸਿਰ 'ਤੇ ਅਸਮਾਨੀ ਰੰਗ ਦੀ ਪੱਗ ਏ। ਮੇਰੇ ਐਨਕ ਲਗੀ ਹੋਈ ਏ।"

ਦਿਉਲ ਦਾ ਹਾਸਾ ਨਿਕਲਿਆ। ਉਸ ਆਖਿਆ,

"ਐਨਕ ਮੇਰੇ ਵੀ ਲਗੀ ਹੋਈ ਜੇ। ਪਗੜੀ ਮੇਰੀ ਨੀਲੀ ਏ, ਅਸਮਾਨੀ ਨਹੀਂ। ਅੱਜ ਉਚੇਚੀ ਬੰਨ੍ਹੀ ਏ ਮੈਂ।"

"ਤੁਹਾਨੂੰ ਤਾਂ ਮੈਂ ਪਛਾਣ ਹੀ ਲਾਂਗਾ। ਅਖ਼ਬਾਰ 'ਚ ਮੈਂ ਤੁਹਾਡੀ ਫੋਟੋ ਵੇਖੀ ਹੋਈ ਏ। ਚਲੋ, ਫੇਰ ਮਿਲਦੇ ਹਾਂ।"

ਅਜਾਇਬ ਸਿੰਘ ਨੂੰ ਕੋਈ ਕਾਹਲ ਪਈ ਹੋਈ ਸੀ। ਉਹਨੇ ਫ਼ੋਨ ਬੰਦ ਕਰ ਦਿਤਾ।

ਦਿਉਲ ਨੇ ਡਰਾਈਵਰ ਨੂੰ ਪੁਛਿਆ,

"ਜਵੰਦ ਸਿੰਘ, ਦਰਬਾਰ ਸਾਹਿਬ ਪਹੁੰਚ ਜਾਂਗੇ ਅਸੀਂ ਦੋ ਘੰਟਿਆਂ 'ਚ ?"

"ਆਰਾਮ ਨਾਲ !" ਉਹਨੇ ਆਵਾਜ਼ ਲਟਕਾ ਕੇ ਆਖਿਆ। "ਕੁਝ ਪਹਿਲੋਂ ਵੀ ਪਹੁੰਚ ਸਕਦੇ ਹਾਂ। ਸ਼ਹਿਰ ਅੰਦਰ ਵੜਨ ਦੀ ਕੁਝ ਔਖਿਆਈ ਏ। ਸਭ ਕੁਝ ਪੁੱਟਿਆ ਪਿਐ। ਸੜਕਾਂ ਵੱਡੀਆਂ ਕਰ ਰਹੇ ਨੇ। ਫਲਾਈ-ਓਵਰ ਬਣਾ ਰਹੇ ਨੇ। ਪਰ ਕੋਈ ਗੱਲ ਨਹੀਂ। ਅਸੀਂ ਬਾਈਪਾਸ ਲੈ ਲਵਾਂਗੇ ਤੇ ਅੱਗੋਂ ਜਾ ਕੇ ਕਿਤੋਂ ਸ਼ਹਿਰ 'ਚ ਵੜਾਂਗੇ।"

ਜਵੰਦ ਸਿੰਘ ਨੇ ਪਹਿਲੋਂ ਹੀ ਸਰਵੇਖਣ ਕਰ ਰਖਿਆ ਸੀ। ਉਹ ਰੀਅਰ ਗਲਾਸ 'ਚੋਂ ਦਿਉਲ ਨੂੰ ਵੇਖ ਰਿਹਾ ਸੀ।

"ਆਹ ਜੀ ਜਿਹੜੀ ਤੁਸੀਂ ਪੱਗ ਬੰਨ੍ਹੀ ਏ ਅੱਜ, ਬੜੀ ਸ਼ਾਨਦਾਰ ਲਗ ਰਹੀ ਜੇ। ਰੋਜ਼ ਬੰਨ੍ਹਿਆ ਕਰੋ। ਬੜਾ ਰੁਅਬ ਪੈਂਦੈ।"

"ਰੋਜ਼ ਨਹੀਂ ਬੰਨ੍ਹੀ ਜਾਂਦੀ, ਜਵੰਦ ਸਿੰਘ। ਆਦਤ ਹੀ ਨਹੀਂ ਰਹੀ। ਅੱਜ ਤਾਂ ਦਰਬਾਰ ਸਾਹਿਬ ਜਾਣਾ ਸੀ, ਏਸ ਕਰਕੇ ਬੰਨ੍ਹੀ ਏ। ਇਕ ਦਿਨ ਪਹਿਲੋਂ ਬੰਨ੍ਹੀ ਸੀ, ਜਦੋਂ ਓਸ ਪਿੰਡ ਗਏ ਸਾਂ।"

ਸ਼ਾਇਦ ਏਸ ਉਚੇਚੀ ਬੰਨ੍ਹੀ ਪੱਗ ਦਾ ਹੀ ਪ੍ਰਤਾਪ ਸੀ ਕਿ ਦਿਉਲ ਦੋ ਘੰਟਿਆਂ ਦੇ ਅੰਦਰ-ਅੰਦਰ, ਬਾਈਪਾਸ ਦਾ ਵਲਾ ਪਾ ਕੇ ਵੀ, ਦਰਬਾਰ ਸਾਹਿਬ ਜੋੜਿਆਂ ਵਾਲੀ ਥਾਂ ਪਹੁੰਚ ਗਿਆ।

ਵੈਸੇ ਪਹੁੰਚਣ ਦਾ ਹੱਜ ਕੋਈ ਨਹੀਂ ਸੀ। ਹਰ ਕਿਸੇ ਠਾਣੀ ਲਗਦੀ ਸੀ ਕਿ ਕੁਝ ਵੀ ਹੋਵੇ, ਦਿਉਲ ਨੂੰ ਵੇਲੇ ਸਿਰ ਨਹੀਂ ਸੀ ਪਹੁੰਚਣ ਦੇਣਾ। ਬੜੀਆਂ ਭੀੜਾਂ ਸਨ। ਲਗਦਾ ਸੀ, ਅੱਜ ਹਰ ਕੋਈ ਅੰਮ੍ਰਿਤਸਰ ਨੂੰ ਨਿਕਲ ਪਿਆ ਸੀ। ਖ਼ਾਸ ਤਰ੍ਹਾਂ ਦੇ ਕਾਫ਼ਲੇ ਟੁਰੇ ਹੋਏ ਸਨ। ਬੜੇ ਸਾਰੇ ਲੋਕ ਦੋ-ਛੱਤੇ ਟਰੱਕਾਂ 'ਚ ਬੈਠੇ, ਸ਼ਬਦ ਅਲਾਪਦੇ, ਜੈਕਾਰੇ ਲਾਉਂਦੇ, ਲੋਕਾਂ ਨੂੰ ਪਾਏ ਵਖ਼ਤਾਂ ਤੋਂ ਬੇ-ਖ਼ਬਰ, ਵਗੇ ਜਾ ਰਹੇ ਸਨ। ਜਿੱਥੇ ਜੀਅ ਕਰਦਾ ਸੀ, ਸੜਕ ਦੇ ਅਧ-ਵਿਚਾਲੇ ਅਟਕ ਜਾਂਦੇ ਤੇ ਰਾਹ 'ਚ ਖੜੀਆਂ ਸੁਆਗਤੀ ਸੰਗਤਾਂ ਤੋਂ ਜਲ ਤੇ ਫਲ ਦੀ ਸੇਵਾ ਕਰਾਣ ਲਗ ਪੈਂਦੇ ਸਨ।

"ਕੌਣ ਨੇ ਇਹ ? ਕਿੱਧਰ ਜਾ ਰਹੇ ਨੇ ?" ਦਿਉਲ ਨੇ ਖਿੱਝ ਕੇ ਜਵੰਦ ਸਿੰਘ ਤੋਂ ਪੁਛਿਆ ਸੀ। "ਭੰਡਾਰਾ ਲਗਦੈ ਕੋਈ।" ਜਵੰਦ ਸਿੰਘ ਨੇ ਗਾਲ੍ਹ ਕੱਢੀ ਤੇ ਥੋੜੀ ਜਿਹੀ ਵਿਰਲ ਮਿਲਦੀ ਵੇਖ ਗੱਡੀ ਦੱਬ ਦਿਤੀ ਸੀ।

ਦਿਉਲ ਨੇ ਟਰੱਕ ਨੂੰ ਦੂਜੀ ਛੱਤ ਪਈ ਪਹਿਲੋਂ ਕਦੀ ਨਹੀਂ ਸੀ ਵੇਖੀ। ਉਪਰਲੀ

ਛੱਤ ਲਈ ਪੌੜੀ ਵੀ ਲਗੀ ਹੋਈ ਸੀ।

ਜਵੰਦ ਸਿੰਘ ਸਾਰਾ ਰਾਹ ਕਚੀਚੀਆਂ ਵੱਟਦਾ ਰਿਹਾ। ਬਾਈਪਾਸ ਪਹੁੰਚਣ 'ਤੇ ਹੀ ਉਹਨੂੰ ਸੁਖ ਦਾ ਸਾਹ ਆਇਆ। ਉਹਨੇ ਗੱਡੀ ਓਧਰ ਪਾ ਦਿੱਤੀ। ਕਾਫ਼ੀ ਅੱਗੇ ਜਾ ਕੇ ਉਹ ਖੱਬੇ ਹੱਥੋਂ ਸ਼ਹਿਰ 'ਚ ਵੜਿਆ ਤੇ ਕਿਤੇ ਪੁਤਲੀਘਰ ਚੌਕ ਕੋਲ ਜਾ ਨਿਕਲਿਆ।

"ਆਹ ਤਾਂ, ਜਵੰਦ ਸਿਆਂ, ਤੂੰ ਚੰਗਾ ਵਲ਼ਾ ਪਾ ਲਿਐ।" ਦਿਉਲ ਨੇ ਸਰਸਰੀ ਟਿੱਪਣੀ ਕੀਤੀ।

"ਵਲ਼ਾ ਤਾਂ ਪੈ ਹੀ ਗਿਐ ਜੀ। ਵੈਸੇ ਚੰਗਾ ਹੀ ਹੋਇਐ। ਜੇ ਏਧਰੋਂ ਨਾ ਆਉਂਦੇ ਤਾਂ ਜੋੜਿਆਂ ਵਾਲੀ ਥਾਂ ਵੇਲਿਉਂ ਪਹਿਲਾਂ ਪਹੁੰਚ ਜਾਂਦੈ..." ਜਵੰਦ ਸਿੰਘ ਦਾ ਜਵਾਬ ਸੀ। ਦਿਓਲ ਨੇ ਬੇ-ਮਲੂਮਾ ਜਿਹਾ ਮੁਸਕਰਾ ਛੱਡਿਆ।

ਜਦੋਂ ਉਹ ਹਾਲ ਬਾਜ਼ਾਰੋਂ ਹੁੰਦਾ, ਮਲਕਾ ਵਿਕਟੋਰੀਆ ਦੇ ਬੇ-ਬੁੱਤ ਚੌਕ ਕੋਲੋਂ ਲੰਘਿਆ, ਫੇਰ ਡੱਕਾ ਪੈ ਗਿਆ। ਪੁਲਸ ਨੇ ਅੱਗੇ ਨਾਕੇ ਲਾਏ ਹੋਏ ਸਨ। ਕੋਈ ਗੱਡੀ ਵੀ ਅਗੇ ਨਹੀਂ ਸਨ ਜਾਣ ਦੇ ਰਹੇ। ਏਥੇ ਕੋਈ ਬਾਈਪਾਸ ਨਹੀਂ ਸੀ।

"ਮੈਂ ਏਥੇ ਹੀ ਪਾਰਕ ਕਰ ਲੈਨਾਂ।" ਤੁਸੀਂ ਰਖਸ਼ੇ 'ਚ ਚਲੇ ਜਾਓ। ਜਵੰਦ ਸਿੰਘ ਨੇ ਸਲਾਹ ਦਿਤੀ।

ਜਵੰਦ ਸਿੰਘ ਨੇ ਦਿਉਲ ਨੂੰ ਇਕ ਟੁੱਟੀਅਲ ਸਾਈਕਲ-ਰਕਸ਼ੇ 'ਚ ਬਿਠਾ ਦਿਤਾ। ਉਹਦੇ ਬਹਿੰਦਿਆਂ ਹੀ ਰਕਸ਼ਾ ਗੋਲੀ ਹੋ ਗਿਆ। ਗਲੀਆਂ ਭੀੜੀਆਂ ਸਨ ਤੇ ਨੱਕੋ-ਨੱਕ ਭਰੀਆਂ ਹੋਈਆਂ। ਟੋਏ-ਟਿੱਬੇ ਵੀ ਚੋਖੇ ਸਨ। ਪਰ ਰਕਸ਼ਾ ਮੱਠਾ ਨਾ ਪਿਆ ਤੇ ਖਟਖਟਾਉਂਦਾ, ਲੜਖੜਾਉਂਦਾ, ਸ਼ੂਟ ਵੱਟੀ ਗਿਆ। ਚੰਗੇ *ਸ਼ਾਕ ਅਬਜ਼ਾਰਵਰਾਂ* ਦੇ ਗਿੱਝੇ ਦਿਉਲ ਦਾ ਉਹਨੇ ਅੰਦਰ ਝੂਣ ਦਿਤਾ। ਦਿਉਲ ਨੇ ਸ਼ੁਕਰ ਕੀਤਾ, ਜਦੋਂ ਉਹ ਝਟਕਾ ਖਾ ਦਰਬਾਰ ਸਾਹਿਬ ਵਾਲੇ ਚੌਕ 'ਚ ਜਾ ਖਲੋਤਾ।

"ਪਾਤਸ਼ਾਹੋ, ਔਹ ਜੇ ਜੋੜਿਆਂ ਵਾਲੀ ਥਾਂ", ਰਕਸ਼ਾ ਵਾਲੇ ਲੇ ਬਾਂਹ ਲਮਕਾ ਸੈਨਿਤ ਕੀਤੀ, "ਦਸ ਰੁਪਏ ਦੇਂਦੇ ਜਾਓ।"

#

ਡੱਬੀਆਂ ਵਾਲੇ ਨੀਲੇ ਸਵੈਟਰ ਤੇ ਅਸਮਾਨੀ ਪੱਗ ਦਾ ਮੇਲ ਚੰਗਾ ਰਿਹਾ। ਅਜਾਇਬ ਸਿੰਘ ਪਹਿਲੀ ਨਜ਼ਰੇ ਹੀ ਪਛਾਣਿਆਂ ਗਿਆ। ਉਹਨੇ ਵੀ ਅਗੋਂ ਦਿਉਲ ਨੂੰ ਇਕਦਮ ਹੀ ਪਛਾਣ ਲਿਆ। ਉਹਨੇ ਉਹਦੇ ਵਲ ਧਾਈ ਕੀਤੀ ਤੇ ਬੋਲਿਆ,

"ਜੋੜੇ ਲਾਹ ਦਿਉ। ਮੈਂ ਰਖ ਆਵਾਂ।"

ਅਜਾਇਬ ਸਿੰਘ ਨੇ ਕੋਈ ਵਾਧੂ ਗੱਲ ਨਾ ਕੀਤੀ। ਧਿਆਨ ਉਹਦਾ ਓਸ ਬਾਰੀ ਵੱਲ ਸੀ, ਜਿੱਥੇ ਜੋੜੇ ਜਮ੍ਹਾਂ ਕਰਾਉਣੇ ਸਨ। ਆਪਣੇ ਜੋੜੇ ਉਹਦੇ ਪਹਿਲੋਂ ਹੀ ਹੱਥ 'ਚ ਸਨ। ਦਿਓਲ ਨੇ ਵੇਖਿਆ, ਹੈ ਤਾਂ ਉਹ ਸਲੇਟੀ ਰੰਗ ਦੇ ਸਨ, ਪਰ ਉਹਨਾਂ 'ਤੇ ਲਗੀਆਂ ਫੀਤੀਆਂ ਗੂਹੜੀਆਂ ਨੀਲੀਆਂ ਸਨ। ਉਹਦੀ ਪੈਂਟ ਵੀ ਨੀਲੀ ਭਾਹ ਮਾਰਦੀ ਸੀ। ਕਮੀਜ਼ ਬਰੀਕ ਫ਼ੀਰੋਜ਼ੀ ਚਾਰ ਖਾਨਿਆਂ ਵਾਲੀ ਸੀ।

"ਤੁਹਾਨੂੰ ਨੀਲਾ ਰੰਗ ਬੜਾ ਪਸੰਦ ਲਗਦੈ", ਉਹਦੇ ਤੋਂ ਆਖਿਆ ਗਿਆ।

"ਠੀਕ ਬੁਝਿਆ ਜੇ। ਮੇਰਾ ਬੜਾ ਕੁਝ ਨੀਲੈ। ਬਸ ਦਿਲ ਹੀ ਨੀਲਾ ਨਹੀਂ।"

ਉਹ ਹੱਸ ਪਿਆ। ਅਜੀਬ ਢੰਗ ਨਾਲ। ਹੱਸਿਆ ਤਾਂ ਖੁੱਲ ਕੇ, ਪਰ ਮੂੰਹ ਬਹੁਤਾ ਨਾ ਖੁਲ੍ਹਿਆ। ਅੱਧਾ ਜਿਹਾ, ਘੁਟਿਆ ਜਿਹਾ, ਹਾਸਾ ਸੀ।

ਦਿਉਲ ਨੀਲੇ ਦਿਲ ਵਾਲੀ ਗੱਲ ਸਮਝਣ ਦੀ ਕੋਸ਼ਿਸ਼ ਕਰਨ ਲਗਾ। ਉਹਨੂੰ ਬੌਂਤਰਿਆਂ ਵੇਖ ਅਜਾਇਬ ਸਿੰਘ ਨੇ ਭੇਤ ਆਪ ਹੀ ਖੋਲ੍ਹ ਦਿਤਾ,

"ਦਿਲ ਨੀਲਾ ਉਹਨਾਂ ਦਾ ਹੁੰਦੈ, ਜਿਨ੍ਹਾਂ ਦੇ ਵਿਚਾਰ ਅਕਾਲੀਆਂ ਵਾਲੇ ਹੋਣ। ਮੇਰੇ ਵਿਚਾਰ ਉਹਨਾਂ ਵਾਲੇ ਨਹੀਂ।"

"ਤੁਹਾਡੇ ਕਿਨ੍ਹਾਂ ਵਾਲੇ ਨੇ ?" ਦਿਉਲ ਨੇ ਸਹਿਜ ਸੁਭਾਅ ਪੁਛਿਆ।

"ਮੇਰੇ ਵਿਚਾਰ ਮੇਰੇ ਆਪਣੇ ਨੇ। ਮੈਂ ਸਿਆਸੀ ਬੰਦਿਆਂ ਨੂੰ ਬੜਾ ਨੇੜਿਉਂ ਵੇਖਿਐ। ਬੜੀ ਮੌਸਮੀ ਚੀਜ਼ ਨੇ। ਹਵਾ ਵਾਂਗ, ਜਿੱਧਰ ਚਾਹੋ, ਵੱਗ ਪੈਂਦੇ ਨੇ। ਇਕ ਥਾਂ ਨਹੀਂ ਖਲੋਂਦੇ। ਮੈਂ ਤਾਂ ਰਿਪੋਰਟਰ ਹਾਂ। ਜੋ ਵੇਖਦਾ ਹਾਂ, ਦਸ ਦੇਂਦਾ ਹਾਂ। ਮੇਰੇ ਆਪਣੇ ਪੱਕੇ ਵਿਚਾਰ ਨੇ। ਪਰ ਮੈਂ ਉਹਨਾਂ ਨੂੰ ਲਾਂਭੇ ਰਖਦਾ ਹਾਂ, ਤੇ ਸਿਆਸੀ ਬੰਦਿਆਂ ਦੇ ਵਿਚਾਰਾਂ ਨੂੰ ਵੀ।"

ਅਜਾਇਬ ਸਿੰਘ ਤੇਜ਼-ਤੇਜ਼ ਬੋਲ ਰਿਹਾ ਸੀ। ਸਰੀਰ ਦਾ ਕੁਝ ਭਾਰਾ ਸੀ, ਪਰ ਚੁਸਤ ਰੱਜ ਕੇ ਸੀ। ਜਿਵੇਂ ਉਹਨੇ ਦਿਉਲ ਦੇ ਜੋੜਿਆਂ ਨੂੰ ਝਪੱਟਾ ਮਾਰਿਆ ਤੇ ਜਿਵੇਂ ਉਹ ਲਪਕ ਕੇ ਉਹਨਾਂ ਨੂੰ ਰੱਖਣ ਗਿਆ, ਇੰਜ ਕੋਈ ਐਥਲੀਟ ਹੀ ਕਰ ਸਕਦਾ ਸੀ।

"ਆਰਾਮ ਨਾਲ...." ਦਿਉਲ ਨੇ ਉਹਨੂੰ ਰੋਕਿਆ।

"ਆਰਾਮ ਹਰਾਮ ਏ। ਦਿਉਲ ਸਾਹਿਬ, ਆਪਾਂ ਰਿਪੋਰਟਰ ਹਾਂ, ਉਹ ਵੀ ਸਮਾਚਾਰ ਏਜੰਸੀ ਦੇ। ਆਪਾਂ ਹਰ ਥਾਂ ਪੁਲਸ ਤੇ ਐਮਬੂਲੈਂਸ ਤੋਂ ਪਹਿਲਾਂ ਪਹੁੰਚਣਾ ਹੁੰਦੈ। ਢਿੱਲੇ ਨਹੀਂ ਪੈ ਸਕਦੇ। ਹੱਛਾ, ਇਹ ਦੱਸੋ, ਆਪਾਂ ਏਥੇ ਕੀ-ਕੀ ਕਰਨੈਂ।"

"ਮੱਥਾ ਟੇਕਣੈਂ। ਸਿੱਖ ਅਜਾਇਬ ਘਰ ਵੇਖਣੈਂ। ਨਵਾਂ ਅਕਾਲ ਤਖ਼ਤ..."

"ਠੀਕ ਏ, ਅਜਾਇਬ ਸਿੰਘ ਨੇ ਦਿਉਲ ਦੀ ਗੱਲ ਪੂਰੀ ਨਾ ਹੋਣ ਦਿਤੀ, ਇਹ ਸਭ ਵੇਖ ਲਓ। ਨਾਲ ਹੀ ਏਥੇ ਜਲ੍ਹਿਆਂਵਾਲਾ ਬਾਗ਼ ਵੀ ਜੇ, ਉਹ ਵੀ ਵੇਖ ਲਓ। ਲਗਦੇ ਹੱਥ। ਸ਼ੁਰੂ ਅਜਾਇਬ ਘਰ ਤੋਂ ਹੀ ਕਰੀਏ। ਪਹਿਲੋਂ ਸਭ ਤੋਂ ਉਹੀ ਆਉਂਦੈ।"

"ਚਲੋ, ਇੰਜ ਹੀ ਸਹੀ।"

ਅੰਦਰ ਵੜਦਿਆਂ ਵਗਦੇ ਪੇਤਲੇ ਪਾਣੀ ਨਾਲ ਧੁੱਪੇ ਪੈਰਾਂ ਨਾਲ ਉਹ ਅਜਾਇਬ ਘਰ ਦੀਆਂ ਸੰਗਮਰਮਰੀ ਪੌੜੀਆਂ ਚੜ੍ਹੇ। ਉਹ ਭੀੜੀਆਂ ਤੇ ਖੜਵੀਆਂ ਸਨ। ਅੱਗੇ ਪਿੱਛੇ ਹੋਰ ਲੋਕ ਵੀ ਸਨ। ਬਹੁਤੇ ਨਹੀਂ, ਦੋ-ਚਾਰ ਹੀ। ਜਿੱਥੇ ਉਹ ਮੁੱਕੀਆਂ, ਓਥੋਂ ਅਜਾਇਬ ਘਰ ਸ਼ੁਰੂ ਹੋ ਗਿਆ।

ਪਹਿਲੇ ਹਾਲ 'ਚ ਚਿਤਰ ਹੀ ਚਿਤਰ ਸਨ। ਨਜ਼ਰ ਦੇ ਹਰ ਤਲ 'ਤੇ ਲਗੇ ਹੋਏ। ਕਈ ਤਾਂ ਚੰਗਾ ਸਿਰ ਚੁਕ, ਨਜ਼ੀਰ ਲਾ, ਵੇਖਣੇ ਪੈਂਦੇ ਸਨ। ਕਈ ਤਾਂ ਏਨੇ ਛੋਟੇ ਸਨ ਕਿ

ਵੇਖਣ ਲਈ ਬਿਲਕੁਲ ਕੋਲ ਢੁਕਣਾ ਪੈਂਦਾ ਸੀ। ਵੇਖਦੇ ਵੇਖਦੇ ਉਹ ਛੇਤੀ ਨਾਲ ਹਾਲ 'ਚੋਂ ਲੰਘ ਗਏ।

ਅਗਲੇ ਹਾਲ 'ਚ ਵੀ ਇੰਜ ਹੀ ਸੀ ਤੇ ਉਸ ਤੋਂ ਅਗਲੇ, ਤੇ ਅਖ਼ੀਰਲੇ ਹਾਲ 'ਚ ਵੀ। ਤਸਵੀਰਾਂ ਦਾ ਘੜਮੱਸ ਪਿਆ ਹੋਇਆ ਸੀ। ਥਾਂ ਘਟ ਸੀ ਤੇ ਵਿਖਾਉਣ ਨੂੰ ਬਹੁਤ ਕੁਝ। ਨਜ਼ਰ ਕਿਤੇ ਟਿਕਦੀ ਨਹੀਂ ਸੀ।

ਕੰਮ ਇਕਦਮ ਹੀ ਮੁੱਕ ਗਿਆ। ਜੇ ਉਹ ਚਾਹੁੰਦੇ ਤੇ ਤੀਜੇ ਹਾਲ ਵਲੋਂ ਹੇਠਾਂ ਜਾਂਦੀ ਪੌੜੀ ਤੋਂ ਉਤਰ ਸਕਦੇ ਸਨ।

ਅਜਾਇਬ ਸਿੰਘ ਤਾਂ ਅਗਲੀ ਮੰਜ਼ਲ ਵਲ ਚਾਲੇ ਪਾਉਣ ਨੂੰ ਤਿਆਰ ਸੀ, ਪਰ ਦਿਉਲ ਦੀ ਤਸੱਲੀ ਨਹੀਂ ਸੀ ਹੋਈ। ਉਹ ਪਿੱਛੇ ਵੇਖ ਰਿਹਾ ਸੀ। ਉਹਨੂੰ ਅਜੇ ਕੁਝ ਅਜਿਹਾ ਨਹੀਂ ਸੀ ਦਿਸਿਆ, ਜਿਹਨੂੰ ਉਹ ਆਪਣੀ ਗੈਲਰੀ ਲਈ ਚੁਣ ਸਕੇ। ਉਹਨੇ ਸੁਝਾ ਦਿਤਾ,

"ਅਜਾਇਬ ਸਿੰਘ ਜੀ, ਇਕ ਵਾਰੀ ਫੇਰ ਵੇਖ ਲਈਏ।"

"ਚਲੋ, ਫੇਰ ਵੇਖ ਲੈਨੇ ਹਾਂ। ਲਭਣਾ ਏਥੋਂ ਕੁਝ ਨਹੀਂ ਜੇ। ਲਾਣ ਵਾਲਿਆਂ ਏਥੇ ਲਾਇਆ ਹੀ ਕੁਝ ਏਸ ਤਰ੍ਹਾਂ ਦਾ ਹੋਇਐ।"

ਉਹ ਵਾਪਸ ਪਹਿਲੇ ਹਾਲ 'ਚ ਪਹੁੰਚੇ ਤੇ ਸਭ ਕੁਝ ਫੇਰ ਮੁੱਢੋਂ-ਸੁੱਢੋਂ ਵੇਖਣ ਲਗੇ।

"ਏਥੇ ਕੋਈ ਤਰਤੀਬ ਨਹੀਂ ਲਗਦੀ", ਦਿਉਲ ਨੇ ਪਹਿਲੀ ਛੋਟੀ ਕੰਧ ਵੇਖ ਲੈਣ ਪਿੱਛੋਂ ਕਿਹਾ।

"ਏਥੇ ਤਰਤੀਬ ਨਾ ਲੱਭੋ, ਦਿਉਲ ਸਾਹਿਬ। ਏਥੇ ਤਾ ਜਿਹਦਾ ਜ਼ੋਰ ਚਲਿਐ, ਉਹਨੇ ਆਪਣੇ ਮਤਲਬ ਦੀ ਤਸਵੀਰ ਲਵਾ ਲਈ, ਜਿੱਥੇ ਵੀ ਥਾਂ ਲੱਭੀ। ਜਿੰਨੀ ਵੀ ਲੱਭੀ। ਸਾਹਮਣੀ ਕੰਧ ਵੇਖੀ ਜੇ ?"

ਦਿਉਲ ਨੇ ਵੇਖਿਆ, ਤਸਵੀਰਾਂ ਦੀਆਂ ਦੋ ਪਾਲਾਂ ਸਨ। ਖੱਬੇ ਹੱਥ ਸਭ ਤੋਂ ਵੱਡੀ ਤਸਵੀਰ ਸੀ। ਉਹ ਸੰਤ ਭਿੰਡਰਾਂਵਾਲਾ ਦੀ ਸੀ। ਪਾਲਾਂ ਉਹਦੇ ਹੇਠੋਂ ਸ਼ੁਰੂ ਹੁੰਦੀਆਂ ਸਨ। ਉਹਨਾਂ 'ਚ ਉਹਨਾਂ ਸੂਰਿਆਂ ਦੇ ਚਿਤਰ ਸਨ, ਜਿਨ੍ਹਾਂ ਇੰਦਰਾ ਗਾਂਧੀ ਨੂੰ ਗੋਲੀ ਮਾਰੀ ਸੀ, ਪੂਨੇ ਜਾ ਜਨਰਲ ਵੈਦਯਾ ਨੂੰ ਤੇ ਦਿੱਲੀ ਜਾ ਕਾਂਗਰਸੀ ਲੀਡਰ ਮਾਕੇਨ ਤੇ ਉਹਦੀ ਧਰਮ-ਪਤਨੀ ਨੂੰ ਫੂੰਡਿਆ ਸੀ।

"ਜਦੋਂ ਇਹ ਤਸਵੀਰਾਂ ਲਾਣ ਲਗੇ ਸਨ, ਬੜਾ ਰੌਲਾ ਪਿਆ ਸੀ," ਅਜਾਇਬ ਸਿੰਘ ਨੇ ਦਸਿਆ, "ਅਖ਼ੀਰ ਲੁਆਉਣ ਵਾਲਿਆਂ ਦਾ ਜ਼ੋਰ ਚਲ ਗਿਆ। ਹੁਣ ਸੰਗਤਾਂ ਇਹ ਤਸਵੀਰਾਂ ਵੇਖਦੀਆਂ ਨੇ ਤੇ ਨਿਹਾਲ ਹੁੰਦੀਆਂ ਨੇ। ਏਥੋਂ, ਦਿਉਲ ਸਾਹਿਬ, ਤੁਸੀਂ ਕੋਈ ਤਰਤੀਬ ਜਾਂ ਫ਼ੋਕਸ ਨਾ ਲੱਭੋ, ਇਹ ਵੇਖੋ ਜ਼ੋਰ ਕਿਦ੍ਹਾ ਚਲਿਐ।"

ਦਿਉਲ ਨੂੰ ਇਹ ਕੰਧ ਓਸ ਕੰਧ ਵਰਗੀ ਹੀ ਲਗੀ, ਜਿਹੜੀ ਉਹਨੇ ਜਵਾਹਰ ਸਿੰਘ ਦੇ ਘਰ ਵੇਖੀ ਸੀ। ਫ਼ਰਕ ਇਹ ਸੀ ਕਿ ਓਥੇ ਭਿੰਡਰਾਂਵਾਲਾ ਦੀ ਤਸਵੀਰ ਹੋਰ ਵਡੀ ਸੀ ਤੇ ਹੋਰ ਗੂਹੜੀ।

ਅਜਾਇਬ ਸਿੰਘ ਦੀ ਨਜ਼ਰ ਇਕ ਚਿਤਰ 'ਤੇ ਅਟਕ ਗਈ। ਉਹ ਕੁਝ ਹੱਸਿਆ ਤੇ ਬੋਲਿਆ,

"ਏਥੇ ਸਿਰਫ਼ ਯੋਧੇ ਤੇ ਸ਼ਹੀਦ ਨਹੀਂ, ਹੋਰ ਲੋਕ ਵੀ ਹੈ ਨੇ। ਟੌਹੜਾ ਸਾਹਿਬ ਵੀ ਨੇ। ਜਾਣਦੇ ਹੋ ਨਾ ਟੌਹੜਾ ਸਾਹਿਬ ਨੂੰ। ਉਹੀਉ ਜੋ ਦੋ ਢਾਈ ਦਹਾਕੇ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਰਹੇ ਸਨ। ਤੇ ਭਾਨ ਸਿੰਘ ਵੀ ਹੈ ਜੇ। ਪੁੱਛੋ ਨਾ ਕੌਣ ਸੀ? ਉਹ ਵੀ ਏਸੇ ਕਮੇਟੀ ਦੇ ਅਧਿਕਾਰੀ ਸੀ ਕੋਈ।"

"ਉਹਨਾਂ ਆਪਣੀਆਂ ਤਸਵੀਰਾਂ ਆਪੇ ਹੀ ਲਾ ਲਈਆਂ?"

"ਉਹ ਵੀ ਕਿਉਂ ਨਾ ਲਾਉਂਦੇ। ਮਾਮਲਾ ਜ਼ੋਰ ਪਾਣ ਦਾ ਸੀ ਤੇ ਜ਼ੋਰ ਉਹਨਾਂ 'ਚ ਹੈ ਵੀ ਸੀ। ਓਸ ਵੇਲੇ।"

"ਏਥੇ ਉਹਨਾਂ ਕੋਈ ਟੀਚਾ ਨਹੀਂ ਸੀ ਰਖਿਆ ਕਿ ਏਥੇ ਕੀ ਲਾਣੈਂ ਤੇ ਕੀ ਨਹੀਂ?"

"1957 'ਚ ਜਦੋਂ ਇਹ ਅਜਾਇਬ ਘਰ ਬਣਿਆ ਸੀ, ਓਦੋਂ ਰਖਿਆ ਸੀ। ਇਹਨੂੰ ਸਿੱਖ ਇਤਿਹਾਸ ਦਾ ਦਰਪਣ ਬਣਾਣ ਦਾ ਟੀਚਾ ਰਖਿਆ ਗਿਆ ਸੀ। ਨਾਂ ਨੂੰ ਏਥੇ ਕੁਝ ਪੁਰਾਣੀਆਂ ਵਸਤਾਂ ਵੀ ਪਈਆਂ ਨੇ।"

"ਕਿੱਥੇ ਨੇ ਉਹ?"

"ਉਹ ਵਿਚਾਲੇ ਸ਼ੀਸ਼ੇ ਦੇ ਬਕਸੇ ਨੇ। ਕੋਲ ਜਾ ਕੇ ਵੇਖੋ। ਗੁਰੂ ਗੋਬਿੰਦ ਸਿੰਘ ਦਾ ਹੱਥੀਂ ਲਿਖਿਆ ਮੂਲ ਮੰਤਰ ਏ। ਉਹਨਾਂ ਦਾ ਕਮਰਕੱਸਾ, ਕੰਘਾ ਤੇ ਗਾਤਰਾ ਵੀ ਪਿਐ। ਮਹਾਰਾਜਾ ਰਣਜੀਤ ਸਿੰਘ ਦੇ ਕਮਰਕੱਸੇ ਦੀ ਉਹ ਤਲਵਾਰ ਵੀ ਏ, ਜਿਸ ਨਾਲ ਉਹਨਾਂ ਕਸੂਰ ਫ਼ਤਹਿ ਕੀਤਾ ਸੀ। ਏਸ ਤਰ੍ਹਾਂ ਦਾ ਕੁਝ ਹੋਰ ਵੀ ਪਿਐ। ਕਹਿਣ ਨੂੰ ਇਹ ਅਜਾਇਬ-ਘਰ ਜੇ, ਪਰ ਹੈ ਕੋਈ ਚਿਤਰਸ਼ਾਲਾ। ਇਤਿਹਾਸ ਦਾ ਨਹੀਂ, ਉਹਦਾ ਦਰਪਣ ਏ, ਜਿਹਦਾ ਜ਼ੋਰ ਪਿਐ।"

"ਮੈਨੂੰ ਉਹ ਬੰਦਾ ਬਹਾਦੁਰ ਵਾਲਾ ਚਿਤਰ ਬਹੁਤ ਵਧੀਆ ਲਗੈ। ਮੈਨੂੰ ਇਹਦਾ ਪ੍ਰਿੰਟ ਮਿਲ ਸਕਦੈ?"

"ਕਿਉਂ ਨਹੀਂ। ਪ੍ਰਬੰਧਕਾਂ ਨਾਲ ਗੱਲ ਕਰਾਂਗੇ। ਦੇ ਦੇਣਗੇ, ਜੇ ਉਹਨਾਂ ਨੂੰ ਲਭ ਪਿਐ। ਜੇ ਦਿਆਲੂ ਹੋ ਜਾਣ ਤਾਂ ਸ਼ਾਇਦ ਤੁਹਾਨੂੰ ਨਵਾਂ ਚਿਤਰ ਹੀ ਬਣਵਾ ਦੇਣ।"

"ਜੇ ਚਿਤਰਕਾਰ ਦਾ ਨਾਂ-ਪਤਾ ਦੇ ਦੇਣ ਤਾਂ ਅਸੀਂ ਆਪ ਬਣਵਾ ਲਾਂਗੇ।"

"ਚਿਤਰਕਾਰ ਤਾ ਸਾਰੇ ਏਥੇ ਕੰਧ 'ਤੇ ਲਗੇ ਹੋਏ ਨੇ। ਉਹਨਾਂ ਦੀਆਂ ਕਿਰਤਾਂ ਵੀ ਨੇ ਤੇ ਉਹ ਆਪ ਵੀ।"

ਅਜਾਇਬ ਸਿੰਘ ਨੇ ਇਸ਼ਾਰਾ ਕੀਤਾ।

ਦਿਉਲ ਨੇ ਕੋਲ ਜਾ ਕੇ ਵੇਖਿਆ।

"ਲਗਦੇ ਤਾਂ ਜਵਾਨ-ਜਹਾਨ ਨੇ। ਜਿਊਂਦੇ ਹੋਣਗੇ ਅਜੇ।"

"ਦਿਉਲ ਸਾਹਿਬ, ਤੁਸੀਂ ਟੀਚੇ ਦੀ ਗੱਲ ਕਰਦੇ ਸਾਉ। ਵੇਖ ਲਓ। ਉਹਨਾਂ ਕੰਧਾਂ

'ਤੇ ਇਹਨਾਂ ਕਲਾਕਾਰਾਂ ਲਈ ਵੀ ਥਾਂ ਲੱਭ ਲਈ ਨੇ। ਪੁੱਛੋ, ਇਹਨਾਂ ਸਿੱਖ ਕੌਮ ਲਈ ਕਿਹੜਾ ਟੱਕ ਲਾਇਐ ?"

ਦਿਉਲ ਦੂਰ ਜਾ ਖੜਾ ਸੀ। ਉਹਨੂੰ ਅਜਾਇਬ ਸਿੰਘ ਦਾ ਕਿਹਾ ਨਾ ਸੁਣਿਆ।

"ਮੈਨੂੰ ਏਥੇ ਭਗਤ ਸਿੰਘ ਦੀ ਤਸਵੀਰ ਨਹੀਂ ਲੱਭੀ ?" ਉਹਨੇ ਦੂਰੋਂ ਪੁਛਿਆ।

"ਦਿਉਲ ਸਾਹਿਬ, ਉਹਦੀ ਕਿਹੜੀ ਤਸਵੀਰ ਲਾਂਦੇ ? ਸਿਰ 'ਤੇ ਟੋਪ ਵਾਲੀ ?" ਅਜਾਇਬ ਸਿੰਘ ਮਾੜਾ ਜਿਹਾ ਹੱਸਿਆ। "ਚੰਗਾ ਹੀ ਏ। ਭਗਤ ਸਿੰਘ ਨੇ ਹੀ ਨਹੀਂ ਸੀ ਮੰਨਣਾ, ਉਹ ਸਿੱਖ ਸ਼ਹੀਦ ਏ। ਉਹਨੇ ਕਹਿਣਾ ਸੀ, ਮੈਂ ਸਮੁੱਚੇ ਭਾਰਤ ਦਾ ਸ਼ਹੀਦ ਹਾਂ।"

"ਗੱਲ ਤਾਂ ਠੀਕ ਏ। ਪਰ ਜੇ ਕੋਈ ਸਮੁੱਚੇ ਭਾਰਤ ਦਾ ਸ਼ਹੀਦ ਹੋਵੇ ਤਾਂ ਉਹ ਸਿੱਖ ਕੌਮ ਦਾ ਸ਼ਹੀਦ ਵੀ ਤਾਂ ਹੋਏਗਾ ਹੀ।"

ਦਿਉਲ ਦੀ ਨਜ਼ਰ ਇਕ ਹੋਰ ਚਿਤਰ 'ਤੇ ਪਈ। ਉਹਨੇ ਪੁਛਿਆ,

"ਇਹ ਕੌਣ ਨੇ ?"

"ਇਹ ਨੇ ਨਾਨਕ ਸਿੰਘ ਨਾਵਲਿਸਟ। ਇਹ ਕਲਮ ਦੇ ਯੋਧੇ ਸਨ। ਹਰ ਸਾਲ ਇਕ ਨਵਾਂ ਨਾਵਲ ਲਿਖ ਲੈਂਦੇ ਸਨ।"

"ਹੋਰ ਕੋਈ ਲੇਖਕ ਨਹੀਂ ਏਥੇ ?"

ਅਜਾਇਬ ਸਿੰਘ ਨੇ ਏਧਰ ਓਧਰ ਨਜ਼ਰ ਮਾਰੀ।

"ਹੈ ਜੇ। ਇਹ ਨੇ ਭਾਈ ਵੀਰ ਸਿੰਘ। ਇਹ ਵੀ ਲੇਖਣੀ ਦੇ ਯੋਧੇ ਸਨ। ਬੜੀ ਸਿੱਖੀ ਸੇਵਕੀ ਸੀ ਇਹਨਾਂ ਦੀ। ਅਜੇ ਵੀ ਕਾਇਮ ਹੈ।"

ਘੁੰਮਦੇ ਘੁਮਾਉਂਦੇ ਉਹ ਫੇਰ ਪਾਰਲੇ ਸਿਰੇ ਪਹੁੰਚ ਪਏ।

"ਚਲੀਏ ਹੁਣ ਹੇਠਾਂ। ਆਪਣੀ ਅਗਲੀ ਮੰਜ਼ਲ ਵਲ ?" ਅਜਾਇਬ ਸਿੰਘ ਨੇ ਇਕ ਪੈਰ ਅੱਗੇ ਰਖਦਿਆਂ ਪੁਛਿਆ।

"ਜ਼ਰਾ ਠਹਿਰ ਜਾਉ। ਦੋ ਚਿਤਰ ਮੈਂ ਇਕ ਵਾਰੀ ਫੇਰ ਵੇਖ ਲਵਾਂ।"

ਉਹ ਫੇਰ ਪਿੱਛੇ ਮੁੜੇ। ਦਿਉਲ ਪਹਿਲੋਂ ਬੰਦਾ ਬਹਾਦੁਰ ਵਾਲੇ ਚਿਤਰ ਅੱਗੇ ਜਾ ਖਲੋਤਾ ਤੇ ਫੇਰ ਗੁਰੂ ਅਰਜਨ ਦੇਵ ਵਾਲੇ ਚਿਤਰ ਅੱਗੇ। ਗੁਰੂ ਸਾਹਿਬ ਤੱਤੀ ਤਵੀ 'ਤੇ ਬੈਠੇ ਸਨ। ਉਹਨਾਂ ਉਤੇ ਸੜਦਾ-ਭੁਜਦਾ ਰੇਤਾ ਕੇਰਿਆ ਜਾ ਰਿਹਾ ਸੀ।

"ਅਜਾਇਬ ਸਿੰਘ ਜੀ, ਜੇ ਤੁਸੀਂ ਮੈਨੂੰ ਇਹਨਾਂ ਦੋ ਚਿਤਰਾਂ ਦੇ ਪ੍ਰਿੰਟ ਲੈ ਦਿਓ, ਤਾਂ ਮੇਰਾ ਏਥੇ ਆਣਾ ਸਫ਼ਲਾ ਹੋ ਜਾਏ।"

"ਇਹ ਜ਼ਰੂਰ ਮਿਲ ਜਾਣਗੇ। ਪ੍ਰਬੰਧਕਾਂ ਕੋਲ ਹੋਣੇ ਨੇ। ਉਹ ਚਿਤਰ ਹੀ ਨਹੀਂ, ਹੋਰ ਬੜਾ ਕੁਝ ਸਾਂਭ ਕੇ ਰਖਦੇ ਨੇ। ਜੇ ਮਿਲ ਗਏ ਤਾਂ ਮੈਂ ਬੱਗਾ ਸਾਹਿਬ ਕੋਲ ਪਹੁੰਚਵਾ ਦਿਆਂਗਾ।"

ਉਹ ਹੇਠ ਉਤਰ ਆਏ। ਅੱਗੜ-ਪਿੱਛੜ। ਅਜਾਇਬ ਸਿੰਘ ਅੱਗੇ ਤੇ ਦਿਉਲ ਪਿੱਛੇ।

#

ਉਹ ਪਰਕਰਮਾ 'ਚ ਵੜੇ। ਦਿਉਲ ਨੇ ਹਰਿਮੰਦਰ ਸਾਹਿਬ ਵਲ ਸਿਰ ਨਿਵਾ ਮੱਥਾ ਟੇਕਿਆ।

"ਦਿਉਲ ਸਾਹਿਬ, ਅਸਲੀ ਮੱਥਾ ਟੇਕਣਾ ਉਹੀਉ, ਜਿਹੜਾ ਦੂਰੋਂ ਟੇਕਿਆ ਜਾਏ ਤੇ ਨਿਸ਼ਾਨੇ 'ਤੇ ਲੱਗੇ। ਤੁਹਾਡੇ ਵਰਗਾ।"

"ਅਜਾਇਬ ਸਿੰਘ ਜੀ, ਮੱਥਾ ਅੰਦਰ ਜਾ ਕੇ ਵੀ ਟੇਕਾਂਗੇ। ਮੇਰੀ ਏਨੇ ਨਾਲ ਤ੍ਰਿੱਪਤੀ ਨਹੀਂ ਜੇ ਹੋਣੀ।"

ਉਹ ਸੱਜੇ ਹੱਥ ਪੈ ਗਏ ਤੇ ਸਰੋਵਰ ਦੇ ਨਾਲ ਨਾਲ ਹੁੰਦੇ ਦਰਸ਼ਨੀ ਡਿਉੜੀ ਪਹੁੰਚੇ। ਇਕ ਪਾਸੇ ਅਕਾਲ ਤਖ਼ਤ ਸੀ ਤੇ ਦੂਜੇ ਪਾਸੇ ਉਹ ਦਵਾਰ ਸੀ, ਜਿਦ੍ਹੇ 'ਚੋਂ ਸਰੋਵਰ ਉਤੇ ਬਣਿਆ ਲਾਂਘਾ ਹਰਿਮੰਦਰ ਸਾਹਿਬ ਵਲ ਜਾਂਦਾ ਸੀ। ਉਹਨਾਂ ਵੇਖਿਆ, ਉਹ ਖਚਾ-ਖਚ ਭਰਿਆ ਹੋਇਆ ਸੀ। ਮੱਥਾ ਟੇਕਣ ਵਾਲਿਆਂ ਦੀਆਂ ਛੇ-ਛੇ ਜਣੇ ਸੰਘਣੀਆਂ ਲਾਈਨਾਂ ਲੱਗੀਆਂ ਹੋਈਆਂ ਸਨ। ਸੇਵਾਦਾਰ ਉਹਨਾਂ ਨੂੰ ਵਾਰੋ ਵਾਰੀ ਅੱਗੇ ਟੋਰ ਰਹੇ ਸਨ।

"ਲਓ ਜੀ ਦਿਉਲ ਸਾਹਿਬ, ਟੇਕ ਲਓ ਮੱਥਾ! ਸ਼ਾਮ ਤਕ ਵਾਰੀ ਆ ਜਾਏਗੀ ਜੇ," ਅਜਾਇਬ ਸਿੰਘ ਨੇ ਟਕੋਰ ਲਾਈ।

"ਸੇਵਾਦਾਰਾਂ ਨੂੰ ਬੇਨਤੀ ਕਰਕੇ ਵੇਖੀਏ?"

"ਕਰ ਵੇਖਨੇ ਹਾਂ।"

ਅਜਾਇਬ ਸਿੰਘ ਨੇ ਆਪਣੇ ਪਾਸੇ ਦੇ ਸੇਵਾਦਾਰ ਨੂੰ ਸੁਲਾਹ ਮਾਰੀ,

"ਸਿੰਘ ਸਾਹਿਬ, ਇਹ ਭਾਈ ਸਾਹਿਬ ਬਾਹਰੋਂ ਆਏ ਹੋਏ ਨੇ। ਦੂਰੋਂ ਸਵੀਡਨ ਤੋਂ। ਇਹਨਾਂ ਨੂੰ ਅੱਗੇ ਜਾਣ ਦੀ ਆਗਿਆ ਦੇ ਦਿਉ। ਇਹ ਪਹਿਲੋਂ ਮੱਥਾ ਟੇਕ ਲੈਣ।"

"ਭਾਈ ਜੀ, ਏਥੇ ਸਭ ਹੀ ਬਾਹਰੋਂ ਆਉਂਦੇ ਨੇ। ਕਿਹਨੂੰ ਕਿਹਨੂੰ ਅੱਗੇ ਜਾਣ ਦਈਏ?"

ਇਹ ਕਹਿ ਸੇਵਾਦਾਰ ਨੇ ਮੂੰਹ ਫੇਰ ਲਿਆ।

"ਛੱਡੋ ਪਰ੍ਹਾਂ, ਅਜਾਇਬ ਸਿੰਘ ਜੀ, ਏਥੋਂ ਹੀ ਟੇਕ ਲੈਨੇ ਹਾਂ। ਪਰਵਾਨ ਹੋ ਜਾਏਗਾ।"

ਦਿਉਲ ਨੇ ਹਰਿਮੰਦਰ ਵਲ ਮੂੰਹ ਕਰ, ਅੱਖਾਂ ਮੀਟ, ਸੀਸ ਨਿਵਾ ਦਿਤਾ।

"ਚਲੋ ਅਕਾਲ ਤਖ਼ਤ ਵੇਖੀਏ।"

ਬੜੇ ਹੀ ਰੁਅਬ-ਦਾਬ, ਛੱਜਿਆਂ, ਮਮਟੀਆਂ ਤੇ ਗੁੰਬਦਾਂ ਵਾਲੀ ਚਾਰ-ਮੰਜ਼ਲਾ ਇਮਾਰਤ ਸਾਹਮਣੇ ਖੜੀ ਸੀ। ਉਹਨੂੰ ਵੇਖਣ ਵਾਲਾ ਛੋਟਾ ਲਗਦਾ ਸੀ। ਦਿਉਲ ਉਹਨੂੰ ਨਜ਼ਰਾਂ 'ਚ ਭਰਨ ਲਗਾ।

"ਇਹ ਤੀਜਾ ਅਕਾਲ ਤਖ਼ਤ ਜੇ", ਅਜਾਇਬ ਸਿੰਘ ਨੇ ਟਿੱਪਣੀ ਸ਼ੁਰੂ ਕੀਤੀ। ਉਹਦੇ ਲਹਿਜੇ 'ਚ ਅਚੰਭੇ, ਸ਼ਰਧਾ ਜਾਂ ਨਿਰਮਾਨਤਾ ਦੀ ਛੁਹ ਨਹੀਂ ਸੀ। "ਪਹਿਲਾ ਉਹ ਜੋ ਇਤਿਹਾਸਕ ਸੀ, ਜੋ ਸੰਨ ਚੁਰਾਸੀ ਦੇ *ਬਲਿਊ ਸਟਾਰ ਓਪ੍ਰੇਸ਼ਨ* ਵੇਲੇ ਢਹਿ ਗਿਆ ਸੀ। ਦੂਜਾ ਉਹ ਜੋ ਖ਼ਾਲਸੇ ਨੇ ਆਪ ਹੀ ਢਾਹ ਦਿਤਾ। ਉਹ ਪਹਿਲੇ ਦੀ ਥਾਂ ਕੇਂਦਰੀ ਸਰਕਾਰ ਨੇ ਬਣਵਾ ਕੇ ਦਿਤਾ ਸੀ। ਕੇਂਦਰੀ ਮੰਤਰੀ ਬੂਟਾ ਸਿੰਘ ਦੀ ਦੇਖ-ਰੇਖ 'ਚ ਬਣਿਆ ਸੀ।

ਤੀਜਾ ਇਹ, ਹੁਣ ਵਾਲਾ, ਜਿਹੜਾ ਖ਼ਾਲਸੇ ਨੇ ਆਪ ਬਣਵਾਇਐ। ਬੜਾ ਸੋਚ ਵਿਚਾਰ ਕੇ ਤੇ ਬੜੀਆਂ ਮਿਹਨਤਾਂ ਕਰਕੇ।"

"ਮਿਹਨਤਾਂ ਤਾਂ ਕਰਨੀਆਂ ਸਨ, ਪਰ ਸੋਚਣਾ ਕੀ ਸੀ ? ਜੋ ਪਹਿਲੋਂ ਹੁੰਦਾ ਸੀ, ਉਹੀਉ ਬਣਾਣਾ ਸੀ ਨਾ ?"

"ਨਵਾਂ ਬਣਾਣ ਲਗੇ ਸਨ, ਸੋਚ ਵੀ ਲੈਂਦੇ ਤਾਂ ਚੰਗਾ ਸੀ। ਏਸ ਲਈ ਉਹਨਾਂ ਦਬਾ ਕੇ ਸੋਚਿਆ। ਇਸ ਸੋਚਣ ਦਾ ਨਤੀਜਾ ਇਹ ਹੋਇਆ ਕਿ ਨਵਾਂ ਅਕਾਲ ਤਖ਼ਤ ਪੁਰਾਣੇ ਨਾਲੋਂ ਸੱਤ ਫੁਟ ਚੌੜਾ ਤੇ ਅੱਗੋਂ ਦਸ ਫੁਟ ਵੱਡਾ ਏ। ਸਿੱਖ ਕਲਾਕਾਰ ਭਾਈ ਸੋਹਨ ਸਿੰਘ ਦੀ ਸਲਾਹ ਵੀ ਲਈ ਗਈ। ਡੂੰਘੀ ਸੋਚ-ਵਿਚਾਰ ਪਿੱਛੋਂ ਉਹਨੇ ਸਲਾਹ ਦਿਤੀ, ਅਗਲਾ ਛੱਜਾ ਹੋਰ ਚੌੜਾ ਹੋਣਾ ਚਾਹੀਦੈ। ਛੋਟੀਆਂ ਮਮਟੀਆਂ ਕੁਝ ਹੋਰ ਉਚੀਆਂ, ਤੇ ਉਪਰ ਵਾਲਾ ਗੁਬਦ ਗੰਡੇਨੁਮਾ ਹੋਣਾ ਚਾਹੀਦੈ।"

"ਗੰਡੇ-ਨੁਮਾ ਕਿਉਂ ? ਇਹਦੇ ਨਾਲ ਕੀ ਫ਼ਰਕ ਪੈਣਾ ਸੀ ?"

"ਫ਼ਰਕ ਕੋਈ ਨਹੀਂ ਸੀ ਪੈਣਾ। ਕਲਾਕਾਰ ਨੇ ਉਹਨੂੰ ਜ਼ਿਆਦਾ ਢੁਕਵਾਂ ਸਮਝਿਆ। ਉਹਦਾ ਕਹਿਣਾ ਸੀ, ਗੰਡੇਦਾਰ ਗੁੰਬਦ ਸ਼ਕਤੀ ਦਾ ਪ੍ਰਤੀਕ ਹੁੰਦੈ।"

"ਦਰਬਾਰ ਸਾਹਿਬ ਦਾ ਗੁੰਬਦ ਕਿਹੋ ਜਿਹੈ ?" ਦਿਉਲ ਨੇ ਸਿਰ ਘੁਮਾ ਹਰਿਮੰਦਰ ਵਲ ਵੇਖਿਆ।

"ਪੁੱਠੇ ਕੰਵਲ ਵਰਗਾ। ਕਲਾਕਾਰ ਇਹਨੂੰ ਨਿਮਰਤਾ ਦਾ ਪ੍ਰਤੀਕ ਕਹਿੰਦੈ।" ਜਿਸ ਤਰ੍ਹਾਂ ਇਹ ਅਜਾਇਬ ਸਿੰਘ ਨੇ ਆਖਿਆ, ਲਗਦਾ ਸੀ, ਉਹਨੂੰ ਆਪਣੇ ਕਹੇ 'ਚ ਯਕੀਨ ਨਹੀਂ ਸੀ। ਉਹ ਆਪਣਾ ਅੱਧਾ ਹਾਸਾ ਵੀ ਹੱਸਿਆ।

"ਓਦੋਂ ਬੜੀਆਂ ਬਹਿਸਾਂ ਹੋਈਆਂ", ਉਹਨੇ ਟਿੱਪਣੀ ਜਾਰੀ ਰਖੀ, "ਬੜੇ ਬੜੇ ਸਿਧਾਂਤ-ਕਾਰ ਬੈਠੇ ਸਨ ਤੇ ਸੰਤ ਭਿੰਡਰਾਂਵਾਲੇ ਦੇ ਚੇਲੇ ਵੀ। ਸਿੱਖ ਉਸਾਰੀ-ਕਲਾ ਦੇ ਮਾਹਿਰ ਜਾਂ ਉਹਨਾਂ ਸੱਦੇ ਨਹੀਂ ਸਨ ਤੇ ਜਾਂ ਉਹ ਉਹਨਾਂ ਨੂੰ ਲੱਭੇ ਨਹੀਂ ਸਨ। ਬੜੇ ਝਗੜੇ ਹੋਏ। ਇਕ ਅੱਧ ਵਾਰੀ ਤਾਂ ਸਿਰ ਪਾਟਣ ਦੀ ਨੌਬਤ ਵੀ ਆਈ। ਇਕ ਜਣੇ ਨੇ ਏਤਰਾਜ਼ ਕੀਤਾ, ਅਕਾਲ ਤਖ਼ਤ ਵਾਲੀ ਇਮਾਰਤ ਹਰਿਮੰਦਰ ਤੇ ਸਰੋਵਰ ਦੇ ਗੁਣੀਏ 'ਚ ਨਹੀਂ। ਉਹਦੇ ਵਿਰੋਧੀ ਸਿਧਾਂਤਕਾਰਾਂ ਨੇ ਉਹਨੂੰ ਸਮਝਾਇਆ, ਪਈ ਭਾਈ ਜੀ, ਜੇ ਇੰਜ ਹੈ ਤਾਂ ਠੀਕ ਹੈ। ਹਰਿਮੰਦਰ ਸਾਹਿਬ 'ਚ ਗੁਰੂ ਗਰੰਥ ਦੀ ਤਾਬਿਆ ਬੈਠੇ ਸਿੰਘ ਨੂੰ ਅਕਾਲ ਤਖ਼ਤ ਨਹੀਂ ਦਿਸਣਾ ਚਾਹੀਦਾ, ਪਰ ਅਕਾਲ ਤਖ਼ਤ 'ਚ ਗੁਰੂ ਗਰੰਥ ਦੀ ਤਾਬਿਆ ਬੈਠੇ ਸਿੰਘਾਂ ਨੂੰ ਹਰਿਮੰਦਰ ਦਿੱਸਣਾ ਚਾਹੀਦੈ। ਪਹਿਲੇ ਨੇ ਪੁਛਿਆ, ਭਾਈ, ਇੰਜ ਕਿਉਂ ? ਸਿਧਾਂਤਕਾਰਾਂ ਜਵਾਬ ਦਿਤਾ, ਇੰਜ ਏਸ ਲਈ ਕਿ ਧਰਮ ਦਾ ਰਾਜਨੀਤੀ ਉਤੇ ਪਹਿਰਾ ਹੋਣਾ ਚਾਹੀਦੈ। ਇਹਦਾ ਜੋ ਵੀ ਮਤਲਬ ਸੀ, ਇਹਨੇ ਬਹਿਸ ਦਾ ਭੋਗ ਪਾ ਦਿਤਾ। ਵੈਸੇ ਅਸਲੀਅਤ ਇਹ ਜੇ ਕਿ ਰਾਜਨੀਤੀ ਨੇ ਧਰਮ ਨੂੰ ਨਕੇਲ ਪਾਈ ਹੋਈ ਏ।" ਅਜਾਇਬ ਸਿੰਘ ਫੇਰ ਆਪਣਾ ਖ਼ਾਸ ਹਾਸਾ ਹੱਸਿਆ।

"ਅਜਾਇਬ ਸਿੰਘ ਜੀ, ਤੁਸੀਂ ਬੜੀ ਖ਼ਬਰ ਰਖੀ ਹੋਈ ਏ ? ਤੁਸੀਂ ਇਹ ਬਹਿਸਾਂ ਸੁਣੀਆਂ ਸਨ ?"

"ਹੋਰ ਸਾਡਾ ਕੰਮ ਕੀ ਏ, ਦਿਉਲ ਸਾਹਿਬ ! ਜੋ ਏਸ ਸ਼ਹਿਰ ਤੇ ਉਹਦੇ ਆਲੇ ਦੁਆਲੇ ਘਟਦੈ, ਉਹਦੀ ਸਾਨੂੰ ਖ਼ਬਰ ਹੁੰਦੀ ਏ । ਹੱਛਾ, ਇਹ ਦੱਸੋ, ਉਪਰ ਚੜ੍ਹਨਾ ਜੇ ?"

"ਧੁਰ ਉਪਰ ਤਾਂ ਨਹੀਂ । ਪਹਿਲੀ ਮੰਜ਼ਲ ਵੇਖ ਲੈਨੇ ਹਾਂ ।"

ਉਹ ਥੜਾ ਸਾਹਿਬ 'ਤੇ ਪਹੁੰਚੇ । ਸੰਗਤਾਂ ਓਥੇ ਵੀ ਬਹੁਤ ਸਨ । ਇਕ ਪਾਸਿਉਂ ਪੌੜੀ ਭੋਰੇ ਸਾਹਿਬ ਨੂੰ ਜਾਂਦੀ ਸੀ । ਉਹ ਵੀ ਹੇਠ ਉਤਰ ਗਏ । ਹੇਠਾਂ ਵੀ ਪਾਠ ਹੋ ਰਿਹਾ ਸੀ । ਸਿੰਘ ਸਿੰਘਣੀਆਂ ਬੈਠੀਆਂ ਸਿਮਰਨ ਕਰ ਰਹੀਆਂ ਸਨ । ਸ਼ਸਤਰਾਂ ਨੂੰ ਮੱਥੇ ਟੇਕੇ ਜਾ ਰਹੇ ਸਨ । ਸਾਰਾ ਕੁਝ ਬੜਾ ਖੁੱਲ੍ਹਾ-ਖੁੱਲ੍ਹਾ ਲਗਦਾ ਸੀ । ਉਹ ਘੁੰਮ-ਘੁਮਾ ਵਾਪਸ ਉਪਰ ਆ ਗਏ ।

"ਅਜਾਇਬ ਸਿੰਘ ਜੀ, ਨਵਾਂ ਅਕਾਲ ਤਖ਼ਤ ਹੈ ਤਾਂ ਆਲੀਸ਼ਾਨ । ਪਰ ਪਹਿਲੇ ਤਖ਼ਤ ਦੀ ਗਲ ਹੋਰ ਸੀ । ਉਹ ਤਾਂ ਇਤਿਹਾਸ ਸੀ । ਇਹ ਨਿਰੀ ਉਸਾਰੀ ਏ । ਉਹਨੂੰ ਢਹਿਣ ਨਹੀਂ ਸੀ ਦੇਣਾ ਚਾਹੀਦੈ ।" ਦਿਉਲ ਨੇ ਹਿਰਖ ਜਤਲਾਈ ।

"ਢਹਿਣੋਂ ਬਚ ਸਕਦਾ ਸੀ । ਪਰ ਏਥੇ ਕਿਲ੍ਹੇਬੰਦੀ ਕੀਤੀ ਹੋਈ ਸੀ । ਇਕ ਵੱਖਰਾ ਸੱਤਾ-ਕੇਂਦਰ ਕਾਇਮ ਸੀ । ਜੇ ਕੋਈ ਉਹਨੂੰ ਢਾਹੁਣ ਆਉਂਦਾ, ਤਾਂ ਉਸਾਰੀ ਨੇ ਆਪੇ ਹੀ ਢਹਿ ਜਾਣਾ ਸੀ ।

"ਕਿਸੇ ਸਲਾਹ ਨਾ ਦਿਤੀ, ਭਾਈ ਗੱਲ ਨੂੰ ਏਥੇ ਨਾ ਪਹੁੰਚਣ ਦਿਉ ।"

"ਸਲਾਹਵਾਂ ਦੇਣ ਵਾਲੇ ਤਾਂ ਘਟ ਨਹੀਂ ਸਨ । ਬੜੀਆਂ ਦਿਤੀਆਂ ਗਈਆਂ । ਸਾਡੇ ਇਕ ਬੜੇ ਗਰਮ-ਖ਼ਿਆਲੀ ਲੇਖਕ ਨੇ । ਨਾਵਲਕਾਰ ਤੇ *ਸੋਸ਼ਲ ਐਕਟੇਵਿਸਟ* । *ਬਲਿਊ ਸਟਾਰ ਓਪ੍ਰੇਸ਼ਨ* ਤੋਂ ਕੁਝ ਦਿਨ ਪਹਿਲਾਂ ਉਹ ਏਥੇ ਸੰਤ ਭਿੰਡਰਾਂਵਾਲੇ ਕੋਲ ਆਏ । ਉਹਨਾਂ ਸਲਾਹ ਦਿਤੀ, ਸੰਤੋ, ਦਰਬਾਰ ਸਾਹਿਬ ਤੋਂ ਬਾਹਰ ਆ ਜਾਓ ਤੇ ਆਪਣੀ ਗ੍ਰਿਫ਼ਤਾਰੀ ਦੇ ਦਿਉ । ਸੰਤਾਂ ਪੁਛਿਆ, ਭਾਈ ਕਿਉਂ ? ਸਮਝਾ ਮੈਨੂੰ । ਸਾਡੇ ਲੇਖਕ ਨੇ ਸਮਝਾਇਆ, ਸੰਤੋ, ਇਸ ਲਈ ਕਿ ਇਕ ਤਾਂ ਦਰਬਾਰ ਸਾਹਿਬ 'ਤੇ ਚੜ੍ਹਾਈ ਨਹੀਂ ਹੋਏਗੀ ਕਿ ਦੂਜਾ ਇਹ ਕਿ ਤੁਹਾਡੀ ਮਾਨਤਾ ਏਨੀ ਵਧ ਜਾਏਗੀ ਕਿ ਕੋਈ ਵੀ ਹੋਰ ਸਿੱਖ ਲੀਡਰ ਤੁਹਾਡੇ ਮੂਹਰੇ ਖੜਾ ਨਹੀਂ ਹੋ ਸਕੇਗਾ ।"

"ਸੰਤ ਮੰਨੇ ਕਿਉਂ ਨਾ ?"

"ਸੰਤਾਂ ਦੀ ਆਪਣੀ ਸੋਚ ਸੀ । ਉਹ ਸਮਝਦੇ ਸਨ ਕਿ ਓਸ ਵੇਲੇ ਇੰਜ ਕਰਨਾ ਬੁਜ਼ਦਿਲੀ ਹੋਏਗੀ । ਉਹ ਬੁਜ਼ਦਿਲ ਨਹੀਂ ਸਨ ਅਖਵਾ ਸਕਦੇ । ਉਹ ਸਗੋਂ ਸਾਡੇ ਲੇਖਕ ਨਾਲ ਗ਼ੁੱਸੇ ਹੋ ਗਏ । ਉਹਨੂੰ ਬੁਜ਼ਦਿਲ ਕਹਿਣ ਲੱਗੇ ।"

ਓਸ ਸਮੇਂ ਜੋ ਹਾਲਤ ਬਣੀ ਹੋਈ ਸੀ, ਦਿਉਲ ਨੂੰ ਉਹਦਾ ਕੋਈ ਅਨੁਮਾਨ ਨਹੀਂ ਸੀ । ਉਹਨੇ ਹੋਰ ਕੋਈ ਸਵਾਲ ਨਾ ਕੀਤਾ । ਸੋਚਣ ਲਗਾ, ਸਿੱਖ ਸੂਰਮਤਾਈ ਦਾ ਮਾਮਲਾ ਤਾਂ ਹੈ ਸੀ । ਪਿੱਛੇ ਹਟਣ ਨੂੰ ਬੁਜ਼ਦਿਲੀ ਸਮਝਿਆ ਜਾਣਾ ਸੀ । ਲੜਾਈ ਦਾ ਸੰਕਲਪ ਉਹੀਉ ਪੁਰਾਣਾ ਸੀ । ਦੋ ਲਸ਼ਕਰ ਆਹਮੋ-ਸਾਹਮਣੇ ਖੜੇ ਸਨ । ਜਾਂ ਮੈਦਾਨ ਮਾਰਨਾ ਸੀ ਤੇ ਜਾਂ ਮੈਦਾਨ ਛਡਣਾ । ਜਾਂ ਮਧੋਲ ਦੇਣਾ ਸੀ, ਜਾਂ ਮਧੋਲਿਆ ਜਾਣਾ ਸੀ ।

ਨਿਤਾਰੇ ਏਥੇ ਹੀ ਹੋ ਜਾਣੇ ਸਨ । ਏਸ ਲਈ ਭਾਣਾ ਵਰਤ ਗਿਆ । ਖ਼ੈਰ ਹੁਣ ਤਾਂ ਨਵੀਂ, ਸ਼ਾਨਦਾਰ ਇਮਾਰਤ ਖੜੀ ਸੀ । ਪਹਿਲਾਂ ਨਾਲੋਂ ਚੌੜੀ ਸੀ ਤੇ ਪਹਿਲਾਂ ਨਾਲੋਂ ਉੱਚੀ । ਮਮਟੀਆਂ ਹੋਰ ਉੱਚੀਆਂ ਸਨ । ਗੰਡੇ-ਨੁਮਾ ਗੁੰਬਦ ਸੀ । ਵੇਖਣ ਵਾਲੇ ਦਾ ਸਾਹ ਰੁਕ ਜਾਂਦਾ ਸੀ । ਉਹ ਹੀਣ ਮਹਿਸੂਸ ਕਰਨ ਲਗਦਾ ਸੀ । ਉਹਨੇ ਆਪਣਾ ਧਿਆਨ ਆਪਣੀ ਫ਼ੌਰੀ ਦਿਲਚਸਪੀ ਵਾਲੇ ਮਾਮਲੇ ਵਲ ਲਿਆਂਦਾ ਤੇ ਪੁਛਿਆ,

"ਏਥੇ ਕੋਈ ਚਿਤਰ ਵੀ ਹੋਣਗੇ, ਸਾਡੇ ਮਤਲਬ ਦੇ । ਉਹ ਵੀ ਕਿਉਂ ਨਾ ਵੇਖ ਲਈਏ ।"

"ਦਿਉਲ ਸਾਹਿਬ, ਅਜੇ ਤਾਂ ਇਹਦੀ ਗੁੰਜਾਇਸ਼ ਨਹੀਂ ਲਗਦੀ । ਹੋ ਸਕਦੀ ਸੀ । ਇਮਾਰਤ ਦੇ ਇਰਦ-ਗਿਰਦ ਜਿਹੜਾ ਭੋਰਾ ਬਣਿਆ ਹੋਇਐ, ਉਸ 'ਚ ਸ਼ਹੀਦਾਂ ਦੀ ਗੈਲਰੀ ਬਣਾਣ ਦੀ ਤਜਵੀਜ਼ ਹੁੰਦੀ ਸੀ । ਉਸ 'ਚ *ਬਲਿਊ ਸਟਾਰ ਓਪ੍ਰੇਸ਼ਨ* ਦੇ ਸ਼ਹੀਦਾਂ ਦੀਆਂ ਤਸਵੀਰਾਂ ਤੇ ਹੋਰ ਚੀਜ਼ਾਂ-ਵਸਤਾਂ ਰਖੀਆਂ ਜਾਣੀਆਂ ਸਨ । ਇਸ 'ਤੇ ਵੀ ਬੜੀਆਂ ਬਹਿਸਾਂ ਹੋਈਆਂ । ਅਖ਼ੀਰ ਭੋਰਾ ਤਾਂ ਬਣ ਗਿਐ – ਅਸੀਂ ਵੇਖਿਆ ਵੀ ਏ – ਪਰ ਗੈਲਰੀ ਨਹੀਂ ਬਣੀ ।"

"ਕੀ ਵਜ੍ਹਾ ?"

"ਪ੍ਰਬੰਧਕ ਡਰਦੇ ਸਨ । ਕੇਂਦਰ ਨੂੰ ਨਰਾਜ਼ ਨਹੀਂ ਸਨ ਕਰਨਾ ਚਾਹੁੰਦੇ...ਪਰ ਏਡਾ ਕੋਈ ਘਾਟਾ ਨਹੀਂ ਜੇ ਪਿਆ । ਤਸਵੀਰਾਂ ਏਥੇ ਉਹੀਉ ਰਖੀਆਂ ਜਾਣੀਆਂ ਸਨ, ਜਿਹੜੀਆਂ ਅਸੀਂ ਹੁਣੇ ਅਜਾਇਬ ਘਰ 'ਚ ਲਗੀਆਂ ਵੇਖੀਆਂ ਨੇ ।"

ਅਜਾਇਬ ਸਿੰਘ ਰਤਾ ਜ਼ੋਰ ਦੀ ਹੱਸਿਆ । ਐਤਕੀਂ ਉਹਦਾ ਕੁਝ ਮੂੰਹ ਵੀ ਖੁੱਲ੍ਹਿਆ ।

ਦਿਉਲ ਨੇ ਅਕਾਲ ਤਖ਼ਤ ਨੂੰ ਇਕ ਵੇਰ ਫੇਰ ਅੱਖਾਂ 'ਚ ਭਰਿਆ ਤੇ ਅਜਾਇਬ ਸਿੰਘ ਦੇ ਮਗਰ-ਮਗਰ ਥੜਾ ਸਾਹਿਬ ਤੋਂ ਉਤਰ ਆਇਆ ।

#

ਜਲ੍ਹਿਆਂਵਾਲਾ ਬਾਗ਼ ਦਾ ਰਾਹ ਬੜਾ ਖੁੱਲ੍ਹਾ ਸੀ । ਦਿਉਲ ਕਦੀ ਬਹੁਤ ਪਹਿਲਾਂ ਏਥੋਂ ਲੰਘਿਆ ਹੋਇਆ ਸੀ । ਓਦੋਂ ਇਹ ਬਹੁਤ ਭੀੜਾ ਹੁੰਦਾ ਸੀ । ਬੰਦਾ ਪੈਦਲ ਜਾ ਸਕਦਾ ਸੀ, ਜਾਂ ਸਾਈਕਲ 'ਤੇ । ਕੋਈ ਗੱਡੀ ਨਹੀਂ ਸੀ ਲੰਘ ਸਕਦੀ । ਅੱਜ ਗੱਡੀਆਂ ਵੀ ਵਗ ਰਹੀਆਂ ਸਨ ।

"ਬੜਾ ਕੁਝ ਬਦਲ ਗਿਐ ਏਥੇ !" ਦਿਉਲ ਨੇ ਹੈਰਾਨੀ ਪ੍ਰਗਟ ਕੀਤੀ ।

"ਬੜਾ ਹੀ ਕੁਝ । ਚੌਰਾਸੀ ਦੇ ਸਾਕੇ ਪਿੱਛੋਂ ਏਥੇ ਗਲਿਆਰਾ ਬਣਾ ਦਿਤਾ ਨੇ । ਆਣਾ-ਜਾਣਾ ਸੌਖਾ ਹੋ ਗਿਐ । ਆਪ ਬਾਗ਼ ਦੇ ਅੰਦਰ ਵੀ ਕਾਫੀ ਕੁਝ ਬਦਲ ਗਿਐ ।"

ਉਹ ਸੱਜੇ ਹੱਥ ਬਾਗ਼ ਵਲ ਮੁੜੇ । ਉਹਦੇ ਅੰਦਰ ਜਾਣ ਵਾਲਾ ਰਾਹ ਉੱਕਾ ਨਹੀਂ ਸੀ ਬਦਲਿਆ । ਉਵੇਂ ਹੀ ਸੌੜੇ ਦਾ ਸੌੜਾ ਸੀ ।

"ਇਹਨੂੰ ਜਾਣ ਕੇ ਖੁੱਲ੍ਹਾ ਨਹੀਂ ਸੀ ਕੀਤਾ ਗਿਆ । ਉਵੇਂ ਹੀ ਰਖਿਆ ਗਿਆ, ਜਿਵੇਂ ਇਹ ਸੰਨ 1919 ਦੇ ਵਿਸਾਖੀ ਵਾਲੇ ਦਿਨ ਸੀ", ਅਜਾਇਬ ਸਿੰਘ ਨੇ ਬਾਗ਼

ਵਲ ਕਦਮ ਵਧਾਉਂਦਿਆਂ ਦਸਿਆ, "ਡਾਇਰ ਤੇ ਉਹਦੇ ਫ਼ੌਜੀ, ਜਿਨ੍ਹਾਂ ਅੰਦਰ ਜਲਸੇ ਉਤੇ ਗੋਲੀਆਂ ਵਰ੍ਹਾਈਆਂ ਸਨ, ਏਸੇ ਰਾਹੋਂ ਲੰਘ ਕੇ ਗਏ ਸਨ।"

"ਚੰਗਾ ਕੀਤਾ ਨੇ। ਇਤਿਹਾਸ ਨਾਲ ਛੇੜ-ਛਾੜ ਨਹੀਂ ਕਰਨੀ ਚਾਹੀਦੀ," ਦਿਉਲ ਨੇ ਪ੍ਰਸੰਸਾ ਕੀਤੀ।

ਇਕਦਮ ਅੱਗੇ ਬਾਗ਼ ਦੀ ਵਿਸ਼ਾਲਤਾ ਸੀ। ਅਜਾਇਬ ਸਿੰਘ ਨੇ ਖੱਬੇ ਹੱਥ ਇਸ਼ਾਰਾ ਕੀਤਾ।

"ਇਹ ਉਹ ਥੜਾ ਜੇ, ਜਿੱਥੋਂ ਡਾਇਰ ਦੇ ਬੰਦਿਆਂ ਨੇ ਫ਼ਾਇਰਿੰਗ ਕੀਤੀ ਸੀ। ਇਹ ਵੀ ਉਵੇਂ ਦਾ ਉਵੇਂ ਰਹਿਣ ਦਿਤਾ ਨੇ।"

ਦਿਉਲ ਦੀ ਨਜ਼ਰ ਇੱਟਾਂ ਦੇ ਓਸ ਟੋਟੇ ਉਤੇ ਆ ਕੇ ਠਹਿਰ ਗਈ। ਛੋਟਾ ਜਿਹਾ ਸੀ। ਡਾਇਰ ਦੇ ਬੰਦੇ ਓਥੇ ਖਲੋਤੇ ਆਪੋ 'ਚ ਖਹਿ ਰਹੇ ਹੋਣਗੇ। ਉਹ ਅਚੇਤੇ ਹੀ ਸਦੀ ਕੁ ਪਹਿਲੋ ਬੀਤੇ ਸਮੇਂ ਨੂੰ ਚਿਤਵਣ ਲਗਾ। ਬਿੰਦ ਕੁ ਓਥੇ ਹੀ ਗੱਡਿਆ ਰਿਹਾ। ਫੇਰ ਉਹਦੀ ਨਜ਼ਰ ਸਰਕੀ ਤੇ ਉਸ ਲਾਲ-ਪਥਰੀ ਲਾਂਘੇ ਉਤੇ ਪਈ, ਜਿਹੜਾ ਥੋੜਾ ਜਿਹਾ ਅੱਗੇ ਜਾ, ਲਾਲ ਪੱਥਰ ਦੀ ਹੀ ਬਣੀ ਇਕ ਨੀਵੀਂ, ਲੰਬੂਤਰੀ ਉਸਾਰੀ 'ਚ ਗੁਆਚ ਜਾਂਦਾ ਸੀ। ਓਥੋਂ ਉਠ ਉਹ ਕੁਝ ਹੋਰ ਅਗਾਂਹ ਮਕਾਨਾਂ ਦੀਆਂ ਉਹਨਾਂ ਕੰਧਾਂ 'ਤੇ ਜਾ ਟਿਕੀ, ਜਿਹੜੀਆਂ ਬਾਹਰਲੀ ਚਾਰ-ਦੀਵਾਰੀ ਬਣੀਆਂ ਹੋਈਆਂ ਸਨ। ਅਜਾਇਬ ਸਿੰਘ ਦੀ ਨਜ਼ਰ ਬਾਗ਼ ਵਿਚਾਲੇ ਸੀ, ਜਿੱਥੇ ਲਾਲ ਪੱਥਰ ਦੀ ਲਾਟ ਖੜ੍ਹੀ ਸੀ, ਸ਼ਹੀਦਾਂ ਦੇ ਵਲਵਲੇ ਦਾ ਚਿੰਨ੍ਹ। ਉਹਦੇ ਦੁਆਲੇ ਵਿੰਗ-ਵਲੇਵੇਂ ਖਾਉਂਦੇ ਉਹ ਲਾਲ-ਪੱਥਰੀ ਰਾਹ ਸਨ, ਜਿਨ੍ਹਾਂ 'ਤੇ ਵੇਖਣ ਆਏ ਲੋਕ ਆ ਜਾ ਰਹੇ ਸਨ। ਘੁਮ-ਘੁਮਾ ਦਿਉਲ ਦੀ ਨਜ਼ਰ ਵੀ ਓਥੇ ਹੀ ਪਹੁੰਚ ਗਈ।

"ਏਥੇ ਦਰਬਾਰ ਸਾਹਿਬ ਜਿਹੀ ਭੀੜ ਨਹੀਂ।"

"ਓਹੋ ਜਿਹੀ ਕਿਵੇਂ ਹੋ ਸਕਦੀ ਏ", ਅਜਾਇਬ ਸਿੰਘ ਬੋਲਿਆ। "ਓਥੋਂ ਦੀ ਆਸਥਾ ਹੋਰ ਏ ਤੇ ਏਥੋਂ ਦੀ ਹੋਰ। ਫੇਰ ਵੀ ਬੜੇ ਲੋਕ ਨੇ। ਇਹ ਵੀ ਸੋਚੋ ਕਿ ਏਥੇ ਜੋ ਭਾਣਾ ਵਰਤਿਆ ਸੀ, ਉਹਨੂੰ ਸਦੀ ਕੁ ਹੋਣ ਵਾਲੀ ਏ।" ਇਹ ਸਮਝਾਉਂਦਿਆਂ ਅਜਾਇਬ ਸਿੰਘ ਦੀ ਸ਼ਕਲ ਵਿਚਾਰਿਆਂ ਵਾਲੀ ਬਣ ਗਈ।

"ਬਾਗ਼ 'ਚ ਸਭ ਕੁਝ ਲਾਲ ਪੱਥਰ ਦਾ ਏ। ਇਹਦਾ ਵੀ ਕੋਈ ਭਾਵ ਏ ?" ਦਿਉਲ ਨੇ ਇਕ ਹੋਰ ਸਵਾਲ ਪੁਛਿਆ।

"ਕੋਈ ਲਗਦਾ ਤਾਂ ਨਹੀਂ। ਚਾਹੋ ਤਾਂ ਕੱਢ ਲਓ। ਏਥੇ ਬੜਾ ਬੇਦੋਸਾ ਲਹੂ ਡੁੱਲ੍ਹਾ ਸੀ। ਸੁੱਚਾ, ਲਾਲ ਸੂਹਾ। ਸ਼ਾਇਦ ਉਹਦਾ ਚੇਤਾ ਕਰਾਣਾ ਚਾਹੁੰਦੇ ਹੋਣ।"

ਜਵਾਬ ਜਿਹੋ ਜਿਹਾ ਵੀ ਸੀ, ਦਿਉਲ ਸੁਣ ਕੇ ਚੁਪ ਹੋ ਗਿਆ। ਅਜਾਇਬ ਸਿੰਘ ਨੇ ਆਪਣੀ ਪਹਿਲੀ ਟਿੱਪਣੀ ਫੇਰ ਛੋਹ ਲਈ,

"ਓਸ ਵਿਸਾਖੀ ਵਾਲੇ ਦਿਨ ਜਨਰਲ ਡਾਇਰ ਨੇ ਆਪਣੇ ਫ਼ੌਜੀ ਏਥੇ ਖੜੇ ਕੀਤੇ ਸਨ। ਉਹ ਘਰੋਂ ਤਹੱਯਾ ਕਰਕੇ ਆਇਆ ਸੀ ਕਿ ਅੱਜ ਉਹਨੇ ਏਥੇ ਅੰਬਰਸਰੀਆਂ ਨੂੰ ਸਬਕ ਸਿਖਾ ਕੇ ਜਾਣਾ ਏ। ਬਾਗ਼ ਲੋਕਾਂ ਨਾਲ ਭਰਿਆ ਹੋਇਆ ਸੀ। ਚਾਲ੍ਹੀ ਕੁ

ਹਜ਼ਾਰ ਬੰਦੇ ਹੋਣਗੇ । ਓਸੇ ਭੀੜੇ ਰਸਤਿਉਂ ਲੰਘ ਕੇ ਅੰਦਰ ਆਏ ਹੋਏ, ਜਿਸ ਤੋਂ ਅਸੀਂ ਲੰਘ ਕੇ ਆਏ ਹਾਂ । ਉਸ ਤੋਂ ਛੁਟ ਅੰਦਰ ਆਣ ਤੇ ਬਾਹਰ ਜਾਣ ਦਾ ਹੋਰ ਕੋਈ ਰਾਹ ਨਹੀਂ ਸੀ । ਇਹ ਸਾਰੇ ਮਾੜੀ ਜਿਹੀ ਮੁਨਾਦੀ ਨਾਲ 'ਕੱਠੇ ਹੋ ਗਏ ਸਨ । ਓਦੋਂ ਹਵਾ ਹੀ ਇਹੋ ਜਿਹੀ ਹੁੰਦੀ ਸੀ । ਮੰਚ 'ਤੇ ਕਾਂਗਰਸੀ ਲੀਡਰ ਡਾ. ਕਿਚਲੂ ਦੀ ਤਸਵੀਰ ਸੀ । ਗੋਪੀ ਨਾਥ ਬੇਕਲ ਨਾਂ ਦਾ ਇਕ ਮੁਕਾਮੀ ਸ਼ਾਇਰ ਆਪਣੀ ਨਜ਼ਮ ਪੜ੍ਹ ਰਿਹਾ ਸੀ – ਅੰਬਰਸਰ 'ਚ ਬੇਕਲ ਤਖ਼ੱਲੁਸ ਵਾਲੇ ਸ਼ਾਇਰ ਬਹੁਤ ਹੋਏ ਨੇ । ਇਕ ਹੋਰ ਹੁੰਦਾ ਸੀ, ਜਿਹਦੀ ਪੰਜਾਬੀ ਗ਼ਜ਼ਲ ਸਹਿਗਲ ਨੇ ਗਾਈ ਸੀ ...ਖ਼ੈਰ ਡਾਇਰ ਨੇ ਬੇਕਲ ਨੂੰ ਆਪਣੀ ਨਜ਼ਮ ਪੂਰੀ ਨਾ ਕਰਨ ਦਿਤੀ । ਫਾਇਰਿੰਗ ਦਾ ਹੁਕਮ ਦੇ ਦਿਤਾ । ਕੋਈ ਵਾਰਨਿੰਗ ਨਾ ਦਿਤੀ । ਗੋਲੀਆਂ ਵਰ੍ਹਨ ਲਗੀਆਂ । ਉਹਦੇ ਕੋਲ ਸੋਲਾਂ ਸੌ ਰਾਊਂਡ ਸਨ । ਉਹਨੇ ਸਾਰੇ ਦਾਗ਼ ਦਿਤੇ । ਜੇ ਹੋਰ ਹੁੰਦੇ, ਉਹ ਵੀ ਦਾਗ਼ ਦੇਂਦਾ । ਸਬਕ ਜੁ ਸਿਖਾਣਾ ਸੀ..."

"ਲੋਕ ਕਿਉਂ 'ਕੱਠੇ ਕੀਤੇ ਸਨ ਏਥੇ ?"

"ਅੰਗ੍ਰੇਜ਼ਾਂ ਨੇ ਰਾਉਲਟ ਐਕਟ ਨਾਂ ਦਾ ਇਕ ਨਵਾਂ ਕਾਨੂੰਨ ਨਾਫ਼ਿਜ਼ ਕੀਤਾ । ਇਹਦੇ ਅਨੁਸਾਰ ਕਿਸੇ ਨੂੰ ਵੀ ਫੜਿਆ ਜਾ ਸਕਦਾ ਸੀ, ਖ਼ਾਸ ਕਚਹਿਰੀ 'ਚ ਪੇਸ਼ ਕੀਤਾ ਜਾ ਸਕਦਾ ਸੀ ਤੇ ਬਿਨਾਂ ਗਵਾਹੀ ਜਾਂ ਸਫ਼ਾਈ ਤੋਂ ਸਜ਼ਾ ਸੁਣਾਈ ਜਾ ਸਕਦੀ ਸੀ । ਨਾ ਵਕੀਲ, ਨਾ ਦਲੀਲ, ਨਾ ਅਪੀਲ, ਵਾਲੀ ਗੱਲ ਸੀ । ਸਾਰੇ ਦੇਸ 'ਚ ਕਹਿਰ ਮੱਚ ਗਿਆ । ਵਿਸਾਖੀ ਤੋਂ ਇਕ ਦਿਨ ਪਹਿਲਾਂ ਡਾ. ਸੈਫ਼ਊਦੀਨ ਕਿਚਲੂ ਤੇ ਇਕ ਹੋਰ ਸਰਕਰਦਾ ਕਾਂਗਰਸੀ ਲੀਡਰ ਡਾ. ਸਤਿਆਪਾਲ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ । ਏਸ ਤੋਂ ਪਹਿਲਾਂ ਸ਼ਹਿਰ ਫ਼ੌਜ ਦੇ ਹਵਾਲੇ ਕੀਤੇ ਜਾ ਚੁਕਾ ਸੀ..."

ਅਜਾਇਬ ਸਿੰਘ ਫੱਰ-ਫੱਰ ਬੋਲ ਰਿਹਾ ਸੀ, ਇੰਜ ਜਿਵੇਂ ਉਹਦੇ ਅੱਗੇ ਕੋਈ ਅਦਿੱਸ ਕਿਤਾਬ ਖੁੱਲ੍ਹੀ ਪਈ ਹੋਵੇ ।

"ਇਸ ਫ਼ਾਇਰਿੰਗ 'ਚ ਬੜੇ ਬੰਦੇ ਮਰੇ ਹੋਣਗੇ ?" ਦਿਉਲ ਨੇ ਪੁਛਿਆ ।

"ਸਰਕਾਰੀ ਅੰਕੜਿਆਂ ਅਨੁਸਾਰ 379 ਬੰਦੇ ਸ਼ਹੀਦ ਹੋਏ । ਏਸ ਤੋਂ ਕਈ ਗੁਣਾਂ ਵਧ ਫੱਟੜ ਹੋਏ ।"

"ਸਾਨੂੰ ਸ਼ਹੀਦ ਹੋਇਆਂ ਦੀ ਸੂਚੀ ਮਿਲ ਸਕਦੀ ਏ ?"

"ਸੂਚੀ ਕਿਤੇ ਨਾ ਕਿਤੇ ਹੋਏਗੀ । ਲੱਭ ਲਾਂਗੇ ।"

"ਬਹੁਤੇ ਸਿੱਖ ਹੀ ਮਰੇ ਹੋਣਗੇ ?"

"ਦਿਉਲ ਸਾਹਿਬ, ਸ਼ਹੀਦਾਂ ਦਾ ਮਜ਼ਬ ਨਹੀਂ ਗੌਲਣਾ ਚਾਹੀਦਾ । ਡਾਇਰ ਦੀਆਂ ਗੋਲੀਆਂ ਨੇ ਵੀ ਨਹੀਂ ਸੀ ਗੌਲਿਆ । ਉਹਨਾਂ ਜੋ ਵੀ ਢਹੇ ਚੜ੍ਹਿਆ, ਫੁੰਡ ਸੁਟਿਆ । ਵੈਸੇ ਪੜਤਾਲ ਹੋਈ ਸੀ...", ਅਜਾਇਬ ਸਿੰਘ ਨੇ ਆਪਣੀ ਅਦਿੱਸ ਕਿਤਾਬ ਦਾ ਕੋਈ ਹੋਰ ਵਰਕਾ ਕਢਿਆ ਤੇ ਪੜ੍ਹਿਆ । "ਉਸ ਅਨੁਸਾਰ, ਸਭ ਤੋਂ ਵਧ ਹਿੰਦੂ ਮਰੇ, ਫੇਰ ਸਿੱਖ ਤੇ ਫੇਰ ਮੁਸਲਮਾਨ ।...ਤੁਸੀਂ, ਦਿਉਲ ਸਾਹਿਬ, ਪਹਿਲਾਂ ਬਾਗ਼ ਵੇਖ ਲਓ । ਵਾਪਸੀ 'ਤੇ ਏਥੋਂ ਦੇ ਪੀ.ਆਰ.ਓ. ਕੋਲ ਜਾਵਾਂਗੇ । ਹੰਸ ਰਾਜ ਨਾਂ ਏ ਉਹਦਾ । ਮੇਰਾ

ਜਾਣਕਾਰ ਏ । ਉਹਦੇ ਤੋਂ ਸਭ ਕੁਝ ਮਿਲ ਜਾਏਗਾ । ਕਹੋ ਤਾਂ ਏਥੋਂ ਦੇ ਮਿਊਜ਼ੀਅਮ ਤੋਂ ਸ਼ੁਰੂ ਕਰੀਏ ।"

ਉਹ ਖੱਬੇ ਹੱਥ ਲਾਲ-ਪੱਥਰੀ ਲਾਂਘੇ 'ਤੇ ਪੈ ਗਏ । ਉਹਨਾਂ ਦੇ ਅੱਗੇ-ਪਿੱਛੇ ਹੋਰ ਵੀ ਲੋਕ ਸਨ । ਇਕੋ ਹਾਲ ਸੀ । ਲਿਖਤਾਂ ਤੇ ਚਿਤਰ ਰਖੇ ਹੋਏ ਸਨ । ਰੌਸ਼ਨੀ ਘਟ ਸੀ । ਪੜ੍ਹਨਾ ਤੇ ਵੇਖਣਾ ਮੁਸ਼ਕਿਲ ਸੀ ।

"ਅਜਾਇਬ ਸਿੰਘ ਜੀ, ਤੁਸੀਂ ਦੱਸੀ ਜਾਉ । ਤੁਹਾਡਾ ਤਾਂ ਪਹਿਲਾਂ ਕਈ ਵਾਰ ਵੇਖਿਆ ਹੋਇਐ ਸਭ ਕੁਝ । ਠੀਕ ਦਿਸਦਾ ਨਹੀਂ ।"

"ਇਹ ਨੇ ਡਾ. ਸੈਫ਼ਊਦੀਨ ਕਿਚਲੂ ਤੇ ਡਾ. ਸਤਿਆਪਾਲ । ਇਹ ਨੇ ਚੌਧਰੀ ਬੱਗਾ ਮਲ । ਇਹ ਚਿਤਰ ਮਹਾਸ਼ਾ ਰਤਨ ਚੰਦ ਦਾ ਜੇ । ਮੁਕਾਮੀ ਲੀਡਰ ਸਨ । ਇਹਨਾਂ ਨੂੰ ਕਾਲੇ ਪਾਣੀ ਦੀ ਸਜ਼ਾ ਹੋਈ ਸੀ ।"

ਅੱਗੇ ਕਿਸੇ ਮਾਈ ਦਾ ਚਿਤਰ ਸੀ । ਦਿਉਲ ਦੀ ਨਜ਼ਰ ਉਹਦੇ 'ਤੇ ਟਿਕ ਗਈ ।

"ਇਹ ਬੀਬੀ ਕੌਣ ਏ ?"

"ਇਹਦਾ ਨਾਂ ਜੇ ਰਤਨ ਦੇਵੀ । ਅਭਾਗਨ ਸੀ ਵਿਚਾਰੀ । ਇਹਦੀ ਅਜਬ ਕਹਾਣੀ ਏ । ਇਹਦਾ ਪਤੀ ਛੱਜੂ ਰਾਮ ਏਸ ਜਲਸੇ 'ਚ ਆਇਆ ਹੋਇਆ ਸੀ । ਉਹਨੂੰ ਗੋਲੀ ਵੱਜੀ ਤੇ ਉਹ ਸ਼ਹੀਦ ਹੋ ਗਿਆ । ਰਾਤ ਪਏ ਰਤਨ ਦੇਵੀ ਉਹਨੂੰ ਲੱਭਣ ਆਈ । ਹਨੇਰੇ 'ਚ ਟੋਂਹਦੀ ਨੇ ਅਖ਼ੀਰ ਉਹਨੂੰ ਲਭ ਲਿਆ । ਮਤਲਬ ਏ, ਉਹਦੀ ਲੋਥ ਨੂੰ । ਉਹਦੀ ਸਰਾਂਹਦੀ ਬਹਿ ਗਈ ਤੇ ਕੀਰਨੇ ਪਾਣ ਲਗੀ । ਆਲੇ-ਦੁਆਲੇ ਹੋਰ ਲੋਥਾਂ ਸਨ ਤੇ ਫੱਟੜ । ਉਹਨਾਂ ਦੇ ਕਰਾਹਣ ਦੀ ਆਵਾਜ਼ ਆਉਂਦੀ । ਉਹ ਓਧਰ ਵੀ ਜਾਂਦੀ । ਜੋ ਠੀਆ-ਠੱਪਾ ਹੋ ਸਕਦਾ, ਕਰਦੀ । ਨਾ ਉਹਦੇ ਕੋਲ ਮਰਹਮ-ਪੱਟੀ ਸੀ, ਨਾ ਪਾਣੀ । ਉਹ ਢਾਰਸ ਹੀ ਬੰਨ੍ਹਾ ਸਕਦੀ ਸੀ । ਕਹਿੰਦੀ 'ਸਬਰ ਕਰੋ । ਗੁਰੂ ਰਾਮਦਾਸ ਦਾ ਧਿਆਨ ਕਰੋ । ਦਿਨ ਚੜ੍ਹ ਲੈਣ ਦਿਓ ।' ਰਾਤ ਭਰ ਲਈ ਉਹ ਇਕ ਤਰ੍ਹਾਂ ਦੀ ਫ਼ਲੋਰੈਂਸ ਨਾਇਟੈਂਗੇਲ ਸੀ, ਬਿਨਾਂ ਲਾਲਟੈਨੋਂ," ਅਜਾਇਬ ਸਿੰਘ ਨੂੰ ਪਿਛਲੀ ਸਦੀ ਦੇ ਸ਼ੁਰੂ ਵੇਲੇ ਦੀ ਨਰਸ ਚੇਤੇ ਆ ਗਈ, ਜਿਹੜੀ ਰਾਤ ਨੂੰ, ਲਾਲਟੈਨ ਲੈ, ਫੱਟੜਾਂ ਦੀ ਮਲ੍ਹਮ ਪੱਟੀ ਲਈ ਨਿਕਲਦੀ ਸੀ । "ਉਹ ਸੋਚਦੀ, ਪਤੀ ਦੇ ਸਰੀਰ ਨੂੰ ਘਰ ਲਿਜਾਵਾਂ ਤੇ ਸਸਕਾਰ ਕਰਾਂ । ਬਾਹਰ ਕਰਫ਼ਿਊ ਲੱਗਾ ਹੋਇਆ ਸੀ । ਨਾ ਕੋਈ ਅੰਦਰੋਂ ਜਾ ਸਕਦਾ ਸੀ, ਨਾ ਬਾਹਰੋਂ ਆ ਸਕਦਾ ਸੀ । ਅਖ਼ੀਰ ਦਿਨ-ਚੜ੍ਹੇ ਉਹਦੇ ਸਾਕ-ਸੰਬੰਧੀ ਆ ਬਹੁੜੇ ਤੇ ਉਹ ਲੋਥ ਨੂੰ ਘਰ ਲੈ ਗਏ ।

ਦਿਉਲ ਕੀਲਿਆ ਪਿਆ ਸੀ । ਉਹਨੇ ਪੁਛਿਆ,

"ਏਸ ਚਿਤਰ ਦਾ ਪ੍ਰਿੰਟ ਮਿਲ ਸਕਦੈ । ਆਪਣੇ ਹੰਸ ਰਾਜ ਕੋਲ ਹੋਏਗਾ ?"

"ਹੋਣਾ ਤਾਂ ਚਾਹੀਦੈ । ਪਰ ਇਹ ਮਾਈ ਸਿੱਖ ਨਹੀਂ ਜੇ...।"

"ਕੋਈ ਗੱਲ ਨਹੀਂ । ਇਹਨੇ ਸਿੱਖ ਫੱਟੜਾਂ ਨੂੰ ਢਾਰਸ ਤਾਂ ਦਿਤੀ ਸੀ ਨਾ ।" ਦਿਉਲ ਮੁਸਕਰਾਇਆ ।

"ਦਿਉਲ ਸਾਹਿਬ, ਪਤਾ ਜੇ, ਏਥੇ ਹੋਏ ਜਲਸੇ ਦੀ ਮੁਨਾਦੀ ਕਿਨ੍ਹਾਂ ਕੀਤੀ ਸੀ । ਮੈਨੂੰ ਉਹਨਾਂ ਦੇ ਨਾਂ ਯਾਦ ਆ ਗਏ ਨੇ ।"

"ਦੱਸੋ, ਕੌਣ ਸਨ ?"

"ਦੋ ਜਣੇ ਸਨ। ਇਕ ਤਾਂ ਸੀ ਗੁਰਾਂਦਿੱਤਾ ਬਾਣੀਆਂ ਤੇ ਦੂਜਾ ਸੀ, ਵਾਲ੍ਹਾ ਹਲਵਾਈ। ਮੁਨਾਦੀ ਉਹਨਾਂ ਪੀਪਾ ਵਜਾ ਕੇ ਕੀਤੀ ਸੀ। ਜ਼ਰੂਰ ਗੁਰਾਂਦਿੱਤੇ ਦੀ ਆਪਣੀ ਦੁਕਾਨ ਦਾ ਹੋਣੈਂ, ਓਸ ਦਿਨ ਹੀ ਖ਼ਾਲੀ ਹੋਇਆ। ਉਹਨੀਂ ਦਿਨੀਂ ਲੋਕ ਏਸ ਕੰਮ ਲਈ ਘੜਿਆਲ ਵੀ ਵਰਤਦੇ ਸਨ, ਢੋਲ ਤੇ ਚਿਮਟੇ ਵੀ। ਮੁਨਾਦੀ ਹੁੰਦੀ ਅਸਰਦਾਰ ਸੀ, ਭਾਵੇਂ ਅੱਜ ਵਾਂਗ *ਹਾਈ ਟੈਕ* ਨਹੀਂ ਸੀ ਹੁੰਦੀ।"

"ਇਹ ਚਿਤਰ ਕਾਹਦੈ ?" ਦਿਉਲ ਦੀ ਨਜ਼ਰ ਅਗਲੀ ਤਸਵੀਰ 'ਤੇ ਸੀ।

"ਇਹ ਗੋਲੀਆਂ ਚੱਲਣ ਤੋਂ ਬਾਅਦ ਦਾ ਦ੍ਰਿਸ਼ ਏ..."

ਅਜਾਇਬ ਸਿੰਘ ਅਗੇ ਚਿੱਤਰਕਾਰ ਦਾ ਨਾਂ ਪੜ੍ਹਨ ਲੱਗਾ। ਉਸ ਆਖਿਆ,

"ਚਿਤਰ ਕਿਸੇ ਗੁਰਦਿੱਤ ਸਿੰਘ ਦਾ ਬਣਾਇਆ ਹੋਇਐ। ਸਾਰੇ ਬਾਗ਼ 'ਚ ਲਾਸ਼ਾਂ ਵਿਛੀਆਂ ਪਈਆਂ ਨੇ। ਕਈ ਚੁਫਾਲ ਪਈਆਂ ਨੇ, ਕਈ ਮੂਧੀਆਂ। ਕਈ ਪਾਸਿਆਂ ਪਰਨੇ। ਲਹੂ ਦੀਆਂ ਧਤੀਰੀਆਂ ਵਹਿ ਰਹੀਆਂ ਨੇ। ਪੱਗਾਂ, ਟੋਪੀਆਂ, ਲੱਥੀਆਂ ਪਈਆਂ ਨੇ। ਜੰਗ ਦਾ ਮੈਦਾਨ ਲਗਦੈ..."

"ਅਜਾਇਬ ਸਿੰਘ ਜੀ, ਆਪਾਂ ਇਹਦਾ ਪ੍ਰਿੰਟ ਵੀ ਲੈ ਲਈਏ।"

ਅਗਲਾ ਚਿਤਰ ਪਹਿਲੋਂ ਕਦੀ ਵੇਖਿਆ ਲਗਦਾ ਸੀ। ਦਿਉਲ ਨੂੰ ਉਹਦੇ ਵਾਲੇ ਬੰਦੇ ਦਾ ਨਾਂ ਨਹੀਂ ਸੀ ਯਾਦ ਆ ਰਿਹਾ। ਉਹਨੇ ਵਲਾਇਤੀ ਕਪੜੇ ਪਾਏ ਹੋਏ ਸਨ। ਟਾਈ ਲਾਈ ਹੋਈ ਸੀ। ਬੜੀ ਸਵਾਹਰੀ ਵਿਤਰੀ ਹੋਈ ਦਾੜ੍ਹੀ ਸੀ। ਸਿਰ 'ਤੇ ਪੁਰਾਣੀ ਤਰ੍ਹਾਂ ਦੀ ਬੈਠੀ-ਬੈਠੀ ਪਗੜੀ ਸੀ, ਸਾਫ਼ੇ ਨੁਮਾ।

"ਇਹ ਸ਼ਹੀਦ ਊਧਮ ਸਿੰਘ ਏ", ਅਜਾਇਬ ਸਿੰਘ ਬੋਲਿਆ। "ਇਹਨੇ ਅਹਿਦ ਕੀਤਾ ਸੀ ਕਿ ਉਹ ਜਲ੍ਹਿਆਂ ਵਾਲਾ ਬਾਗ਼ ਦਾ ਬਦਲਾ ਲਏਗਾ। ਬਦਲਾ ਉਹਨੇ ਲਿਆ, ਪਰ ਵੀਹ ਸਾਲ ਬਾਅਦ। 13 ਅਪ੍ਰੈਲ 1940 ਨੂੰ। ਓਦੋਂ ਵੀ ਵਿਸਾਖੀ ਸੀ। ਅੰਬਰਸਰ ਦੀ ਖ਼ੂਨੀ ਵਿਸਾਖੀ ਵੇਲੇ ਦੇ ਪੰਜਾਬ ਦਾ ਗਵਰਨਰ ਓ'ਡਾਇਰ ਲੰਡਨ ਦੇ ਕਿਸੇ ਹਾਲ 'ਚ ਤਕਰੀਰ ਕਰ ਰਿਹਾ ਸੀ। ਊਧਮ ਸਿੰਘ ਨੇ ਓਥੇ ਉਹਨੂੰ ਗੋਲੀ ਮਾਰ ਦਿਤੀ।

"ਕਮਾਲ ਏ, ਉਹਨੇ ਏਨਾ ਚਿਰ ਆਪਣਾ ਗ਼ੁੱਸਾ ਸਾਂਭੀ ਰਖਿਆ !"

*"ਜਿਨ੍ਹਾਂ ਚੋਟ ਇਸ਼ਕ ਦੀ ਖਾਧੀ, ਉਹ ਕਰ ਆਰਾਮ ਨਹੀਂ ਬਹਿੰਦੇ"*, ਅਜਾਇਬ ਸਿੰਘ ਨੇ ਕਿਸੇ ਪੁਰਾਣੇ ਕਵੀ ਦਾ ਸ਼ੇਅਰ ਅਲਾਪਿਆ। "ਊਧਮ ਸਿੰਘ ਆਪਣਾ ਕੰਮ ਮੁਕਾਣ ਪਹੁੰਚਿਆ ਤੇ ਮੌਕੇ ਦੀ ਭਾਲ 'ਚ ਰਿਹਾ। ਵਿਚਾਰਾ ਵੀਹ ਸਾਲ ਭਾਲਦਾ ਰਿਹਾ। ਦਿਉਲ ਸਾਹਿਬ, ਇਹ ਜੇ ਫ਼ਰਕ ਅੱਜ ਤੇ ਓਦੋਂ ਦੇ ਗ਼ੁੱਸਾ-ਖਾਧੇ ਲੋਕਾਂ ਦਾ। ਸਾਡੇ ਅਜਕਲ੍ਹ ਤਾਂ ਖਾਨਾਪੁਰੀ ਕਰਦੇ ਨੇ। ਅੱਜ ਵਾਲਿਆਂ ਨੇ ਤਾਂ ਟੱਕਰ-ਪਏ ਕਿਸੇ 'ਕੱਲੇ-ਕਾਰੇ ਅੰਗ੍ਰੇਜ਼ ਨੂੰ ਗੋਲੀ ਮਾਰ ਦੇਣੀ ਸੀ ਤੇ ਏਸ ਤਰ੍ਹਾਂ ਆਪਣਾ ਗ਼ੁੱਸਾ ਠੰਢਾ ਕਰ ਲੈਣਾ ਸੀ। ਪਰ ਵੀਹ ਸਾਲ ਗ਼ੁੱਸਾ ਪਾਲ ਕੇ ਰਖਣਾ ਬੜੀ ਵਡੀ ਗੱਲ ਏ।"

"ਹੈ ਤਾਂ ਸਹੀ..."

"ਊਧਮ ਸਿੰਘ ਨੇ ਅੰਗ੍ਰੇਜ਼ਾਂ ਦੀ ਪਾੜੋ ਤੇ ਰਾਜ ਕਰੋ ਦੀ ਨੀਤੀ ਨੂੰ ਇਕ ਅਲੋਕਾਰ ਢੰਗ

ਨਾਲ ਵੰਗਾਰਿਆ ਸੀ। ਆਪਣਾ ਨਾਂ ਬਦਲ ਕੇ ਉਹਨੇ ਰਾਮ ਮੁਹੰਮਦ ਸਿੰਘ ਆਜ਼ਾਦ ਰਖ ਲਿਆ ਸੀ। ਸਾਰੇ ਧਰਮ ਆਪਣੇ ਨਾਂ 'ਚ ਲੈ ਆਂਦੇ ਸਨ...। ਉਹ ਕਹਿੰਦਾ ਸੀ, ਮੈਂ ਸਿੱਖ ਵੀ ਹਾਂ, ਹਿੰਦੂ ਵੀ ਤੇ ਮੁਸਲਮਾਨ ਵੀ।"

"ਫੇਰ ਊਧਮ ਸਿੰਘ ਦਾ ਬਣਿਆਂ ਕੀ ?"

"ਬਣਨਾ ਕੀ ਸੀ। ਫੜਿਆ ਗਿਆ। ਫਾਹੇ ਲਾ ਦਿਤਾ ਉਹਨਾਂ। ਦੋ ਮਹੀਨਿਆਂ ਦੇ ਅੰਦਰ-ਅੰਦਰ। ਇਹਦੀ ਤਸਵੀਰ ਵੀ ਲੈ ਲਈਏ। ਇਹ ਤਾਂ ਅਸਲੀ ਸ਼ਹੀਦ ਏ।"

"ਜ਼ਰੂਰ ਲਾਂਗੇ।"

ਮਿਊਜ਼ੀਅਮ 'ਚ ਏਨਾ ਕੁਝ ਹੀ ਸੀ। ਉਹ ਦੂਜੇ ਪਾਸਿਉਂ ਬਾਹਰ ਨਿਕਲ ਆਏ ਤੇ ਓਸ ਖੂਹ ਵਲ ਹੋ ਪਏ, ਜਿਸ ਦੀ 1919 ਸਮੇਂ ਮੰਡ ਨਹੀਂ ਸੀ ਹੁੰਦੀ ਤੇ ਬੜੇ ਲੋਕ ਭਗਦੜ 'ਚ ਉਹਦੇ ਵਿਚ ਜਾ ਡਿੱਗੇ ਸਨ। ਹੁਣ ਖੂਹ ਦੁਆਲੇ ਬੰਨੀ ਬਣੀ ਹੋਈ ਸੀ। ਓਥੋਂ ਉਹ ਬਾਕੀ ਦਾ ਬਾਗ਼ ਵੇਖਣ ਟੁਰ ਪਏ। ਗੋਲੀਆਂ ਨਾਲ ਛੇਕੀਆਂ ਪੁਰਾਣੀਆਂ ਕੰਧਾਂ ਅੱਗੇ ਮੋਟੇ ਸ਼ੀਸ਼ੇ ਦੀਆਂ ਟੇਕਾਂ ਖੜੀਆਂ ਕੀਤੀਆਂ ਪਈਆਂ ਸਨ। ਕੰਧਾਂ ਦਿੱਸਦੀਆਂ ਤਾਂ ਸਨ, ਪਰ ਉਹਨਾਂ ਨੂੰ ਛੋਹਿਆ ਨਹੀਂ ਸੀ ਜਾ ਸਕਦਾ। ਉਹ ਲਾਲ-ਪੱਥਰੀ ਲਾਟ ਅਗੇ ਜਾ ਖਲੋਤੇ। ਦਿਉਲ ਨੇ ਉਹਨੂੰ ਚੰਗਾ ਸਿਰ ਨਿਵਾ ਮੱਥਾ ਟੇਕਿਆ। ਅਚੇਤੇ ਹੀ ਅਜਾਇਬ ਸਿੰਘ ਦਾ ਸਿਰ ਵੀ ਨਿਵ ਗਿਆ।

ਫੇਰ ਉਹ ਵਾਪਸ ਬਾਹਰ ਵਲ ਟੁਰੇ। ਹੰਸ ਰਾਜ ਦਾ ਦਫ਼ਤਰ ਵੀ ਓਧਰ ਸੀ। ਅਜਾਇਬ ਸਿੰਘ ਦੀ ਟਿੱਪਣੀ ਹੁਣ ਬੰਦ ਸੀ। ਦਿਉਲ ਵੀ ਚੁੱਪ ਸੀ। ਉਹਨੂੰ ਮਹਿਸੂਸ ਹੋਇਆ, ਬਾਗ਼ 'ਚ ਅਜਾਇਬ ਸਿੰਘ ਉਹ ਨਹੀਂ ਸੀ ਰਿਹਾ, ਜਿਹੜਾ ਉਹ ਸਿੱਖ ਅਜਾਇਬ ਘਰ 'ਚ ਸੀ। ਏਥੇ ਉਹਨੇ ਇਕ ਵਾਰੀ ਵੀ ਆਪਣਾ ਅੱਧਾ ਹਾਸਾ ਨਹੀਂ ਸੀ ਹੱਸਿਆ।

## 7

ਦਿਉਲ ਦਾ ਅੰਮ੍ਰਿਤਸਰ ਵਾਲਾ ਕੰਮ ਅਜੇ ਨਹੀਂ ਸੀ ਮੁੱਕਿਆ। ਉਹ ਭਿੱਖੀਵਿੰਡ ਜਾ ਬਲਵਿੰਦਰ ਨੂੰ ਮਿਲਣਾ ਚਾਹੁੰਦਾ ਸੀ। ਪਿੰਡ ਭਕਨੇ ਵੀ ਜਾਣਾ ਚਾਹੁੰਦਾ ਸੀ। ਆਪ ਸ਼ਹਿਰ 'ਚ ਉਹ ਪਿੰਗਲਵਾੜਾ ਵੇਖਣਾ ਚਾਹੁੰਦਾ ਸੀ। ਪਰ ਅਜਾਇਬ ਸਿੰਘ ਹੁਣ ਹੋਰ ਉਹਦੇ ਨਾਲ ਨਹੀਂ ਸੀ ਰਹਿ ਸਕਦਾ। ਉਹਨੂੰ ਆਪਣੇ ਕੰਮ ਸਨ। ਉਹਨੇ ਸੁਝਾਅ ਦਿਤਾ;

"ਦਿਉਲ ਸਾਹਿਬ, ਫੇਰ ਕਿਸੇ ਦਿਨ ਆ ਜਾਓ। ਭਿੱਖੀਵਿੰਡ ਮੈਂ ਤੁਹਾਡੇ ਨਾਲ ਚੱਲਾਂਗਾ। ਤੁਹਾਨੂੰ ਓਥੇ ਇਕ ਹੋਰ ਜਣੇ ਨੂੰ ਵੀ ਮਿਲਾਵਾਂਗਾ। ਉਹ ਵੀ ਕਾਮਰੇਡ ਏ। ਮੇਜਰ ਸਿੰਘ। ਬਲਵਿੰਦਰ ਦਾ ਨਾਂ ਬਹੁਤਾ ਹੋ ਗਿਐ। ਮੱਲਾਂ ਮੇਜਰ ਸਿੰਘ ਨੇ ਵੀ ਬੜੀਆਂ ਮਾਰੀਆਂ ਸਨ। ਅੱਤਵਾਦੀਆਂ ਨੇ ਸਗੋਂ ਉਹਦੇ 'ਤੇ ਬਹੁਤੇ ਹਮਲੇ ਕੀਤੇ ਤੇ ਹਰ ਵਾਰੀ ਦੰਦ ਖੱਟੇ ਕਰਾ ਕੇ ਗਏ। ਉਹ ਮੇਰਾ ਜਾਣੂ ਏ। ਦੋਧੀ ਏ..."

"ਮੱਝਾਂ ਰਖੀਆਂ ਹੋਈਆਂ ਸੂ...?"

"ਨਹੀਂ, ਆਪ ਨਹੀਂ ਸੂ ਰਖੀਆਂ ਹੋਈਆਂ। ਉਹ ਇਲਾਕੇ ਦਾ ਦੁੱਧ 'ਕੱਠਾ ਕਰਕੇ ਅੰਬਰਸਰ ਵੇਚਦੈ। ਬੜਾ ਚੰਗਾ ਕੰਮ ਸੀ ਉਹਦਾ। ਵਾਹਵਾਹ ਸੌਖਾ ਸੀ।"

ਉਹ ਪੈਦਲ ਓਸ ਚੌਕ ਵਲ ਟੁਰੀ ਜਾ ਰਹੇ ਸਨ, ਜਿਥੇ ਆਉਣ ਸਮੇਂ ਦਿਉਲ ਨੇ ਜਵੰਦ ਸਿੰਘ ਤੇ ਉਹਦੀ *ਈਨੋਵਾ ਨੂੰ* ਛਡਿਆ ਸੀ।

"ਚਲੋ, ਅੱਜ ਸਿਰਫ਼ ਪਿੰਗਲਵਾੜਾ ਹੀ ਵੇਖ ਲੈਨੇ ਹਾਂ। ਉਹ ਤਾਂ ਏਥੇ ਸ਼ਹਿਰ 'ਚ ਹੀ ਏ।" ਦਿਉਲ ਏਨੀ ਛੇਤੀ ਛੁੱਟੀ ਨਹੀਂ ਸੀ ਕਰਨਾ ਚਾਹੁੰਦਾ।

"ਦਿਉਲ ਸਾਹਿਬ, ਉਹਦਾ ਕੀ ਵੇਖਣਾ! ਕੋਈ ਦਾਨ-ਦੂਨ ਦੇਣਾ ਜੇ ਤਾਂ ਚਲੇ ਚਲਦੇ ਹਾਂ। ਮੈਨੂੰ ਲਗ ਰਿਹੈ, ਤੁਸੀਂ ਭਗਤ ਹੁਰਾਂ ਨੂੰ ਵੀ ਸ਼ਹੀਦ ਬਣਾਣ ਲੱਗੇ ਹੋ। ਉਹ ਤਾਂ ਸਮਾਜ-ਸੇਵੀ ਸਨ।"

"ਅਜਾਇਬ ਸਿੰਘ ਜੀ, ਮੈਂ ਭਗਤ ਹੁਰਾਂ ਨੂੰ ਕਿਸੇ ਵੀ ਸ਼ਹੀਦ ਤੋਂ ਹੇਠਾਂ ਦਾ ਦਰਜਾ ਨਹੀਂ ਦੇਂਦਾ।"

"ਤੁਹਾਡੀ ਮਰਜ਼ੀ। ਵੈਸੇ ਉਹ ਏਸ ਜਹਾਨੋਂ ਗਏ ਓਦੋਂ ਹੀ ਸਨ, ਜਦੋਂ ਉਹਨਾਂ ਨੂੰ ਸੱਦਾ ਆਇਆ ਸੀ। ਬਹੁਤ ਪਹਿਲਾਂ, ਅਜੇ ਜਦੋਂ ਪਾਕਿਸਤਾਨ ਨਹੀਂ ਸੀ ਬਣਿਆ, ਭਗਤ ਹੁਰੀਂ ਲਾਹੌਰ ਡੇਰਾ ਸਾਹਿਬ ਗੁਰਦਵਾਰੇ 'ਚ ਸੇਵਾ ਕਰਦੇ ਸਨ। ਇਕ ਦਿਨ

ਉਹ ਉਹਦੇ ਕੋਠੇ ਤੋਂ ਡਿੱਗ ਪਏ, ਹੱਡੀਆਂ-ਪਸਲੀਆਂ ਟੁੱਟੀਆਂ, ਪਰ ਫੇਰ ਵੀ ਪਰਲੋਕ ਨਾ ਸਿਧਾਰੇ। ਓਦੋਂ ਸ਼ਹੀਦ ਹੋ ਸਕਦੇ ਸਨ, ਪਰ ਸ਼ਹੀਦੀ ਉਹਨਾਂ ਤੋਂ ਕੰਨੀਂ ਕਤਰਾ ਗਈ..."

ਅਜਾਇਬ ਸਿੰਘ ਆਪਣਾ ਮੂੰਹ-ਮੀਟਿਆ ਹਾਸਾ ਹੱਸਿਆ। ਪਰ ਦਿਉਲ 'ਤੇ ਕੋਈ ਅਸਰ ਨਾ ਪਿਆ। ਉਹਨੇ ਸਹਿਜ ਸੁਭਾਅ ਪੁਛਿਆ,

"ਭਗਤ ਹੁਰੀਂ ਸ਼ਹੀਦ ਨਾ ਸਹੀ, ਯੋਧੇ ਤਾਂ ਹੈ ਸਨ ਨਾ? ਲੋਕ-ਸੇਵਾ ਦੇ ਯੋਧੇ ਸਨ ਉਹ।"

"ਉਹ ਤਾਂ ਉਹ ਹੈ ਹੀ ਸਨ," ਅਜਾਇਬ ਸਿੰਘ ਨੇ ਮੰਨ ਲਿਆ।

ਜਵੰਦ ਸਿੰਘ ਉਹਨਾਂ ਨੂੰ ਛੇਤੀ ਹੀ ਲਭ ਪਿਆ। ਉਹਨੇ ਵੀ ਆਪਣੇ ਪਾਸਿਉਂ ਤਾੜ ਰਖੀ ਹੋਈ ਸੀ।

"ਜਿਸ ਦਿਨ ਤੁਸੀਂ ਫੇਰ ਏਥੇ ਆਉਣਾ ਹੋਵੇ, ਚੱਲਣ ਤੋਂ ਪਹਿਲਾਂ ਕਿਸੇ ਵੇਲੇ ਮੈਨੂੰ ਫ਼ੋਨ ਕਰ ਦੇਣਾ।"

"ਠੀਕ ਏ। ਤੁਹਾਨੂੰ ਕਿਤੇ ਛੱਡ ਦਈਏ?"

"ਨਹੀਂ, ਮੇਰਾ ਸਕੂਟਰ ਏਥੇ ਨੇੜੇ ਹੀ ਖੜਾ ਏ।"

ਦਿਉਲ ਦੇ ਹੋਰ ਕੁਝ ਕਹਿਣ ਤੋਂ ਪਹਿਲਾਂ ਹੀ ਅਜਾਇਬ ਸਿੰਘ ਪਿੱਛੇ ਮੁੜ ਗਿਆ। ਛੇਤੀ ਹੀ ਉਹਦੀ ਅਸਮਾਨੀ ਪੱਗ ਭੀੜ 'ਚ ਅਲੋਪ ਹੋ ਗਈ।

"ਚਲੋ, ਜਵੰਦ ਸਿੰਘ, ਵਾਪਸ।"

ਦਿਉਲ ਨੇ ਘੜੀ ਵੇਖੀ। ਅਜੇ ਸਾਢੇ ਚਾਰ ਵਜੇ ਸਨ। ਜੇ ਉਹ ਸਿੱਧੇ ਜਾਲੰਧਰ ਜਾਣ ਤਾਂ ਉਹਨਾਂ ਸੱਤ ਵਜੇ ਤੋਂ ਕਾਫ਼ੀ ਪਹਿਲਾਂ ਓਥੇ ਪਹੁੰਚ ਜਾਣਾ ਸੀ। ਓਦੋਂ ਤਕ ਬੱਗਾ ਘਰ ਨਹੀਂ ਸੀ ਪਹੁੰਚਿਆ ਹੋਣਾ। ਉਹਨੇ ਸੋਚਿਆ, ਸਿੱਧਾ ਲੁਧਿਆਣੇ ਹੀ ਨਿਕਲ ਜਾਇਆ ਜਾਵੇ। ਉਹਨੇ ਜਵੰਦ ਸਿੰਘ ਨੂੰ ਕਹਿ ਦਿਤਾ,

"ਜਵੰਦ ਸਿੰਘ, ਆਪਾਂ ਸਿੱਧੇ ਲੁਧਿਆਣੇ ਚੱਲਾਂਗੇ। ਜਾਲੰਧਰੋਂ ਬਾਈਪਾਸ ਫੜ ਲੈਣਾ।"

ਜਰਨੈਲੀ ਸੜਕ ਸਾਫ਼ ਸੀ। ਕਿਤੇ-ਕਿਤੇ ਫ਼ਲਾਈ-ਓਵਰ ਬਣ ਤਾਂ ਰਹੇ ਸਨ, ਪਰ ਅੜਿੱਕਾ ਕੋਈ ਨਹੀਂ ਸੀ ਪਿਆ। ਭੰਡਾਰੇ ਵਾਲੇ ਵੀ ਨਾ ਟੱਕਰੇ ਤਾਂ ਨਾ ਹੀ ਉਹਨਾਂ ਦੋ-ਛੱਤੇ ਟਰੱਕ। ਜਵੰਦ ਸਿੰਘ ਕਦੀ-ਕਦੀ ਬੋਲ ਪੈਂਦਾ,

"ਸਾਡੇ ਹੱਥ ਟਰੈਫ਼ਿਕ ਹੀ ਕੋਈ ਨਹੀਂ!"

ਦਿਉਲ ਉਂਘਲਾਉਂਦਾ ਰਿਹਾ। ਕਦੀ ਉਹਨੂੰ ਲੋਥਾਂ 'ਚ ਗੁਆਚੀ ਰਤਨ ਦੇਵੀ ਦੇ ਝੌਲੇ ਪੈਂਦੇ ਤੇ ਕਦੀ ਗੁੱਸਾ ਸਾਂਭੀ ਫਿਰਦੇ ਊਧਮ ਸਿੰਘ ਦੇ। ਕਦੀ ਅਜਾਇਬ ਸਿੰਘ ਦਾ ਅਜਬ ਹਾਸਾ ਵੀ ਸੁਣੀਂਦਾ। ਉਸ ਦਮ ਉਹਦੀ ਅੱਖ ਖੁਲ੍ਹ ਜਾਂਦੀ।

ਜਦੋਂ ਉਹ ਜਾਲੰਧਰ ਬਾਈਪਾਸ ਪੁੱਜੇ, ਅਜੇ ਛੇ ਨਹੀਂ ਸੀ ਵਜੇ। ਸਤ ਵਜੇ ਤੋਂ ਪਹਿਲਾਂ ਉਹ ਲੁਧਿਆਣੇ ਪਹੁੰਚ ਚੁੱਕੇ ਸਨ।

#

ਹੋਟਲ ਦੇ ਕਾਊਂਟਰ 'ਤੇ ਦਿਉਲ ਦੇ ਨਾਂ ਇਕ ਲਫ਼ਾਫ਼ਾ ਪਿਆ ਸੀ। ਖ਼ਾਕੀ ਰੰਗ ਦਾ। ਵਡਾ ਸਾਰਾ। ਉਹਨੇ ਚੁਕ ਲਿਆ ਤੇ ਕਮਰੇ 'ਚ ਜਾ ਕੇ ਖੋਲ੍ਹਿਆ।

ਲੱਫ਼ਾਫ਼ੇ 'ਚ ਬਹੁਤ ਸਾਰੇ ਕਿਸਮ-ਕਿਸਮ ਦੇ ਲੱਫ਼ਾਫ਼ੇ ਸਨ। ਕਈ ਕਾਫ਼ੀ ਭਾਰੇ ਸਨ। ਕਈ ਬੜੇ ਹੀ ਛੋਟੇ ਸਨ। ਕਈ ਏਨੇ ਹੌਲੇ ਕਿ ਲਗਦਾ ਸੀ, ਅੰਦਰੋਂ ਖ਼ਾਲੀ ਨੇ। ਦਿਉਲ ਨੂੰ ਸਮਝ ਲਗ ਗਈ। ਆਪਣੀਆਂ ਇੰਟਰਵਿਊਆਂ 'ਚ ਸਿੱਖ ਸ਼ਹੀਦਾਂ ਦੀਆਂ ਤਸਵੀਰਾਂ ਤੇ ਜਾਣਕਾਰੀ ਘੱਲਣ ਦੀ ਜਿਹੜੀ ਉਹਨੇ ਅਪੀਲ ਕੀਤੀ ਸੀ, ਇਹ ਉਹਨੂੰ ਭਰਿਆ ਸ਼ੁਰੂ-ਸ਼ੁਰੂ ਦਾ ਹੁੰਗਾਰਾ ਸੀ। ਉਹਨੂੰ ਚੰਗਾ ਲਗਾ। ਉਹਦਾ ਮਿਸ਼ਨ ਲੋਕਾਂ ਨੂੰ ਪਸੰਦ ਆਇਆ ਸੀ ਤੇ ਉਹਨਾਂ ਵੀ ਉਸਦੇ ਨਾਲ ਦੋ ਕਦਮ ਟੁਰਨਾ ਚਾਹਿਆ ਸੀ। ਉਹਨੂੰ ਜਾਪਿਆ, ਉਹਦਾ ਕੰਮ ਸੁਖਾਲਾ ਹੋਣ ਲਗਾ ਸੀ।

ਉਹਨੇ ਚਾਹ ਮੰਗਵਾਈ। ਕਪੜੇ ਬਦਲੇ। ਤੇ ਫੇਰ ਆਰਾਮ ਕੁਰਸੀ 'ਤੇ ਬਹਿ ਅੰਦਰਲੇ ਲੱਫ਼ਾਫ਼ੇ ਖੋਲ੍ਹਣ ਲਗਾ। ਉਹਨਾਂ ਦਾ ਪੂਰਾ ਢੇਰ ਲੱਗਾ ਹੋਇਆ ਸੀ।

ਪਹਿਲੋਂ ਉਸਨੇ ਸਭ ਤੋਂ ਵੱਡਾ ਤੇ ਸਭ ਤੋਂ ਭਾਰਾ ਲਫ਼ਾਫ਼ਾ ਖੋਲ੍ਹਿਆ। ਉਹਦੇ 'ਚੋਂ ਸੰਤ ਭਿੰਡਰਾਂਵਾਲਾ ਤੇ ਉਹਦੇ ਅਨੁਯਾਈਆਂ ਦੀਆਂ ਤਸਵੀਰਾਂ ਨਿਕਲੀਆਂ। ਐਨ ਉਹੋ ਜਿਹੀਆਂ ਹੀ, ਜਿਹੋ ਜਿਹੀਆਂ ਉਹਨੇ ਜਵਾਹਰ ਸਿੰਘ ਦੀ ਗੈਲਰੀ ਤੇ ਫੇਰ ਅੰਮ੍ਰਿਤਸਰ ਸਿਖ ਅਜਾਇਬਘਰ 'ਚ ਵੇਖੀਆਂ ਸਨ। ਇਹ ਉਹਨੇ ਮੇਜ਼ 'ਤੇ ਪਰ੍ਹਾਂ ਕਰਕੇ ਰਖ ਦਿਤੀਆਂ। ਅਗਲੇ ਲਫ਼ਾਫ਼ੇ 'ਚੋਂ ਤੱਤੀ ਤਵੀ 'ਤੇ ਬੈਠੇ ਗੁਰੂ ਅਰਜਨ ਦੇਵ ਦੀ ਤਸਵੀਰ ਨਿਕਲੀ। ਇਹ ਵੀ ਪਹਿਲੋਂ ਵੇਖੀ ਹੋਈ ਸੀ। ਇਹਦੇ ਨਾਲ ਦੀ ਉਹਨੂੰ ਦਰਬਾਰ ਸਾਹਿਬ ਦੇ ਪ੍ਰਬੰਧਕਾਂ ਤੋਂ ਮਿਲ ਜਾਣੀ ਸੀ। ਇਹ ਵੀ ਉਹਨੇ ਪਹਿਲੀਆਂ ਤਸਵੀਰਾਂ ਨਾਲ ਰਖ ਦਿਤੀ।

ਅਗਲੇ ਲੱਫ਼ਾਫ਼ੇ 'ਚੋਂ ਬਾਬਾ ਰਾਮ ਸਿੰਘ ਦੀ ਤਸਵੀਰ ਨਿਕਲੀ। ਇਹ ਉਹਨੇ ਪਹਿਲੋਂ ਨਹੀਂ ਸੀ ਵੇਖੀ ਹੋਈ। ਪਿੱਛੇ ਲਿਖਿਆ ਸੀ, ਭਾਰਤ ਦੇ ਪਹਿਲੇ ਸਾਮਰਾਜ-ਵਿਰੋਧੀ ਸੰਗਰਾਮੀਏ, ਜਿਨ੍ਹਾਂ ਆਪਣੇ ਆਖ਼ਰੀ ਦਿਨ ਜਲਾਵਤਨੀ 'ਚ ਗੁਜ਼ਾਰੇ। ਦਿਉਲ ਨੇ ਇਕ ਖ਼ਾਲੀ ਦਰਾਜ਼ ਖੋਲ੍ਹਿਆ ਤੇ ਤਸਵੀਰ ਉਹਦੇ 'ਚ ਰਖ ਦਿਤੀ,

ਜਿਹੜਾ ਲੱਫ਼ਾਫ਼ਾ ਉਹਨੇ ਅੱਗੋਂ ਚੁੱਕਿਆ, ਉਹ ਮੈਲਾ ਜਿਹਾ ਸੀ। ਉਹਦੇ 'ਤੇ ਸਿਰਨਾਵਾਂ ਗੁਰਮੁਖੀ 'ਚ ਲਿਖਿਆ ਹੋਇਆ ਸੀ। ਦਿਉਲ ਨੇ ਉਹਦੇ ਪਿੱਛੇ ਲਿਖੀ ਡਿੰਗ-ਪੜਿੰਗੀ ਇਬਾਰਤ ਪੜ੍ਹੀ। ਲਿਖਿਆ ਸੀ, 'ਪਰਜਾ ਮੰਡਲ ਆਗੂ, ਸੇਵਾ ਸਿੰਘ ਠੀਕਰੀਵਾਲਾ।' ਤਸਵੀਰ ਫਿੱਕੀ ਸੀ ਤੇ ਕਾਲੀ-ਚਿੱਟੀ। ਇਹ ਵੀ ਉਹਦੇ ਲਈ ਨਵੀਂ ਸੀ। ਉਹ ਵੀ ਉਹਨੇ ਦਰਾਜ਼ 'ਚ ਰਖ ਦਿਤੀ।

ਅਗਲਾ ਲੱਫ਼ਾਫ਼ਾ ਜ਼ਰਾ ਵੱਡੇ ਆਕਾਰ ਦਾ ਸੀ। ਉਹਦੇ 'ਚੋਂ ਇਕ ਨਹੀਂ, ਕਈ

ਤਸਵੀਰਾਂ ਨਿਕਲੀਆਂ । ਕਾਲੀਆਂ-ਚਿੱਟੀਆਂ । ਬੁੱਝੀਆਂ-ਬੁੱਝੀਆਂ । ਵੱਖਰੀਆਂ-ਵੱਖਰੀਆਂ ਵੀ ਸਨ ਤੇ ਗਰੁੱਪਾਂ ਦੀ ਸ਼ਕਲ ਵਿਚ ਵੀ । ਉਹਨੇ ਨਾਲ ਆਈ ਲਿਖਤ ਪੜ੍ਹੀ । ਇਹ ਸਭ ਗ਼ਦਰੀ ਬਾਬੇ ਸਨ । ਇਕ ਤਸਵੀਰ ਪਿੱਛੇ ਬਾਬਾ ਸੋਹਨ ਸਿੰਘ ਭਕਨਾ ਲਿਖਿਆ ਹੋਇਆ ਸੀ । ਬਾਬਾ ਜੀ ਪੂਰੇ ਲਿਫ਼ੇ ਹੋਏ ਸਨ । ਇਕ ਹੋਰ ਤਸਵੀਰ 'ਚ ਇਕ ਹੋਰ ਬਾਬਾ ਸਿੱਧਾ ਤੀਰ ਖੜਾ ਸੀ । ਉਹਨੇ ਉਹਦੇ ਪਿੱਛੋਂ ਪੜ੍ਹਿਆ । ਬਾਬਾ ਗੁਰਮੁਖ ਸਿੰਘ ਲਲਤੋਂ । ਇਹ ਸਾਰੀਆਂ ਤਸਵੀਰਾਂ ਵੀ ਉਹਨੇ ਦਰਾਜ਼ 'ਚ ਰਖ ਦਿਤੀਆਂ । ਦਰਾਜ਼ ਨੂੰ ਖੁੱਲ੍ਹਾ ਹੀ ਰਹਿਣ ਦਿਤਾ ।

ਹੁਣ ਉਹਦੇ ਹੱਥ ਬੜਾ ਸਾਫ਼ ਸੁਥਰਾ, ਕੂਲਾ, ਚਮਕੀਲਾ ਮਸ਼ੀਨੀ ਲੱਫ਼ਾਫ਼ਾ ਸੀ । ਆਮ ਨਾਲੋਂ ਵੱਡੇ ਸਾਈਜ਼ ਦਾ । ਉਹਦੇ 'ਚੋਂ ਉਵੇਂ ਹੀ ਸਾਫ਼ ਸਵੱਛ ਰੰਗੀਨ ਤਸਵੀਰ ਨਿਕਲੀ । ਦਿਉਲ ਨੇ ਪੁੱਠੇ ਪਾਸੇ ਪੜ੍ਹਿਆ । ਲਿਖਿਆ ਸੀ: "ਸਿੰਘ ਸਾਹਿਬ ਭਜਨ ਸਿੰਘ ਯੋਗੀ, ਜਿਨ੍ਹਾਂ ਸੌ ਜੱਫ਼ਰ ਜਾਲ ਅਮਰੀਕਾ 'ਚ ਸਿੱਖੀ ਦਾ ਪ੍ਰਚਾਰ ਕੀਤਾ ਤੇ ਹਜ਼ਾਰਾਂ ਅਮਰੀਕਨਾਂ ਨੂੰ ਸਿੱਖ ਸਜਾਇਆ । ਧਰਮ ਦੇ ਯੋਧੇ ਤੇ ਜ਼ਿੰਦਾ ਸ਼ਹੀਦ ।" ਦਿਉਲ ਨੂੰ ਹਾਸਾ ਆ ਗਿਆ । ਉਹਦਾ ਮੂੰਹ ਮਾੜਾ ਜਿਹਾ ਹੀ ਖੁੱਲ੍ਹਿਆ । ਅਜਾਇਬ ਸਿੰਘ ਵਾਂਗ । ਏਸ ਤਸਵੀਰ ਵਾਲੇ ਯੋਧੇ ਤੋਂ ਉਹ ਜਾਣੂ ਸੀ । ਤਸਵੀਰ ਉਹਨੇ ਮੇਜ਼ ਥੱਲੇ ਪਈ ਟੋਕਰੀ 'ਚ ਸੁੱਟ ਦਿਤੀ ।

ਫੇਰ ਜਿਹੜਾ ਨਵਾਂ ਲੱਫ਼ਾਫ਼ਾ ਉਹਨੇ ਫੜਿਆ, ਉਹਦੇ 'ਚੋਂ ਭਗਤ ਸਿੰਘ ਦੀ ਉਹ ਤਸਵੀਰ ਨਿਕਲੀ, ਜਿਸ 'ਚ ਉਹ ਸਿਰੋਂ ਨੰਗਾ ਅਲ੍ਹਾਣੇ ਮੰਜੇ 'ਤੇ ਬੈਠਾ ਕਿਸੇ ਨਾ-ਦਿਸਦੇ ਬੰਦੇ ਨੂੰ ਕੁਝ ਸਮਝਾ ਰਿਹਾ ਸੀ ।

ਦਿਉਲ ਨੇ ਬਾਕੀ ਦੇ ਲੱਫ਼ਾਫ਼ੇ ਅਜੇ ਪਏ ਰਹਿਣ ਦਿਤੇ ਤੇ ਚਾਹ ਪੀਣ ਲਗਾ । ਪੀਂਦਿਆਂ ਪੀਂਦਿਆਂ ਉਹਨੂੰ ਜਵਾਹਰ ਸਿੰਘ ਨੂੰ ਫ਼ੋਨ ਕਰਨ ਦੀ ਹੁੱਲ ਉਠ ਪਈ । ਉਹਨੇ ਉਹਦਾ ਨੰਬਰ ਮਿਲਾਇਆ ।

ਜਵਾਹਰ ਸਿੰਘ ਦਿਉਲ ਦੀ ਆਵਾਜ਼ ਸੁਣ ਬਾਗ਼-ਬਾਗ਼ ਹੋ ਗਿਆ ।

"ਸ. ਜਵਾਲਾ ਸਿੰਘ, ਬੜੀ ਲੰਮੀ ਉਮਰ ਏ ਤੁਹਾਡੀ । ਮੈਂ ਹੁਣੇ ਤੁਹਾਨੂੰ ਯਾਦ ਹੀ ਕਰ ਰਿਹਾ ਸਾਂ ।"

"ਮੈਂ ਵੀ । ਅੱਜ ਅੰਮ੍ਰਿਤਸਰ ਸਾਂ । ਓਥੇ ਸਿਖ ਅਜਾਇਬ ਘਰ ਵੀ ਵੇਖਿਆ । ਉਹਦੀ ਇਕ ਕੰਧ 'ਤੇ ਇੰਨ-ਬਿੰਨ ਉਹੀਉ ਤਸਵੀਰਾਂ ਨੇ, ਜਿਹੜੀਆਂ ਤੁਹਾਡੀ ਗੈਲਰੀ 'ਚ ਨੇ । ਤੁਹਾਡੀ ਨਕਲ ਮਾਰੀ ਏ ਉਹਨਾਂ ।"

"ਹੱਛਾ, ਇਹ ਤਾਂ ਚੰਗੀ ਗੱਲ ਏ," ਜਵਾਹਰ ਸਿੰਘ ਹੋਰ ਵੀ ਖੁਸ਼ ਹੋ ਗਿਆ। "ਮੈਂ ਤਾਂ ਚਾਹੁਨਾਂ, ਦੁਨੀਆਂ ਦੀ ਹਰ ਗੈਲਰੀ 'ਚ ਮੇਰੀ ਨਕਲ ਵੱਜੀ ਹੋਵੇ ।"

"ਮੈਨੂੰ ਵੀ ਕਿਸੇ ਇਹੀਉ ਤਸਵੀਰਾਂ ਹੀ ਘੱਲੀਆਂ ਨੇ । ਮੈਂ ਇਕ ਪਾਸੇ ਰਖ ਦਿਤੀਆਂ ਨੇ । ਮੈਂ ਤਾਂ ਤੁਹਾਡੇ ਸੰਦੂਕ ਵਾਲੀਆਂ ਹੀ ਲਵਾਂਗਾ ।"

"ਠੀਕ ਏ, ਅਸੀਂ ਤੁਹਾਨੂੰ ਉਹ ਹੀ ਦਿਆਂਗੇ । ਤੁਸੀਂ ਲੈਣ ਆਉ ਤਾਂ ਸਹੀ । ਪ੍ਰੋਗਰਾਮ ਬਣਿਆ ਜੇ ਫੇਰ ?"

"ਅਜੇ ਕੁਝ ਦਿਨ ਤਾਂ ਨਹੀਂ ਆ ਸਕਦਾ। ਜਾਲੰਧਰ, ਅੰਮ੍ਰਿਤਸਰ ਮੀਟਿੰਗਾਂ ਰੱਖੀਆਂ ਹੋਈਆਂ ਨੇ। ਕੁਝ ਪਿੰਡ ਵੀ ਵੇਖਨੇ ਨੇ। ਖ਼ੈਰ, ਤੁਹਾਡੇ ਨਾਲ ਮੇਲ ਤਾਂ ਹੋਏਗਾ ਹੀ। ਜਿਸ ਦਿਨ ਵੀ ਮੌਕਾ ਲਗਾ, ਆ ਜਾਂਗਾ। ਮਸਾਲਾ ਮੇਰੇ ਕੋਲ ਕਾਫ਼ੀ ਹੋ ਗਿਆ ਜੇ। ਤਸਵੀਰਾਂ ਵਿਚੋਂ ਤੁਹਾਡੇ ਲਈ ਵੀ ਰਖ ਰਿਹਾਂ।"

"ਚੰਗਾ ਕਰ ਰਹੇ ਹੋ। ਮੈਂ ਅਜੇ ਕਈ ਕੰਧਾਂ ਭਰਨੀਆਂ ਨੇ।"

"ਠੀਕ ਏ, ਜਵਾਹਰ ਸਿੰਘ ਜੀ, ਮਿਲਾਂਗੇ ਫੇਰ। ਜੇ ਮਾਸਟਰ ਉਜਾਗਰ ਸਿੰਘ ਨਾਲ ਗੱਲ ਹੋਵੇ ਤਾਂ ਮੇਰੀ ਫ਼ਤਿਹ ਬੁਲਾ ਦੇਣਾ।"

ਦਿਉਲ ਨੇ ਫ਼ੋਨ ਬੰਦ ਕਰ ਦਿਤਾ ਤੇ ਬੇ-ਧਿਆਨੇ ਜਿਹੇ ਨਾਲ-ਪਏ ਸੋਫ਼ੇ 'ਤੇ ਰਖ ਦਿਤਾ। ਉਹ ਉਥੋਂ ਲੁੜ੍ਹਕ ਪਿਆ ਤੇ ਹੇਠ ਜਾ ਪਿਆ। ਦਿਉਲ ਜਿਵੇਂ ਹੀ ਉਹਨੂੰ ਚੁੱਕਣ ਲਈ ਹੇਠ ਨਿਵਿਆ, ਉਹਨੂੰ ਦੋ ਲੱਫ਼ਾਫ਼ੇ ਦਿੱਸੇ। ਉਹ ਵੀ ਕਿਸੇ ਵੇਲੇ ਡਿੱਗ ਪਏ ਹੋਏ ਸਨ। ਇਕ ਲਫ਼ਾਫ਼ਾ ਨਵਾਂ ਨਿਕੋਰ ਸੀ ਤੇ ਵਡੇ ਸਾਈਜ਼ ਦਾ। ਦੂਜਾ ਘਸਮੈਲਾ ਸੀ ਤੇ ਬੜੇ ਹੀ ਛੋਟੇ ਸਾਈਜ਼ ਦਾ। ਉਹਨੇ ਦੋਵੇਂ ਚੁਕ ਲਏ। ਵਾਰੀ ਵਾਰੀ ਖੋਲ੍ਹ ਲਏ।

ਘਸਮੈਲੇ ਲਫ਼ਾਫ਼ੇ 'ਚੋਂ ਇਕ ਛੋਟੀ ਜਿਹੀ, ਕੋਨਿਉਂ ਮੁੜੀ, ਪੀਲੀ ਪਈ, ਕਾਲੀ-ਚਿੱਟੀ ਫੋਟੋ ਨਿਕਲੀ। ਉਹਦੇ ਪਿੱਛੇ ਕੱਚੇ-ਪੱਕੇ ਗੁਰਮੁਖੀ ਅੱਖਰਾਂ 'ਚ ਲਿਖਿਆ ਸੀ, "ਸਿਪਾਹੀ ਸੰਗਤ ਸਿੰਘ ਸੰਘੇੜਾ, ਜੋ ਮਿਸਰ 'ਚ ਜਰਮਨ ਜਰਨੈਲ ਰੋਮੇਲ ਦੀਆਂ ਫ਼ੌਜਾਂ ਵਿਰੁੱਧ ਲੜਦਾ ਸ਼ਹੀਦੀ ਪਾ ਗਿਆ।" ਹੇਠ ਘੱਲਣ ਵਾਲੇ ਨੇ ਦਸਿਆ ਸੀ, "ਇਹ ਮੇਰੇ ਬਾਬਾ ਜੀ ਨੇ। ਬੜੇ ਬਹਾਦਰ ਹੁੰਦੇ ਸਨ।"

ਦਿਉਲ ਨੇ ਇਹ ਫੋਟੋ ਯੋਗੀ ਹੁਰਾਂ ਕੋਲ ਨਾ ਪਹੁੰਚਾਈ ਤੇ ਬੜੀ ਸੰਭਾਲ ਕੇ ਮੇਜ਼ 'ਤੇ ਇਕ ਪਾਸੇ ਰਖ ਦਿਤੀ। ਰਖਦਿਆਂ-ਰਖਦਿਆਂ ਅੰਦਰ ਹੀ ਅੰਦਰ ਬਾਬੇ ਦੇ ਪੋਤੇ ਨੂੰ ਸੰਬੋਧਨ ਹੋਇਆ,

"ਕਾਕਾ, ਇਹ ਫੋਟੋ ਬੜੀ ਕੀਮਤੀ ਜੇ। ਇਹਨੂੰ ਸਾਂਭ ਕੇ ਰਖਣਾ। ਤੇਰੇ ਬਾਬਾ ਜੀ ਸਚੀ-ਮੁਚੀ ਹੀ ਬਹਾਦਰ ਸਨ, ਪਰ ਉਹਨਾਂ ਦੀ ਬਹਾਦਰੀ ਆਪਣੇ ਦੇਸ ਦੇ ਲੇਖੇ ਨਹੀਂ ਸੀ ਲਗ ਸਕੀ। ਤਸਵੀਰ ਤੈਨੂੰ ਮੈਂ ਵਾਪਸ ਘੱਲ ਰਿਹਾਂ।"

ਨਵੇਂ ਨਿਕੋਰ ਲੱਫ਼ਾਫ਼ੇ 'ਚੋਂ ਇਕ ਵੱਡੀ ਸਾਰੀ ਰੰਗੀਨ ਤਸਵੀਰ ਨਿਕਲੀ। ਕਿਸੇ ਚੰਗੀ ਬਿਰਧ ਇਸਤ੍ਰੀ ਦੀ ਸੀ। ਨਿਮਾਣੀ ਜਿਹੀ ਸ਼ਕਲ ਸੂਰਤ ਵਾਲੀ। ਉਦਾਸ। ਨਹੀਂ ਏਨੀ ਉਦਾਸ ਵੀ ਨਹੀਂ ਸੀ। ਉਹਦੇ ਮੂੰਹ 'ਤੇ ਤੇਜ ਸੀ ਤੇ ਅੱਖਾਂ 'ਚ ਟਿਮਕ। ਕਿਸੇ ਪਾਸੇ ਉਹਦੀ ਟੱਕ ਲਗੀ ਹੋਈ ਸੀ। ਤੱਕਣੀ ਦ੍ਰਿੜ੍ਹ ਸੀ। ਤਸਵੀਰ ਦੇ ਪੁੱਠੇ ਪਾਸੇ ਉਹਦਾ ਨਾਂ ਲਿਖਿਆ ਸੀ : ਹਰਿਨਾਮੀ ਕੌਰ।

ਦਿਉਲ ਨੂੰ ਨਾਂ ਅਜੀਬ ਲਗਾ। ਹਰਿਨਾਮੀ ਕੌਰ ਕਿਉਂ ? ਹਰਿਨਾਮ ਕੌਰ ਕਿਉਂ ਨਹੀਂ ?

ਤਸਵੀਰ ਨਾਲ ਇਕ ਪੂਰੇ ਸਫ਼ੇ ਦੀ ਅੰਗ੍ਰੇਜ਼ੀ ਲਿਖਤ ਸੀ। ਦਿਉਲ ਪੜ੍ਹਨ ਲਗ ਪਿਆ। ਦਿੱਲੀ ਦੇ ਇਕ ਵਕੀਲ ਨੇ ਲਿਖਿਆ ਸੀ,

"ਇਸ ਬੀਬੀ ਦੀ ਬਹਾਦਰੀ ਦੀ ਮਿਸਾਲ ਨਹੀਂ ਮਿਲਦੀ। ਇਹਨੇ 1984 ਦੇ

ਸਿੱਖ-ਵਿਰੋਧੀ ਦੰਗਿਆਂ ਵੇਲੇ ਆਪਣੇ ਪਤੀ ਤੇ ਆਪਣੇ ਦੋ ਜਵਾਨ ਪੁੱਤਰਾਂ ਨੂੰ ਆਪਣੇ ਸਾਹਮਣੇ ਸੜ ਕੇ ਸਵਾਹ ਹੁੰਦਿਆਂ ਵੇਖਿਆ। ਉਹ ਗਲਾਂ 'ਚ ਟਾਇਰ ਪਾ ਕੇ ਸਾੜੇ ਗਏ। ਇਹ ਬੀਬੀ ਉਸ ਦਿਨ ਤੋਂ ਇਨਸਾਫ਼ ਦੀ ਲੜਾਈ ਲੜ ਰਹੀ ਹੈ। ਚਵ੍ਹੀ ਸਾਲ ਹੋ ਗਏ ਹਨ। ਅਜੇ ਥੱਕੀ ਨਹੀਂ। ਕਹਿੰਦੀ ਹੈ, ਸਰੀਰ ਓਦੋਂ ਹੀ ਛੱਡਾਂਗੀ, ਜਦੋਂ ਕਾਤਲਾਂ ਨੂੰ ਸਜ਼ਾਵਾਂ ਹੋ ਜਾਣਗੀਆਂ।"

ਦਿਉਲ ਨੇ ਇਕ ਵਾਰ ਫੇਰ ਬੀਬੀ ਦੀ ਤਸਵੀਰ ਵਲ ਵੇਖਿਆ। ਉਹਦੀਆਂ ਅੱਖਾਂ ਸਿੱਜ ਗਈਆਂ। ਉਹਨੇ ਧਾਰ ਲਈ, ਦਿੱਲੀ ਜਹਾਜ਼ੇ ਚੜ੍ਹਨ ਤੋਂ ਪਹਿਲਾਂ ਉਹਨੂੰ ਜ਼ਰੂਰ ਮਿਲੇਗਾ। ਇਹ ਸੱਚੀ ਸ਼ਹੀਦ ਏ। ਉਹੋ ਜਿਹੀ ਸ਼ਹੀਦ ਨਹੀਂ, ਜੋ ਇਕੋ ਸੱਟੇ ਮਰ ਜਾਂਦੇ ਨੇ। ਇਹ ਨਿੱਤ ਮਰਨ ਵਾਲੀ ਸ਼ਹੀਦ ਏ। ਮਰ ਕੇ ਫੇਰ ਜਿਊਂ ਪੈਣ ਵਾਲੀ ਸ਼ਹੀਦ ਏ।

ਲਿਖਤ 'ਚ ਵਕੀਲ ਦਾ ਨਾਂ-ਪਤਾ ਤੇ ਮੋਬਾਈਲ ਨੰਬਰ ਦਿਤਾ ਹੋਇਆ ਸੀ। ਉਹਨੇ ਸੋਚਿਆ, ਕਿਸੇ ਵੇਲੇ ਵਕੀਲ ਨੂੰ ਫ਼ੋਨ ਕਰਾਂਗਾ ਤੇ ਕਹਾਂਗਾ, ਮੈਨੂੰ ਬੀਬੀ ਨਾਲ ਮਿਲਾ ਦੇਵੇ। ਤਸਵੀਰ ਤੇ ਲਿਖਤ ਉਹਨੇ ਦਰਾਜ਼ 'ਚ ਸਾਂਭ ਦਿਤੀ।

ਉਹਦਾ ਹੱਥ ਸੁੱਤੇ-ਸਿਧ ਚਿੱਠੀਆਂ ਦੇ ਢੇਰ ਵਲ ਚਲਾ ਗਿਆ। ਇਕ ਲੱਫ਼ਾਫ਼ਾ ਚੁਕਿਆ ਗਿਆ। ਖੁੱਲ੍ਹ ਵੀ ਗਿਆ। ਵਿਚ ਇਕ ਨਹੀਂ, ਕਈ ਤਸਵੀਰਾਂ ਸਨ। ਇਕੋ ਬੰਦੇ ਦੀਆਂ। ਉਹਦਾ ਨਾਂ ਸੀ ਜਸਵੰਤ ਸਿੰਘ ਖਾਲੜਾ। ਦਿਉਲ ਨੇ ਇਹ ਨਾਂ ਪਹਿਲੋਂ ਕਦੀ ਨਹੀਂ ਸੀ ਸੁਣਿਆ ਹੋਇਆ। ਨਾਲ ਆਈ ਕੁਝ-ਸਤਰੀ ਲਿਖਤ ਦਸਦੀ ਸੀ: "ਮਨੁੱਖੀ ਅਧਿਕਾਰਾਂ ਦਾ ਸੰਗਰਾਮੀਆਂ। ਪਿਛਲੀ ਸਦੀ ਦੇ ਅੰਤਲੇ ਦਹਾਕੇ 'ਚ ਪੁਲਸ ਨੇ ਹਜ਼ਾਰਾਂ ਸਿਖ ਨੌਜਵਾਨ ਗ਼ਾਇਬ ਕਰ ਦਿਤੇ ਸਨ। ਇਹਨੇ ਉਹਨਾਂ ਦੀ ਦੁਹਾਈ ਪਾਈ। ਇਕ ਦਿਨ ਪੁਲਸ ਉਹਨੂੰ ਚੁਕ ਕੇ ਲੈ ਗਈ ਤੇ ਉਹਨੂੰ ਵੀ ਗ਼ਾਇਬ ਕਰ ਦਿਤਾ। ਖਾਲੜਾ ਸਿਆਸੀ ਬੰਦਾ ਨਹੀਂ ਸੀ। ਬੈਂਕ ਕਰਮਚਾਰੀ ਸੀ..."

ਦਿਉਲ ਸੋਚਣ ਲਗਾ, ਖਾਲੜਾ ਅੰਮ੍ਰਿਤਸਰ ਦਾ ਏ। ਅਜਾਇਬ ਸਿੰਘ ਨੂੰ ਉਹਦਾ ਜ਼ਰੂਰ ਪਤਾ ਹੋਵੇਗਾ। ਓਥੇ ਗਿਆਂ ਤੇ ਉਹਦੇ ਪਰਵਾਰ ਦੇ ਕਿਸੇ ਜੀਅ ਨੂੰ ਮਿਲਣ ਦੀ ਕੋਸ਼ਿਸ਼ ਕਰਾਂਗਾ।

ਉਹਨੇ ਫੇਰ ਚਿੱਠੀਆਂ ਦੇ ਢੇਰ ਵਲ ਵੇਖਿਆ। ਉਹਦਾ ਜੀਅ ਨਾ ਕੀਤਾ, ਅਜੇ ਕੋਈ ਹੋਰ ਚਿੱਠੀ ਖੋਲ੍ਹੇ। "ਕਲ੍ਹ ਹੋਰ ਆ ਜਾਣਗੀਆਂ, 'ਕੱਠੀਆਂ ਹੀ ਵੇਖ ਲਾਂਗੇ", ਉਹਨੇ ਆਪਣੇ ਆਪ ਨੂੰ ਵਰਲਾਇਆ। "ਚਲੋ, ਕੋਈ ਇਕ-ਅੱਧ ਤਾਂ ਵੇਖ ਲਈਏ। ਸਾਰੀਆਂ ਨਾ ਸਹੀ। ਜਿੰਨੀਆਂ ਨਿੱਬੜ ਜਾਣ, ਓਨੀਆਂ ਹੀ ਚੰਗੀਆਂ।" ਉਹਦਾ ਹਥ ਫੇਰ ਢੇਰ ਵਲ ਚਲਾ ਗਿਆ।

ਫੜੇ ਲਫ਼ਾਫ਼ੇ 'ਚੋਂ ਕਿਸੇ ਮਾਸਟਰ ਕਰਨੈਲ ਸਿੰਘ ਈਸੜੂ ਦੀ ਤਸਵੀਰ ਨਿਕਲੀ। ਸਿਰੋਂ ਨੰਗਾ ਸੀ ਤੇ ਖਿੜਖਿੜਾ ਕੇ ਹੱਸ ਰਿਹਾ ਸੀ। ਤਸਵੀਰ ਪਿੱਛੇ ਲਿਖਿਆ ਸੀ, "ਪੁਰਤਗੇਜ਼ੀਆਂ ਵਿਰੁੱਧ ਘੋਲ ਦਾ ਸ਼ਹੀਦ।" ਤਸਵੀਰ ਉਹਨੇ ਦਰਾਜ਼ ਵਿਚ ਰਖ ਦਿਤੀ। ਅਗਲੇ ਲਫ਼ਾਫ਼ੇ 'ਚ ਕਿਸੇ ਮੱਖਣ ਸਿੰਘ ਦੀ ਤਸਵੀਰ ਸੀ। ਉਹਨੇ ਕੇਨਯਾ ਦੇ ਲੋਕਾਂ ਦੀ

ਆਜ਼ਾਦੀ ਦੀ ਲੜਾਈ ਉਵੇਂ ਹੀ ਲੜੀ ਸੀ, ਜਿਵੇਂ ਉਹ ਆਪਣੇ ਦੇਸ ਭਾਰਤ ਦੀ ਆਜ਼ਾਦੀ ਦੀ ਲੜਾਈ ਹੋਵੇ। "ਤੂੰ ਕਿੱਥੇ ਜਾ ਪਹੁੰਚਿਆ, ਭਾਈ ?" ਉਹਨਾਂ ਤਸਵੀਰ ਨੂੰ ਪੁੱਛਿਆ। ਉਹਦੇ ਪੁੱਠੇ ਪਾਸੇ ਲਿਖਿਆ ਸੀ, "ਜੋਮੋ ਕੇਨਯਾਟਾ ਦਾ ਸਾਥੀ। ਕੇਨਯਾ ਦੀ ਟਰੇਡ ਯੂਨੀਅਨ ਲਹਿਰ ਦਾ ਮੁਹਰਲਾ ਆਗੂ।" ਦਿਉਲ ਨੇ ਆਪਣੇ-ਆਪ ਨੂੰ ਪੁਛਿਆ, ਮੱਖਣ ਸਿੰਘ ਭਾਰਤੀਆਂ ਦਾ ਯੋਧਾ ਹੋਵੇਗਾ ਕਿ ਕੇਨਯਾ ਵਾਲਿਆਂ ਦਾ ?

ਇਹ ਤਸਵੀਰ ਵੀ ਉਹਨੇ ਦਰਾਜ਼ 'ਚ ਰਖ ਦਿਤੀ।

ਅਗਲੇ ਦੋ ਲਫ਼ਾਫ਼ਿਆਂ 'ਚੋਂ ਭਗਤ ਪੂਰਨ ਸਿੰਘ ਤੇ ਬਾਬਾ ਸੀਚੇਵਾਲ ਦੀਆਂ ਤਸਵੀਰਾਂ ਨਿਕਲੀਆਂ। ਉਹਨੂੰ ਇਸ ਗੱਲ ਦੀ ਖੁਸ਼ੀ ਹੋਈ ਕਿ ਹੋਰ ਵੀ ਲੋਕ ਹੈ ਸਨ, ਜੋ ਉਹਦੇ ਵਾਂਗ ਸੋਚਦੇ ਸਨ।

ਦਿਉਲ ਦਾ ਮੋਬਾਈਲ ਵੱਜ ਪਿਆ। ਪ੍ਰੋਫ਼ੈਸਰ ਦਲੀਪ ਸਿੰਘ ਸੀ।

"ਦਿਉਲ ਸਾਹਿਬ, ਪਟਿਆਲੇ ਵਾਲੀ ਬੀਬੀ ਨਾਲ ਤੁਹਾਡੀ ਮੀਟਿੰਗ ਫ਼ਿਕਸ ਕਰ ਦਿਤੀ ਏ। ਸਵੇਰੇ ਦਸ ਵਜੇ। ਨਾਂ-ਪਤਾ ਲਿਖ ਲਓ।"

ਦਿਉਲ ਨੇ ਸਭ ਕੁਝ ਲਿਖ ਲਿਆ। ਪ੍ਰੋਫ਼ੈਸਰ ਦਾ ਧੰਨਵਾਦ ਕੀਤਾ ਤੇ ਕਿਹਾ,

"ਵਕਤ ਸਿਰ ਪਹੁੰਚ ਜਾਂਗਾ। ਇਹ ਦੱਸੋ, ਏਥੋਂ ਪਟਿਆਲੇ ਪਹੁੰਚਣ 'ਚ ਕਿੰਨਾ ਕੁ ਟਾਈਮ ਲਗੇਗਾ ?"

"ਮੇਰੀ ਮਾਰੂਤੀ 'ਚ ਤਿੰਨ ਘੰਟੇ ਤੇ ਤੁਹਾਡੀ ਗੱਡੀ 'ਚ ਦੋ ਘੰਟੇ। ਤੁਸੀਂ ਸਵੇਰੇ ਨਿਕਲਨੈਂ। ਓਦੋਂ ਰੱਸ਼ ਘਟ ਹੁੰਦੈ। ਰਾਜਪੁਰੇ ਵਲੋਂ ਜਾਣਾ...।"

ਫੇਰ ਉਹਨਾਂ ਵਿਸ਼ਾ ਬਦਲ ਦਿਤਾ।

"ਦਿਉਲ ਸਾਹਿਬ, ਤੁਹਾਡੀ ਵਿਸਕੀ ਇਕ ਵਾਰੀ ਫੇਰ ਪੀਣ ਨੂੰ ਜੀਅ ਕਰਦੈ। ਆਵਾਂਗਾ ਕਿਸੇ ਸ਼ਾਮ। ਅਜੇ ਏਥੇ ਹੀ ਹੋ ਨਾ ਤੁਸੀਂ ?"

"ਆ ਜਾਓ ਬੇਸ਼ੱਕ। ਮੈਂ ਅਜੇ ਮਹੀਨੇ ਦੇ ਅਖ਼ੀਰ ਤਕ ਏਥੇ ਹੀ ਹਾਂ।"

ਫ਼ੋਨ ਬੰਦ ਹੋਇਆ ਤੇ ਦਿਉਲ ਦਾ ਹਥ ਫੇਰ ਲਫ਼ਾਫ਼ਿਆਂ ਵਲ ਖਿਚਿਆ ਗਿਆ। ਅਗਲੇ ਦੋ ਲਫ਼ਾਫ਼ਿਆਂ 'ਚ ਤਸਵੀਰਾਂ ਨਹੀਂ, ਸੂਚੀਆਂ ਨਿਕਲੀਆਂ। ਇਕ ਸੂਚੀ 'ਚ ਤਿੰਨ ਕਿਸਾਨਾਂ ਦੇ ਨਾਂ ਸਨ। ਇਹ ਖੁਸ਼ਹਸੀਅਤੀ ਟੈਕਸ ਵਿਰੁਧ ਚੱਲੀ ਲਹਿਰ 'ਚ ਸ਼ਹੀਦ ਹੋਏ ਸਨ। ਦਿਉਲ ਨੂੰ ਇਸ ਹਸੀਅਤ ਨਾਲ ਜੁੜੀ ਲਹਿਰ ਦਾ ਕੁਝ ਵੀ ਪਤਾ ਨਹੀਂ ਸੀ। ਉਹਨੇ ਸੋਚਿਆ, ਬੱਗੇ ਤੋਂ ਪੁੱਛੇਗਾ। ਸੂਚੀ ਉਹਨੇ ਦਰਾਜ਼ 'ਚ ਰਖ ਦਿਤੀ।

ਦੂਜੀ ਸੂਚੀ 'ਚ ਉਹਨਾਂ ਸਿੰਘਾਂ ਦੇ ਨਾਂ ਸਨ, ਜਿਹੜੇ ਗੁਰੂ ਕੇ ਬਾਗ਼ ਮੋਰਚੇ 'ਚ ਸ਼ਹੀਦ ਹੋਏ ਸਨ।

ਅਗਲੇ ਲਫ਼ਾਫ਼ੇ 'ਚੋਂ ਵੀ ਸੂਚੀ ਹੀ ਨਿਕਲੀ। ਇਹ ਉਹਨਾਂ ਸਿੰਘਾਂ ਦੇ ਨਾਵਾਂ ਦੀ ਸੀ, ਜਿਹੜੇ ਸੰਨ 1972 ਦੇ ਵਿਸਾਖੀ ਵਾਲੇ ਦਿਨ ਅੰਮ੍ਰਿਤਸਰ ਨਿਰੰਕਾਰੀਆਂ ਨਾਲ ਟੱਕਰ 'ਚ ਮਾਰੇ ਗਏ ਸਨ। ਦਿਉਲ ਨੂੰ ਯਾਦ ਆਇਆ, ਇਹਦੀ ਗੱਲ ਜਵਾਹਰ ਸਿੰਘ ਨੇ ਵੀ ਕੀਤੀ ਸੀ। ਏਸ ਸ਼ਹੀਦੀ ਜੱਥੇ ਦੇ ਆਗੂ ਸੰਤ ਭਿੰਡਰਾਂਵਾਲਾ ਸਨ।

ਦਿਉਲ ਨੇ ਬਾਕੀ ਦੇ ਲਫ਼ਾਫ਼ੇ ਰਹਿਣ ਦਿਤੇ। ਵਿਸਕੀ ਦਾ ਗਲਾਸ ਬਣਾਇਆ। ਟੀਵੀ ਔਨ ਕਰ ਲਿਆ ਤੇ ਚੁਸਕੀਆਂ ਲੈਂਦਾ ਵੇਖਣ ਲਗਾ।

ਯੌਰਪੀ ਮਾਰਕਿਟਾਂ ਚੜ੍ਹੀਆਂ ਹੋਈਆਂ ਸਨ। ਕੁਝ ਚਿਰ ਬਾਅਦ ਉਹਨੇ ਚੈਨਲ ਬਦਲ ਦਿਤੀ। ਕੋਈ ਪਰਿਵਾਰਕ ਸੀਰੀਅਲ ਚਲ ਰਿਹਾ ਸੀ। ਰਾਜਪੂਤ ਹਵੇਲੀ ਸੀ। ਔਰਤਾਂ ਗਹਿਣਿਆਂ ਨਾਲ ਲੱਦੀਆਂ ਹੋਈਆਂ ਸਨ ਤੇ ਸਲਮਾ ਸਿਤਾਰੇ ਵਾਲੇ ਰੇਸ਼ਮੀ ਵੇਸਾਂ ਨਾਲ ਕੱਜੀਆਂ। ਵਿਸ਼ਾ ਬਾਲ-ਵਿਆਹ ਲਗਦਾ ਸੀ। ਪਰਵਾਰ ਦੀ ਮਾਤਾ ਬਾਲ-ਵਹੁਟੀ ਨੂੰ ਉਹਦੀ ਮਰਯਾਦਾ ਸਮਝਾ ਰਹੀ ਸੀ। ਨਾਲ ਹੀ ਹਰ ਕਿਸੇ ਮੋਬਾਈਲ ਕੰਨੀ ਲਾਇਆ ਹੋਇਆ ਸੀ। ਦਿਉਲ ਨੂੰ ਸਮਝ ਨਾ ਲਗੀ, ਬਾਲ-ਵਿਆਹ ਦੇ ਸਮੇਂ ਮੋਬਾਈਲ ਕਿਥੋਂ ਆ ਗਏ। ਉਹਨੇ ਆਵਾਜ਼ ਬੰਦ ਕਰ ਦਿਤੀ।

ਦਿਉਲ ਨੂੰ ਇਹ ਗੱਲ ਚੰਗੀ ਲਗੀ ਕਿ ਹੁਣ ਉਹਦੇ ਕੋਲ ਗੈਲਰੀ ਲਈ ਦੋ ਔਰਤਾਂ ਵੀ ਹੈ ਸਨ। ਹਰਿਨਾਮੀ ਕੌਰ ਤੇ ਰਤਨ ਦੇਵੀ। ਨਹੀਂ ਤਾਂ ਲਗਦਾ ਸੀ, ਪੰਜਾਬ 'ਚ ਜੋਧੇ ਤੇ ਸ਼ਹੀਦ ਸਿਰਫ਼ ਮਰਦ ਹੀ ਹੁੰਦੇ ਨੇ। ਫੇਰ ਉਹਨੂੰ ਲਗਾ, ਹਰਿਨਾਮੀ ਕੌਰ ਤਾਂ ਠੀਕ ਸੀ, ਪਰ ਰਤਨ ਦੇਵੀ ਦੀ ਗੱਲ ਹੋਰ ਸੀ। ਉਹ ਸ਼ਹੀਦ ਜਾਂ ਜ਼ਿੰਦਾ ਸ਼ਹੀਦ ਨਹੀਂ ਸੀ। ਬਹਾਦਰ ਵੀ ਨਹੀਂ ਸੀ। ਜੇ ਵੀ ਸੀ ਤੇ ਉਹਦੀ ਬਹਾਦਰੀ ਕਿਸੇ ਉਚੇ ਆਦਰਸ਼ ਤੋਂ ਨਹੀਂ ਸੀ ਉਪਜੀ। ਪਤੀਵਰਤਾਪਣ ਤੋਂ ਉਪਜੀ ਸੀ। ਫੇਰ ਵੀ ਉਹਦਾ ਜੀਅ ਕੀਤਾ, ਉਹ ਰਤਨ ਦੇਵੀ ਦੀ ਤਸਵੀਰ ਨੂੰ ਵੀ ਕੋਈ ਨਾ ਕੋਈ ਥਾਂ ਦੇਵੇ। ਉਹਦਾ ਆਜ਼ਾਦੀ ਦੀ ਲਹਿਰ ਨਾਲ ਸੰਬੰਧ ਤਾਂ ਹੈ ਹੀ ਸੀ। ਪਰ ਉਹ ਸਿੱਖ ਤਾਂ ਨਹੀਂ ਸੀ। ਸ਼ਾਇਦ ਸਿੱਖ ਮਾਪਿਆਂ ਦੀ ਜਾਈ ਹੋਵੇ।

ਉਹਨੇ ਹਰਿਨਾਮੀ ਕੌਰ ਦੀ ਫੋਟੋ ਨੂੰ ਹਥ 'ਚ ਫੜਿਆ। ਅੱਖਾਂ ਸਾਹਮਣੇ ਕੀਤਾ। ਉਹਨੂੰ ਲਗਾ, ਅੱਗੋਂ ਉਹ ਵੀ ਉਹਦੇ ਵਲ ਵੇਖ ਰਹੀ ਸੀ। ਦਿਉਲ ਨੇ ਉਹਦੇ ਨਾਲ ਅੱਖਾਂ ਨਾ ਮੇਲੀਆਂ। ਪਰ ਹਰਿਨਾਮੀ ਕੌਰ ਨੂੰ ਕੋਈ ਫ਼ਰਕ ਨਾ ਪਿਆ। ਉਹ ਉਹਦੇ ਵਲ ਵੇਖਦੀ ਰਹੀ। ਵੇਖਦੀ-ਵੇਖਦੀ ਵਡੀ ਹੋਣ ਲਗੀ। ਏਨੀ ਵਡੀ ਕਿ ਉਹਦਾ ਚਿੱਟੇ ਦੁਪੱਟੇ ਨਾਲ ਕਜਿਆ ਸਿਰ ਛੱਤ ਨੂੰ ਜਾ ਲਗਾ। ਉਹਦੇ ਨਕਸ਼ ਬਦਲਣ ਲਗੇ। ਉਹਨੂੰ ਰੋਹ ਚੜ੍ਹ ਗਿਆ। ਉਹਦੀਆਂ ਅੱਖਾਂ ਲਾਲ ਹੋ ਗਈਆਂ। ਮੱਥਾ ਵਟਿਆ ਗਿਆ। ਵਾਲ ਖਿੱਲਰ ਗਏ। ਦਿਉਲ ਨੂੰ ਯਾਦ ਆਇਆ, ਇਹ ਰੂਪ ਉਹਦਾ ਤਸਵੀਰ ਵਿਚ ਨਹੀਂ ਸੀ। ਉਹ ਪਲ ਛਿਣ 'ਚ ਹੀ ਫੇਰ ਛੋਟੀ ਹੋਣ ਲਗੀ। ਸੁੰਗੜਦੀ-ਸੁੰਗੜਦੀ ਉਸ ਤਸਵੀਰ 'ਚ ਸਮਾ ਗਈ, ਜੋ ਦਿਉਲ ਦੇ ਹੱਥ 'ਚ ਸੀ। ਉਹਦੀਆਂ ਅੱਖਾਂ ਸਾਹਵੇਂ। ਦਿਉਲ ਨੇ ਆਪਣੇ ਸਿਰ ਨੂੰ ਝਟਕਾ ਦਿਤਾ। ਉਹ ਸੁਫ਼ਨਾ ਤਾਂ ਨਹੀਂ ਸੀ ਵੇਖ ਰਿਹਾ। ਸ਼ਾਇਦ ਵੇਖ ਹੀ ਰਿਹਾ ਸੀ। ਅੱਜ ਵਿਸਕੀ ਕੁਝ ਜ਼ਿਆਦਾ ਅਸਰ ਕਰ ਰਹੀ ਸੀ। ਉਹਨੇ ਤਸਵੀਰ ਫੇਰ ਦਰਾਜ਼ 'ਚ ਰਖ ਦਿਤੀ।

#

ਸਵੇਰੇ ਉਠ ਦਿਉਲ ਨੇ ਦਿੱਲੀ ਹਰਿਨਾਮੀ ਕੌਰ ਦੇ ਵਕੀਲ ਨੂੰ ਫ਼ੋਨ ਕੀਤਾ। ਉਹਨੇ ਅੱਗੋਂ ਚੰਗੀ ਖ਼ਬਰ ਦਿਤੀ। ਹਰਿਨਾਮੀ ਕੌਰ ਅਜਕਲ ਪੰਜਾਬ 'ਚ ਹੀ ਸੀ ਤੇ ਉਹਨੂੰ ਏਥੇ ਹੀ ਮਿਲਿਆ ਜਾ ਸਕਦਾ ਸੀ।

"ਦਿਉਲ ਸਾਹਿਬ", ਵਕੀਲ ਨੇ ਦਸਿਆ, "ਮਾਤਾ ਜੀ ਇਤਿਹਾਸਕ ਗੁਰਦਵਾਰਿਆਂ ਦੀ ਯਾਤਰਾ 'ਚ ਨਿਕਲੇ ਹੋਏ ਨੇ",

"ਏਸ ਉਮਰੇ ?"

"ਉਹ ਨਿਚੱਲੇ ਨਹੀਂ ਬਹਿ ਸਕਦੇ। ਕਹਿੰਦੇ ਨੇ, ਬਹਿ ਗਈ ਤਾਂ ਰਹਿ ਗਈ। ਮੈਂ ਉਹਨਾਂ ਨੂੰ ਕਹਿ ਦਿਆਂਗਾ। ਤੁਹਾਨੂੰ ਮਿਲਦੇ ਆਣ। ਤੁਹਾਨੂੰ ਕਿਤੋਂ ਫ਼ੋਨ ਕਰ ਲੈਣਗੇ ਜਾਂ ਕਰਵਾ ਲੈਣਗੇ। ਤੁਹਾਡਾ ਨੰਬਰ ਮੇਰੇ ਕੋਲ ਆ ਗਿਐ। ਇਹ ਮੈਂ ਉਹਨਾਂ ਨੂੰ ਦੇ ਦਿਆਂਗਾ।"

"ਬੜੀ ਬਹਾਦਰ ਔਰਤ ਏ..."

"ਕੋਈ ਸ਼ੱਕ ਨਹੀਂ। ਮੈਨੂੰ ਵੀ ਉਹਨਾਂ ਤੋਂ ਹੀ ਹੌਸਲਾ ਮਿਲਿਐ।"

ਦਿਉਲ ਪਟਿਆਲੇ ਨੂੰ ਨਿਕਲਣ ਹੀ ਲੱਗਾ ਸੀ ਕਿ ਬੱਗੇ ਦਾ ਫ਼ੋਨ ਆ ਗਿਆ। ਉਹਨੇ ਗਿਲਾ ਕੀਤਾ,

"ਭਾਈ ਸਾਹਿਬ, ਤੁਸੀਂ ਸਿੱਧੇ ਕਿਉਂ ਨਿਕਲ ਗਏ। ਮੈਂ ਸ਼ਕੁੰਤਲਾ ਨੂੰ ਕਹਿ ਕੇ ਗਿਆ ਸਾਂ। ਰਾਤ ਏਥੇ ਹੀ ਟਿੱਕ ਜਾਂਦੇ। ਮੈਂ ਸਤ ਵਜੇ ਵਾਪਸ ਪਹੁੰਚ ਗਿਆ ਸਾਂ।"

"ਬੱਗਾ ਸਾਹਿਬ, ਮੈਂ ਛੇਤੀ ਵਿਹਲਾ ਹੋ ਗਿਆ ਸਾਂ, ਸੋਚਿਆ, ਸਿੱਧਾ ਹੀ ਨਿਕਲ ਜਾਵਾਂ। ਕਲ੍ਹ ਆਵਾਂਗਾ ਤੁਹਾਡੇ ਕੋਲ।"

"ਅੰਮ੍ਰਿਤਸਰ ਦਾ ਕੰਮ ਹੋ ਗਿਆ ਸੀ ?"

"ਪੂਰਾ ਨਹੀਂ। ਭਿੱਖੀਵਿੰਡ ਨਹੀਂ ਜਾ ਸਕਿਆ, ਨਾ ਹੀ ਭਕਨੇ। ਤੁਹਾਡੇ ਅਜਾਇਬ ਸਿੰਘ ਨੇ ਬੜੀ ਮਦਦ ਕੀਤੀ।"

"ਉਹ ਬੰਦਾ ਕਾਰਾਮਦ ਏ। ਭਿੱਖੀਵਿੰਡ ਵੀ ਉਹਨੂੰ ਨਾਲ ਲੈ ਜਾਣਾ। ਓਥੇ ਜੋ ਕੁਝ ਵੀ ਹੋਇਆ ਸੀ, ਉਹਨੇ ਕਵਰ ਕੀਤਾ ਸੀ। ਉਹਨੂੰ ਸਭ ਕਾਸੇ ਦੀ ਜਾਣਕਾਰੀ ਜੇ। ਬਲਵਿੰਦਰ ਨੂੰ ਵੀ ਜਾਣਦੈ।"

ਦਿਉਲ ਨੇ ਦਸਿਆ, ਉਹਨੂੰ ਅਖ਼ਬਾਰਾਂ 'ਚ ਕੀਤੀ ਅਪੀਲ ਦੇ ਜਵਾਬ 'ਚ ਤਸਵੀਰਾਂ ਤੇ ਜਾਣਕਾਰੀ ਪੁਜਣੀ ਸ਼ੁਰੂ ਹੋ ਗਈ ਏ।

"ਢੇਰ ਲਗ ਗਿਐ ਤਸਵੀਰਾਂ ਦਾ", ਉਸ ਦਸਿਆ, "ਕਿਸੇ ਨੇ ਕਿਸੇ ਖਾਲੜੇ ਦੀਆਂ ਤਸਵੀਰਾਂ ਵੀ ਘੱਲੀਆਂ ਨੇ। ਇਹ ਕੌਣ ਏ ?"

"ਜਸਵੰਤ ਸਿੰਘ ਖਾਲੜਾ। ਉਹਨੂੰ ਵੀ ਸ਼ਹੀਦ ਹੀ ਸਮਝੋ। ਅੰਮ੍ਰਿਤਸਰ ਕਿਸੇ ਬੈਂਕ 'ਚ ਕੰਮ ਕਰਦਾ ਸੀ। ਇਕ ਦਿਨ ਜੋਸ਼ ਆ ਗਿਆ। ਪੁਲਸ ਨੇ ਜਿਹੜੇ ਸੈਂਕੜੇ ਸਿੱਖ ਨੌਜਵਾਨ ਗ਼ਾਇਬ ਕਰ ਦਿਤੇ ਸਨ, ਉਹ ਉਹਨਾਂ ਦਾ ਖੁਰਾ ਨੱਪਣ ਲਗ ਪਿਆ। ਪੁਲਸ ਲਈ ਖ਼ਤਰਾ ਬਣ ਗਿਆ। ਪੁਲਸ ਨੇ ਉਹਨੂੰ ਵੀ ਠੱਪ ਦਿਤਾ। ਅੱਜ ਤਕ ਉਹਦਾ ਧੂੰਅ ਨਹੀਂ ਨਿਕਲਣ ਦਿਤਾ। ਛੋਟੇ-ਮੋਟੇ ਕੇਸ ਚਲ ਰਹੇ ਨੇ। ਲੰਮੀ ਕਹਾਣੀ ਏ।

ਕਲ੍ਹ ਆਉਗੇ ਤਾਂ ਸੁਣਾਵਾਂਗਾ। ਮੇਰੇ ਕੋਲ ਬੜਾ ਮਸਾਲਾ ਏ ਉਹਦੇ ਬਾਰੇ। ਮੇਰੇ ਕਈ ਕਾਲਮਾਂ 'ਚ ਉਹਦਾ ਜ਼ਿਕਰ ਆਇਐ। ਚਲੋ ਅੱਜ ਹੋ ਆਵੋ ਪਟਿਆਲੇ। ਓਥੇ ਕੀ ਕਰਨਾ ਜੇ ?"

"ਇਕ ਨਕਸਲੀ ਕਵੀ ਦੀ ਕਿਸੇ ਖੋਜਣ ਨੂੰ ਮਿਲਣੈਂ।"

"ਮਿਲ ਆਓ। ਕਵੀ ਪਾਸ਼ ਤਾਂ ਨਹੀਂ ?"

"ਉਹੀਉ ਹੀ ਏ।"

"ਠੀਕ ਏ। ਚੰਗਾ ਕਵੀ ਸੀ। ਏਥੇ ਜਾਲੰਧਰ ਵੀ ਘੁੰਮਦਾ ਫਿਰਦਾ ਰਿਹੈ। ਕਾਫ਼ੀ ਸਮਾਂ ਉਹਦਾ ਏਥੋਂ ਦੇ ਕਾਫ਼ੀ ਹਾਊਸ 'ਚ ਬੀਤਦਾ ਸੀ। ਮੈਂ ਤਾਂ ਚਾਹ ਪੀਣ ਵਾਲਾ ਸਾਂ..."

#

ਜਵੰਦ ਸਿੰਘ ਨੇ ਨਾਭੇ ਵਾਲਾ ਰਾਹ ਫੜਿਆ। ਉਹਨੇ ਕਿਹਾ, ਇਹ ਰਾਹ ਛੋਟਾ ਏ ਤੇ ਛੇਤੀ ਪਹੁੰਚਾਵੇਗਾ। ਰਾਹ ਦਾ ਤਾਂ ਪਤਾ ਨਹੀਂ, ਸੜਕ ਜ਼ਰੂਰ ਛੋਟੀ ਸੀ। ਇਕਹਿਰੀ। ਆਵਾਜਾਈ ਬੜੀ ਸੀ। ਲਗਦਾ ਸੀ ਇਲਾਕੇ ਦੇ ਸਾਰੇ ਗੱਡੇ ਤੇ ਸਾਰੇ ਟਰੈਕਟਰ ਇਕੋ ਵੇਲੇ ਕਿਤੇ ਛੇਤੀ ਪਹੁੰਚਣ ਦੀ ਧਾਰੀ ਬੈਠੇ ਸਨ। ਹੁਮ-ਹੁਮਾ ਕੇ ਨਿਕਲੇ ਹੋਏ ਸਨ। ਜਵੰਦ ਸਿੰਘ ਰਫ਼ਤਾਰ ਨਾ ਫੜ ਸਕਿਆ। 11 ਵਜੇ ਸ਼ਹਿਰ ਅੰਦਰ ਪਹੁੰਚਣ ਦੀ ਥਾਂ ਉਹ ਮਸਾਂ ਉਹਦੇ ਬਾਹਰਵਾਰ ਹੀ ਪਹੁੰਚ ਸਕਿਆ। ਉਹ ਫ਼ਿਕਰ ਕਰਦੇ ਦਿਉਲ ਨੂੰ ਤਸੱਲੀ ਦੇਣ ਲਗਾ,

"ਬਸ ਜੀ ਪਹੁੰਚੇ ਕਿ ਪਹੁੰਚੇ। ਜਿਸ ਥਾਂ ਅਸੀਂ ਜਾਣੈਂ, ਉਹ ਸ਼ਹਿਰ ਦੇ ਏਸ ਪਾਸਿਉਂ ਨੇੜੇ ਪੈਂਦੀ ਏ। ਮੈਂ ਜੀ ਪਟਿਆਲੇ ਦੀ ਰਗ਼ ਰਗ਼ ਤੋਂ ਵਾਕਿਫ਼ ਹਾਂ। ਬੜਾ ਚਿਰ ਰਿਹਾਂ ਏਥੇ।"

ਲਗਦਾ ਸੀ, ਜਵੰਦ ਸਿੰਘ ਦਾ ਹੱਥ ਸ਼ਹਿਰ ਦੀ ਕਿਸੇ ਗ਼ਲਤ ਰਗ਼ 'ਤੇ ਰਖਿਆ ਗਿਆ ਸੀ। ਪਹਿਲਾਂ ਤਾਂ ਉਹਨੂੰ ਭੁਪਿੰਦਰ ਕੌਰ ਦੀ ਆਬਾਦੀ ਹੀ ਨਾ ਲੱਭੀ ਤੇ ਫੇਰ ਜਦੋਂ ਉਹ ਲੱਭ ਪਈ, ਉਹਦੇ ਨੰਬਰ ਠੀਕ ਨਾ ਪੜ੍ਹੇ ਗਏ। ਆਬਾਦੀ ਅੰਦਰ ਬੜੀਆਂ ਟੱਕਰਾਂ ਮਾਰਨੀਆਂ ਪਈਆਂ। ਅਖ਼ੀਰ ਉਹਨੇ ਗੱਡੀ ਸਚੀ ਮੁਚੀ ਹੀ ਠੀਕ ਘਰ ਅਗੇ ਲਿਆ ਖਲ੍ਹਾਰੀ।

ਦਿਉਲ ਨੇ ਘੜੀ ਵੇਖੀ। ਉਹ ਸਿਰਫ਼ ਅੱਧਾ ਘੰਟਾ ਲੇਟ ਸਨ।

ਉਹ ਗੱਡੀਉਂ ਉਤਰਿਆ ਤੇ ਘਰ ਦਾ ਬਾਹਰਲਾ ਫਾਟਕ ਖੋਲ੍ਹਣ ਲੱਗਾ। ਓਸੇ ਦਮ ਉਹਨੂੰ ਸਾਹਮਣਿਉਂ ਇਕ ਆਟੋ ਆਉਂਦਾ ਦਿਸਿਆ। ਉਹ ਵੀ ਆ ਕੇ ਫਾਟਕ ਅੱਗੇ ਖਲੋ ਗਿਆ। ਉਹਦੇ 'ਚੋਂ ਇਕ ਲੰਮੀ-ਉੱਚੀ, ਪੱਕੇ ਰੰਗ ਦੀ ਨਾਰ ਉਤਰੀ ਤੇ ਦਿਉਲ ਵਲ ਵਧੀ।

"ਸ਼ੁਕਰ ਏ, ਮੈਂ ਲੇਟ ਨਹੀਂ ਹੋਈ", ਉਹਨੇ ਹੇਠ ਲਮਕ ਪਈ ਆਪਣੀ ਕਾਲੀ ਚੁੰਨੀ ਸੰਭਾਲਦਿਆਂ ਆਖਿਆ, "ਮੈਂ ਹੀ ਹਾਂ ਭੁਪਿੰਦਰ। ਤੁਸੀਂ ਦਿਉਲ ਸਾਹਿਬ ਹੋ ਨਾ ? ਮੈਂ ਪਛਾਣ ਲਿਐ ਤੁਹਾਨੂੰ। ਆ ਜਾਓ ਅੰਦਰ।"

ਉਹਨੇ ਪਲ ਨਾ ਗੁਆਇਆ ਤੇ ਅੱਗੇ ਹੋ ਪਈ।

ਦਿਉਲ ਨੇ ਵੇਖਿਆ, ਭੁਪਿੰਦਰ ਸਿੱਧੀ-ਸਾਦੀ ਜਿਹੀ ਕੁੜੀ ਸੀ। ਨਾ ਏਡੀ ਛੋਟੀ ਸੀ, ਨਾ ਏਡੀ ਵਡੀ। ਵਾਲ ਸਿੱਧੇ ਵਾਹੇ ਹੋਏ ਸਨ ਤੇ ਪਿੱਛੇ ਜੂੜੇ 'ਚ ਸਮੇਟੇ ਹੋਏ ਸਨ। ਮੂੰਹ 'ਤੇ ਕੁਝ ਵੀ ਨਹੀਂ ਸੀ ਮਲਿਆ ਹੋਇਆ। ਲਿਪਸਟਿਕ ਤਕ ਵੀ ਨਹੀਂ ਸੀ ਲਾਈ ਹੋਈ। ਕੋਈ ਗਹਿਣਾ ਵੀ ਨਹੀਂ ਸੀ ਪਾਇਆ ਹੋਇਆ। ਅੱਖਾਂ ਉਹਦੀਆਂ ਮੋਟੀਆਂ ਸਨ ਤੇ ਉਹਨਾਂ 'ਚ ਕਜਲੇ ਦੀ ਬਰੀਕ ਜਿਹੀ ਤਾਰ ਸੀ। ਇਹਦੇ ਨਾਲ ਉਹਦੀ ਸਮੁੱਚੀ ਸਾਦਗੀ ਨੂੰ ਜਿਵੇਂ ਬਾਂਕੜੀ ਲਗੀ ਹੋਈ ਸੀ।

"ਮੈਂ ਤੁਹਾਡੀਆਂ ਦੋਵੇਂ ਇੰਟਰਵਿਊਆਂ ਪੜ੍ਹੀਆਂ ਸਨ", ਪਿੱਛੇ ਵੇਖਦਿਆਂ ਉਹਨੇ ਆਖਿਆ, "ਪਾਸ਼ ਨੂੰ ਵੀ ਆਪਣੀ ਗੈਲਰੀ 'ਚ ਰੱਖਣ ਲਗੇ ਹੋ ?"

"ਅਜੇ ਤਾਂ ਇਹ ਹੀ ਸੋਚ ਰਿਹਾਂ।"

ਭੁਪਿੰਦਰ ਨੇ ਬਾਹਰੋਂ ਬਰਾਂਡੇ ਵਾਲਾ ਬੂਹਾ ਖੋਲ੍ਹਿਆ। ਉਹ ਉਹਦੇ ਡਰਾਇੰਗ-ਰੂਮ 'ਚ ਖੁੱਲ੍ਹਿਆ। ਜਿਹੜਾ ਸੋਫ਼ਾ ਬੂਹੇ ਕੋਲ ਕਰਕੇ ਸੀ, ਦਿਉਲ ਨੂੰ ਉਹਨੇ ਉਹਦੇ 'ਤੇ ਹੀ ਬਿਠਾ ਦਿਤਾ।

"ਦਿਉਲ ਸਾਹਿਬ, ਪਾਸ਼ ਜੋ ਕੁਝ ਵੀ ਲਿਖਦਾ ਸੀ, ਤੰਦੂਰੀ ਹੁੰਦਾ ਸੀ", ਉਹਨੇ ਏਧਰ-ਓਧਰ ਦੀ ਗੱਲ ਨਾ ਕੀਤੀ ਤੇ ਸਿੱਧੀ ਅੱਜ ਦੇ ਵਿਸ਼ੇ 'ਤੇ ਆ ਗਈ। "ਤਪਿਆ ਹੋਇਆ। ਲੂਸਦਾ। ਸਮਝੋ, ਆਵੇ 'ਚੋਂ ਕਢਿਆ ਗਿਆ ਹੁੰਦਾ। ਉਹਦਾ ਇਕ ਸ਼ੇਅਰ ਸੀ :

*ਮਰਨ ਦਾ ਇਕ ਹੋਰ ਵੀ ਢੰਗ ਹੁੰਦਾ ਹੈ*
*ਮੌਤ ਦੇ ਚਿਹਰੇ ਤੋਂ ਚੁਕ ਦੇਣਾ ਨਕਾਬ।*
*ਅਤੇ ਜ਼ਿੰਦਗੀ ਦੀ ਚਾਰ-ਸੌ-ਵੀਹ ਨੂੰ*
*ਸਰੇ ਆਮ ਬੇ-ਪਰਦ ਕਰ ਦੇਣਾ।*

ਭੁਪਿੰਦਰ ਨੇ ਦਿਉਲ ਵਲ ਵੇਖਿਆ। ਸ਼ੇਅਰ ਨੇ ਉਹਦੇ ਮੂੰਹ 'ਤੇ ਕੋਈ ਪ੍ਰਭਾਵ ਨਹੀਂ ਸੀ ਛਡਿਆ। ਬੇਪਰਵਾਹ ਹੋ ਉਹ ਬੋਲੀ ਗਈ,

"ਪਾਸ਼ ਬਹੁਤ ਚੰਗਾ ਕਵੀ ਸੀ, ਮਹਾਨ ਕਵੀ ਨਹੀਂ ਸੀ। ਮਹਾਨ ਵਿਸ਼ੇਸ਼ਣ ਨਾਲ ਪਾਸ਼ ਨੂੰ ਆਪ ਵੀ ਚਿੜ੍ਹ ਸੀ। ਉਹ ਆਪ ਕਿਹਾ ਕਰਦਾ ਸੀ, ਸਮਝ ਲਓ ਕਿ ਪਾਸ਼ ਅੱਛੀ, ਨਰੋਈ ਕਵਿਤਾ ਲਿਖਦੈ, ਮਹਾਨ ਕਵਿਤਾ ਨਹੀਂ ਲਿਖਦਾ। ਉਹਦਾ ਲਿਖਣ ਦਾ ਵੀ ਆਪਣਾ ਅੰਦਾਜ਼ ਸੀ ਤੇ ਸੁਣਾਣ ਦਾ ਵੀ। ਸੁਣਾਣ ਵੇਲੇ ਉਹ ਇਹ ਨਹੀਂ ਸੀ ਕਹਿੰਦਾ ਕਿ ਇਕ ਕਵਿਤਾ ਅਰਜ਼ ਕਰਨ ਲਗਿਆਂ। ਹਮੇਸ਼ਾ ਕਹਿੰਦਾ ਸੀ, ਕਵਿਤਾ ਹੁਕਮ ਕੀਤੀ ਏ..."

"ਪਾਸ਼ ਉਹਦਾ ਨਾਂ ਸੀ ਕਿ ਤਖ਼ਲੱਸ ?" ਦਿਉਲ ਨੇ ਟੋਕ ਦਿਤਾ। ਉਹਨੂੰ ਸ਼ਾਇਰੀ ਤੋਂ ਸ਼ਖਸੀਅਤ ਵਲ ਲਿਆਉਣ ਲਗਾ।

"ਨਾ ਨਾਂ ਸੀ, ਨਾ ਤਖ਼ਲੱਸ। ਇਸ ਸਿਲਸਲੇ 'ਚ ਮੈਂ ਥੋੜੀ ਜਿਹੀ ਖੋਜ ਕੀਤੀ ਏ। ਉਹਦਾ ਅਸਲ, ਮਾਪਿਆਂ ਦਾ ਰਖਿਆ ਨਾਂ ਅਵਤਾਰ ਸਿੰਘ ਸੀ। ਸੰਧੂ ਵੀ ਨਾਲ ਲਗ

ਗਿਆ। ਉਹਦੀ ਗੋਤ ਜੋ ਸੀ। ਮਾਮਲਾ ਮਨ ਦੇ ਮੋਹੇ ਜਾਣ ਦਾ ਸੀ। ਕੋਈ ਕਹਿੰਦੈ, ਪਾਸ਼ ਦੀ ਇਕ ਉਸਤਾਨੀ ਹੁੰਦੀ ਸੀ, ਪ੍ਰਕਾਸ਼ ਕੌਰ ਨਾਂ ਦੀ। ਉਹ ਉਹਨੂੰ ਬੜੀ ਚੰਗੀ ਲਗਦੀ ਸੀ। ਉਹਨੇ ਉਹਦੇ ਨਾਂ ਨੂੰ ਛੋਟਾ ਕਰਕੇ ਰਖ ਲਿਆ। ਕੋਈ ਹੋਰ ਇਹ ਕਹਿੰਦੈ ਕਿ ਜਾਲੰਧਰ ਟੀ.ਵੀ. 'ਤੇ ਪ੍ਰਕਾਸ਼ ਨਾਂ ਦੀ ਇਕ ਅਨਾਊਂਸਰ ਹੁੰਦੀ ਸੀ। ਉਹ ਏਨੀ ਸੁਹਣੀ ਹੁੰਦੀ ਸੀ ਕਿ ਦਿੱਸ ਪੈਣ 'ਤੇ ਅੱਖਾਂ ਝਮਕਣੋਂ ਹੱਟ ਜਾਂਦੀਆਂ ਸਨ। ਸੋ, ਪਾਸ਼ ਦੇ ਨਾਂ ਦਾ ਪਾਸ਼ ਇਹਨਾਂ ਦੋਵਾਂ 'ਚੋਂ ਕਿਸੇ ਇਕ ਪ੍ਰਕਾਸ਼ ਦੇ ਨਾਂ 'ਚੋਂ ਲਿਆ ਗਿਐ।"

ਭੁਪਿੰਦਰ ਦੀ ਬੋਲਣ ਦੀ ਸ਼ੈਲੀ ਕਿਸੇ ਲੈਕਚਰ ਦੇਣ ਵਾਲੇ ਵਰਗੀ ਸੀ। ਸਭ ਕੁਝ ਤਰਾਸ਼ ਕੇ ਜਾਂ ਗਲੇਫ਼ ਕੇ ਕਹਿੰਦੀ ਸੀ। ਜ਼ੋਰ ਦੇਣ ਲਈ ਹੱਥ ਹਿਲਾਉਂਦੀ ਸੀ। ਬੋਲਦਿਆਂ-ਬੋਲਦਿਆਂ ਪਲ ਕੁ ਪਲ ਲਈ ਗੁਆਚ ਜਾਂਦੀ ਸੀ। ਹੁਣ ਉਹਦੀ ਚੁੰਨੀ ਫੇਰ ਭੁੰਝੇ ਲਗੀ ਹੋਈ ਸੀ। ਉਹ ਉਹਦਾ ਧਿਆਨ ਨਾ ਕਰਦੀ ਹੋਈ ਬੋਲਦੀ ਗਈ,

"ਇਹਦਾ ਇਹ ਮਤਲਬ ਨਹੀਂ ਜੇ ਕਿ ਪਾਸ਼ ਇਸ਼ਕੀਆ ਕਵਿਤਾ ਲਿਖਦਾ ਸੀ। ਉਹ ਆਪਣੇ ਸਮੇਂ ਦਾ ਸ਼ਿਵ ਕੁਮਾਰ ਨਹੀਂ ਸੀ। ਜੋ ਇਸ਼ਕੀਆ ਕਵਿਤਾ ਉਹਨੇ ਲਿਖੀ, ਉਹ ਹੋਰ ਤਰ੍ਹਾਂ ਦੀ ਹੁੰਦੀ ਸੀ। ਕੀ ਫ਼ਰਕ ਸੀ, ਇਹਦੀ ਉਹਨੇ ਆਪ ਉਸ ਚਿੱਠੀ 'ਚ ਵਿਆਖਿਆ ਕੀਤੀ, ਜਿਹੜੀ ਉਹਨੇ ਆਪਣੇ ਬਾਪੂ ਸੋਹਨ ਸਿੰਘ ਸੰਧੂ ਨੂੰ ਲਿਖੀ ਸੀ। ਐਨ ਉਹਦੇ ਸ਼ਬਦ ਤਾਂ ਮੈਨੂੰ ਯਾਦ ਨਹੀਂ। ਉਹਨਾਂ ਲਈ ਕੋਈ ਕਿਤਾਬ ਵੇਖਣੀ ਪਏਗੀ। ਪਰ ਜੋ ਉਹਨੇ ਲਿਖਿਆ ਸੀ, ਉਹ ਇਸ ਭਾਵ ਦਾ ਸੀ :

"ਸ਼ਿਵ ਕੁਮਾਰ ਦੀ ਕਵਿਤਾ ਲੋਕਾਂ ਨੂੰ ਛੇਤੀ ਹੀ ਭੁੱਲ ਜਾਏਗੀ ਕਿਉਂਕਿ ਉਹਨੇ ਸਿਰਫ਼ ਕੁੜੀਆਂ ਨਾਲ ਇਸ਼ਕ ਕੀਤਾ ਸੀ। ਮੇਰੀ ਕਵਿਤਾ ਲੋਕਾਂ ਨੂੰ ਯਾਦ ਰਹੇਗੀ, ਕਿਉਂਕਿ ਮੇਰਾ ਇਸ਼ਕ ਸਮੁੱਚੀ ਜ਼ਿੰਦਗੀ ਨਾਲ ਰਿਹਾ ਹੈ, ਜਿਸ 'ਚ ਕੁੜੀਆਂ ਦਾ ਇਸ਼ਕ ਵੀ ਸ਼ਾਮਲ ਹੈ..."

"ਉਹਦੇ ਕੋਈ ਇਸ਼ਕੀਆ ਸ਼ੇਅਰ ਚੇਤੇ ਜੇ ?"

"ਪਾਸ਼ ਦਾ ਕੋਈ ਇਸ਼ਕੀਆ ਸ਼ੇਅਰ ਯਾਦ ਨਹੀਂ ਆ ਰਿਹਾ। ਵੈਸੇ ਵੀ ਉਹ ਹੋਰ ਤਰ੍ਹਾਂ ਦੀ ਸ਼ਾਇਰੀ ਕਰਦਾ ਸੀ। ਖ਼ੈਰ ਕੁਝ ਸਤਰਾਂ ਯਾਦ ਆ ਹੀ ਰਹੀਆਂ ਨੇ..."

*ਤੂੰ ਇਸ ਤਰ੍ਹਾਂ ਕਿਉਂ ਨਹੀਂ ਬਣ ਜਾਂਦੀ*<br>
*ਜਿਵੇਂ ਮੂੰਹ-ਜ਼ਬਾਨੀ ਗੀਤ ਹੁੰਦੇ ਨੇ*<br>
*ਹਰ ਵਾਰੀ ਤੈਨੂੰ ਫੱਟੀ ਵਾਂਗ ਲਿਖਣਾ ਕਿਉਂ ਪੈਂਦਾ ਹੈ ?*

"ਇਸ਼ਕੀਆ ਸ਼ੇਅਰ ਉਹਦੇ ਬਸ ਏਸ ਤਰ੍ਹਾਂ ਦੇ ਹੁੰਦੇ ਸਨ। ਮੂੰਹ 'ਤੇ ਨਹੀਂ ਸਨ ਚੜ੍ਹਦੇ। ਸ਼ਾਇਦ ਏਸ ਕਰਕੇ ਕਿ ਉਹ ਸੁਛੰਦ ਨਹੀਂ ਸਨ ਹੁੰਦੇ।"

"ਤੁਹਾਨੂੰ ਤਾਂ ਵਾਹ-ਵਾਹ ਯਾਦ ਨੇ।"

"ਏਸ ਕਰਕੇ ਕਿ ਮੈਂ ਹਰ ਵਕਤ ਉਹਨਾਂ ਨਾਲ ਹੀ ਲੱਗੀ ਰਹਿਨੀ ਏਂ। ਆਪ ਵੀ ਲਿਖਦੀ ਹਾਂ, ਏਸੇ ਹੀ ਸ਼ੈਲੀ 'ਚ। ਹੁਣ ਸੁਛੰਦ ਕਵਿਤਾ ਦੇ ਸਮੇਂ ਨਹੀਂ ਰਹੇ।"

ਭੁਪਿੰਦਰ ਆਪੇ ਹੀ ਕਿਤੇ ਵਿਚੋਂ ਸ਼ੁਰੂ ਹੋ ਗਈ ਸੀ। ਦਿਉਲ ਦੇ ਮਨ 'ਚ ਕਵੀ ਦੀ ਪੂਰੀ ਤਸਵੀਰ ਨਹੀਂ ਸੀ ਬਣ ਰਹੀ। ਉਹਨੇ ਫ਼ਰਮਾਇਸ਼ ਕੀਤੀ,

"ਭੁਪਿੰਦਰ ਜੀ, ਕੁਝ ਉਹਦੀ ਜ਼ਿੰਦਗੀ 'ਤੇ ਵੀ ਰੋਸ਼ਨੀ ਪਾਉ। ਸਾਰੇ ਪੱਖਾਂ 'ਤੇ। ਫੇਰ ਮੈਨੂੰ ਤੁਹਾਡੀਆਂ ਇਹਨਾਂ ਗੱਲਾਂ ਦੀ ਸਮਝ ਹੋਰ ਵੀ ਚੰਗੀ ਆਏਗੀ।"

"ਚਲੋ ਇੰਜ ਹੀ ਸਹੀ", ਭੁਪਿੰਦਰ ਮੰਨ ਗਈ। "ਪਾਸ ਨੇ ਜ਼ਿੰਦਗੀ ਦੀ ਖੇਡ ਬਹੁਤਾ ਚਿਰ ਨਾ ਖੇਡੀ", ਭੁਪਿੰਦਰ ਨੇ ਆਵਾਜ਼ ਕੁਝ ਨੀਵੀਂ ਕਰਦਿਆਂ ਤੇ ਖਿਸਕ ਰਹੀ ਚੁੰਨੀ ਨੂੰ ਮੋਢੇ 'ਤੇ ਸੁਟਦਿਆਂ ਸ਼ੁਰੂ ਕੀਤਾ, "ਉਹਦਾ ਜਨਮ 1950 ਦਾ ਹੈ, ਪਾਕਿਸਤਾਨ ਬਣਨ ਤੋਂ ਤਿੰਨ ਸਾਲ ਬਾਅਦ ਦਾ। ਮਾਰਚ 1988 'ਚ ਉਹ ਕਤਲ ਵੀ ਹੋ ਗਿਆ। ਵਿਚਾਰੇ ਨੂੰ ਝੁੱਗੇ 'ਚੋਂ ਅਠੱਤੀ ਸਾਲ ਮਿਲੇ। 1969 'ਚ ਉਹ ਨਕਸਲੀਆਂ ਨਾਲ ਰਲਿਆ। 1990 'ਚ ਇਕ ਝੂਠੇ ਕੇਸ 'ਚ ਉਹਦੀ ਗ੍ਰਿਫ਼ਤਾਰੀ ਹੋਈ। ਸੰਨ 1974 'ਚ ਉਹ ਦੇਸੋਂ ਬਾਹਰ ਚਲਾ ਗਿਆ। ਪਹਿਲੋਂ ਜਰਮਨੀ। ਫੇਰ ਬਰਤਾਨੀਆ ਤੇ ਅੱਗੋਂ ਫੇਰ ਅਮਰੀਕਾ। ਗ਼ੈਰ-ਕਾਨੂੰਨੀ ਢੰਗ ਨਾਲ। ਵਿੱਚ-ਵਿੱਚ ਉਹ ਵਤਨਾਂ ਦੇ ਗੇੜੇ ਵੀ ਕਢਦਾ ਰਿਹਾ। ਉਹਦੇ ਜਿਊਂਦੇ-ਜੀਅ ਉਹਦੇ ਤਿੰਨ ਸੰਗ੍ਰਹਿ ਛਪੇ। ਪਹਿਲੋਂ *ਲੋਹ ਕਥਾ*। ਫੇਰ *ਉਡਦੇ ਬਾਜਾਂ* ਮਗਰ। ਤੇ ਫੇਰ *ਸਾਡੇ ਸਮਿਆਂ* 'ਚ। ਉਹਦਾ ਅਣ-ਛਪਿਆ ਕਲਾਮ ਬਾਅਦ 'ਚ ਉਹਦੇ ਦੋਸਤਾਂ ਨੇ ਛਪਵਾਇਆ..."

"ਵਿਚਾਰਾ ਬੜਾ ਥੋੜਾ ਜੀਵਿਆ !?"

"ਬਹੁਤ ਹੀ ਥੋੜਾ। ਜ਼ਰਾ ਸੋਚੋ, ਜੇ ਉਹ ਹੋਰ ਜਿਊਂਦਾ ਰਹਿੰਦਾ ਤਾਂ ਕਿਹੋ ਜਿਹੀ ਕਵਿਤਾ ਲਿਖਦਾ। ਦਿਉਲ ਸਾਹਿਬ, ਸ਼ਾਇਰ ਦੀ ਉਮਰ ਲੰਮੀ ਹੋਣੀ ਚਾਹੀਦੀ ਏ..."

"ਭੁਪਿੰਦਰ ਜੀ, ਸ਼ਾਇਰ ਦੀ ਹੀ ਕਿਉਂ ? ਉਮਰ ਲੰਮੀ ਤਾਂ ਸਭ ਦੀ ਹੋਣੀ ਚਾਹੀਦੀ ਏ..."

"ਚਲੋ ਸਭ ਦੀ ਹੀ ਹੋਵੇ। ਪਰ ਸ਼ਾਇਰ ਦੀ ਜ਼ਰੂਰ ਹੋਵੇ। ਵੈਸੇ ਤਾਂ ਸ਼ਾਇਰ ਮਰ ਕੇ ਵੀ ਜਿਊਂਦਾ ਰਹਿੰਦੈ। ਓਸ ਸਭ ਕੁਝ 'ਚ, ਜੋ ਉਹ ਪਿੱਛੇ ਰਹਿ ਗਿਆਂ ਲਈ ਤੇ ਅੱਗੋਂ ਆਉਣ ਵਾਲਿਆਂ ਲਈ ਛਡ ਜਾਂਦੈ। ਪਾਸ਼ ਵੀ ਬੜਾ ਕੁਝ ਛਡ ਗਿਐ...ਉਹਦੀ ਮਾਨਤਾ ਉਹਦੇ ਚਲੇ ਜਾਣ ਬਾਅਦ ਹੀ ਨਹੀਂ, ਉਹਦੇ ਜਿਉਂਦੇ-ਜੀਅ ਵੀ ਹੋ ਗਈ ਸੀ। ਜਿਸ ਮਹਿਫ਼ਲ ਜਾਂ ਕਵੀ ਦਰਬਾਰ 'ਚ ਉਹ ਪਹੁੰਚਦਾ, ਉਹਦਾ ਰੰਗ ਬਦਲ ਜਾਂਦਾ। ਬੜੀ ਵਾਰੀ ਇੰਜ ਵੀ ਹੋਇਆ ਕਿ ਜਿਵੇਂ ਹੀ ਉਹਨੇ ਕਵਿਤਾ ਪੜ੍ਹੀ ਜਾਂ ਹੁਕਮ ਕੀਤੀ ਤੇ ਬਾਹਰ ਨਿਕਲ ਟੁਰਿਆ, ਸਰੋਤਿਆਂ ਦੀਆਂ ਢਾਣੀਆਂ ਉਹਦੇ ਮਗਰ ਟੁਰ ਪਈਆਂ। ਰਾਹ 'ਚ ਫ਼ਰਮਾਇਸ਼ ਕਰਦੀਆਂ ਗਈਆਂ, ਕੁਝ ਹੋਰ ਸੁਣਾ ਜਾਓ। ਪਾਸ਼ ਦੀ ਇਕ ਕਵਿਤਾ ਹੁੰਦੀ ਸੀ, *ਘਾਹ*। *ਮੈਂ ਘਾਹ ਹਾਂ। ਤੁਹਾਡੇ ਹਰ ਕੀਤੇ-ਕਰਾਏ 'ਤੇ ਉੱਗ ਆਵਾਂਗਾ...।* ਕਵਿਤਾ ਉਹਨੇ ਪਹਿਲੀ ਵਾਰ ਏਸ ਤਰ੍ਹਾਂ ਹੀ ਸਰੋਤਿਆਂ ਦੀ ਇਕ ਢਾਣੀ ਨੂੰ ਸੁਣਾਈ ਸੀ। ਸੜਕ ਦੇ ਇਕ ਪਾਸੇ ਖਲੋ ਕੇ। ਕੋਲੋਂ ਲਾਰੀਆਂ ਲੰਘ ਰਹੀਆਂ ਸਨ। ...ਪਾਸ਼ ਨੂੰ ਏਸ ਤਰ੍ਹਾਂ ਦੀ ਚਾਹਤ ਚੰਗੀ ਲਗਦੀ ਸੀ। ਇਹਦਾ ਉਹਨੂੰ ਮਾਣ ਵੀ ਹੁੰਦਾ ਸੀ। ਜਿਹੜੀ ਚਿੱਠੀ ਉਹਨੇ ਆਪਣੇ ਬਾਪੂ ਨੂੰ ਲਿਖੀ ਸੀ – ਉਹੀਓ ਇਸ਼ਕੀਆ ਕਵਿਤਾ ਵਾਲੀ – ਉਸ 'ਚ ਪਾਸ਼ ਨੇ ਇਸ ਗੱਲ ਦਾ ਜ਼ਿਕਰ ਵੀ ਕੀਤਾ ਸੀ – ਇਹ ਚਿੱਠੀ ਬੜੀ ਲੰਮੀ ਸੀ – ਉਸਨੇ ਕੁਝ ਇਸ ਭਾਵ ਦਾ ਲਿਖਿਆ ਸੀ ਇਸ ਚਿੱਠੀ 'ਚ : ਅਣਗਿਣਤ ਸਾਹਿਤਕਾਰਾਂ ਨੇ, ਜਿਨ੍ਹਾਂ ਲਿਖਣ ਨੂੰ

ਫ਼ੈਸ਼ਨ ਸਮਝਿਆ, ਸਾਲਾਂ-ਬੱਧੀ ਕਲਮ-ਘਸਾਈ ਕੀਤੀ। ਅੱਜ ਉਹ ਸਭ ਨੂੰ ਵਿਸਰੇ ਹੋਏ ਨੇ। ਪਰ ਤੁਹਾਡਾ 23 ਵਰ੍ਹਿਆਂ ਦਾ ਪੁੱਤਰ ਜਦੋਂ ਕਿਸੇ ਸਮਾਗਮ 'ਚ ਪਹੁੰਚਦੈ, ਹਜ਼ਾਰਾਂ ਲੋਕ ਸਤਿਕਾਰ ਵਜੋਂ ਖਲੋ ਜਾਂਦੇ ਨੇ...ਸੱਚੀ ਗੱਲ ਤਾਂ ਇਹ ਜੇ ਕਿ ਪਾਸ਼ ਦੀ ਕਵਿਤਾ ਰੁੱਸੇ, ਵਿਟਰੇ, ਗੁੱਸਾ-ਖਾਧੇ ਨੌਜਵਾਨਾਂ ਦੀ ਕਵਿਤਾ ਸੀ। ਨੌਜਵਾਨ ਬਹੁਤੇ ਏਸ ਤਰ੍ਹਾਂ ਦੇ ਹੀ ਹੁੰਦੇ ਨੇ।"

"ਮੈਂ ਵੀ ਪੜ੍ਹ ਵੇਖਾਂ ? ਮੈਨੂੰ ਉਹਦੀ ਕੋਈ ਕਿਤਾਬ ਦਿਓ।"

"ਦੇ ਦਿਆਂਗੀ। ਮੇਰੇ ਕੋਲ ਉਹਦੀ ਚੋਣਵੀਂ ਕਵਿਤਾ ਦਾ ਸੰਗ੍ਰਹਿ ਪਿਐ। ਲੈ ਜਾਣਾ। ਮੈਨੂੰ ਉਹ ਨਹੀਂ ਚਾਹੀਦਾ।"

"ਪਾਸ਼ ਦੀਆਂ ਕੋਈ ਤਸਵੀਰਾਂ ਵੀ ਹੈ ਜੇ ?"

"ਖੁੱਲ੍ਹੀਆਂ ਕੋਈ ਨਹੀਂ। ਉਹਦੀਆਂ ਕਿਤਾਬਾਂ ਨੇ। ਉਹਨਾਂ ਦੇ ਕਵਰ 'ਤੇ ਉਹਦੀ ਤਸਵੀਰ ਹੁੰਦੀ ਏ।"

"ਉਹ ਹੀ ਵਿਖਾ ਦਿਓ ਕੋਈ। ਸ਼ਕਲ ਤਾਂ ਵੇਖੀਏ ਮੁੰਡੇ ਦੀ।"

ਭੁਪਿੰਦਰ ਆਪਣੀ ਕਾਲੀ ਚੁੰਨੀ ਸੰਭਾਲਦੀ ਉਠੀ ਤੇ ਪਿਛਲੇ ਬੂਹਿਉਂ ਕਿਤੇ ਅੰਦਰ ਚਲੀ ਗਈ। ਮਿੰਟਾਂ 'ਚ ਉਹ ਕੁਝ ਕਿਤਾਬਾਂ ਚੁਕੀ ਵਾਪਸ ਆ ਗਈ। ਕਿਤਾਬਾਂ ਨੂੰ ਮੇਜ਼ 'ਤੇ ਰਖਦਿਆਂ ਉਹਨਾਂ ਆਵਾਜ਼ ਦਿਤੀ,

"ਬੀਜੀ, ਚਾਹ ਨੂੰ ਕੀ ਹੋ ਗਿਐ ? ਲੈ ਆਉ ਨਾ ਹੁਣ..." ਵੈਸੇ, ਓਸੇ ਸਾਹੇ ਹੀ ਭੁਪਿੰਦਰ ਨੇ ਦਿਉਲ ਨੂੰ ਸੰਬੋਧਨ ਕੀਤਾ, "ਮੈਂ ਤੁਹਾਨੂੰ ਪਾਸ਼ ਦੀਆਂ ਤਸਵੀਰਾਂ ਵੀ ਲੱਭ ਦਿਆਂਗੀ। ਸਾਡੀ ਯੂਨੀਵਰਸਿਟੀ 'ਚ ਇਕ ਬੜੀ ਹੀ ਰੋਚਕ ਹਸਤੀ ਏ। ਸਾਡੇ ਪੱਤਰਕਾਰੀ ਵਿਭਾਗ 'ਚ ਕੰਮ ਕਰਦੀ ਏ। ਉਹਨੂੰ ਬੜੇ ਅਵੱਲੇ ਸ਼ੌਕ ਨੇ। ਉਹਦਾ ਇਕ ਸ਼ੌਕ ਏ, ਹਰ ਕਿਤਾਬ ਦੀ ਸੂਹ ਰਖਣੀ। ਜਿਹੜੀ ਵੀ ਕਿਤਾਬ ਕਿਤੇ ਹੋਰ ਥਾਉਂ ਨਾ ਮਿਲੇ, ਉਹ ਉਹਦੇ ਕਿਸੇ ਖੂੰਝੇ 'ਚੋਂ ਲੱਭ ਜਾਏਗੀ। ਆਪਣੇ ਖ਼ਰਚ 'ਤੇ ਫੋਟੋਸਟੈਟ ਕਰਾ ਦੇਵੇਗੀ ਤੁਹਾਨੂੰ। ਇਹ ਹਸਤੀ ਜਿਊਂਦੀ ਹੀ ਕਿਤਾਬਾਂ ਨਾਲ ਏ। ਜਿਵੇਂ ਨਰਸਰੀ 'ਚ ਬੂਟੇ ਹੀ ਬੂਟੇ ਹੁੰਦੇ ਨੇ, ਏਸ ਹਸਤੀ ਦੇ ਘਰ 'ਚ ਕਿਤਾਬਾਂ ਹੀ ਕਿਤਾਬਾਂ ਨੇ। ਸੌਣ ਵਾਲੇ ਕਮਰੇ 'ਚ ਵੀ ਕਿਤਾਬਾਂ ਦੇ ਢੇਰ ਲੱਗੇ ਹੋਏ ਨੇ। ਕਿਤਾਬਾਂ ਤੋਂ ਬਾਅਦ ਉਹਦਾ ਸ਼ੌਕ ਸਾਹਿਤਕਾਰਾਂ ਦੀਆਂ ਹੱਥ-ਲਿਖਤਾਂ 'ਕੱਠੀਆਂ ਕਰਨਾ ਏ। ਤੇ ਉਹਨਾਂ ਦੀਆਂ ਤਸਵੀਰਾਂ ! ਆਮ ਨਹੀਂ, ਦੁਰਲੱਭ। ਪਾਸ਼ ਦੀਆਂ ਤਸਵੀਰਾਂ ਅਸੀਂ ਉਹਨਾਂ ਤੋਂ ਲੈ ਲਾਂਗੇ।"

"ਉਹਨਾਂ ਨੂੰ ਕਹਿ ਵੇਖੋ। ਕਾਪੀਆਂ ਬਣਵਾਣ ਤੇ ਲੱਭਣ-ਲਭਾਣ ਦਾ ਸਾਰਾ ਖ਼ਰਚ ਮੈਂ ਦੇਵਾਂਗਾ।"

"ਖਰਚ ਦੀ ਗੱਲ ਛੱਡੋ। ਖਰਚ ਕਿੰਨਾ ਕੁ ਹੋਏਗਾ। ਤਸਵੀਰਾਂ ਮਿਲ ਜਾਣਗੀਆਂ। ਮੈਂ ਤੁਹਾਡੇ ਹੋਟਲ ਦੇ ਪਤੇ 'ਤੇ ਭਿਜਵਾ ਦਿਆਂਗੀ।"

ਭੁਪਿੰਦਰ ਨੇ ਸਭ ਤੋਂ ਉਪਰਲੀ ਕਿਤਾਬ ਦਿਉਲ ਨੂੰ ਵਿਖਾਈ।

ਇਸ ਕਿਤਾਬ ਦੇ ਕਵਰ 'ਤੇ ਪਾਸ਼ ਦੀ ਜਿਹੜੀ ਤਸਵੀਰ ਸੀ, ਉਹਨੂੰ ਤਸਵੀਰ ਨਹੀਂ ਸੀ ਕਿਹਾ ਜਾ ਸਕਦਾ। ਸਿਰਫ਼ ਚਿਹਰਾ ਹੀ ਚਿਹਰਾ ਸੀ। ਉਹ ਵੀ ਥਾਂ-ਥਾਂ ਤੋਂ

ਕੱਟਿਆ ਵਿਤਰਿਆ। ਮੱਥਾ, ਮੱਥਾ ਨਹੀਂ ਸੀ। ਠੋਡੀ, ਠੋਡੀ ਨਹੀਂ ਸੀ। ਅੱਧੀਆਂ ਗੱਲ੍ਹਾਂ ਗ਼ਾਇਬ ਸਨ। ਬਾਕੀ ਦਾ ਜੋ ਰਹਿ ਗਿਆ ਸੀ, ਉਹ ਚੰਗਾ ਵਡਾ ਕੀਤਾ ਹੋਇਆ ਸੀ। ਅੱਖਾਂ ਛੋਟੀਆਂ ਸਨ, ਪਰ ਜਿੱਡੀਆਂ ਵੀ ਸਨ, ਸੁਹੰਦੀਆਂ ਸਨ। ਤੱਕਣੀ ਨਾ ਅੰਦਰਵਾਰ ਸੀ, ਨਾ ਬਾਹਰਵਾਰ। ਅਸਾਵੀਆਂ ਕੱਟੀਆਂ ਮੁੱਛਾਂ ਥੱਲਿਉਂ ਪੂਰੇ ਦਿਸਦੇ ਹੋਠਾਂ 'ਤੇ ਘਾਬਰੀ-ਘਾਬਰੀ ਜਿਹੀ ਮੁਸਕਰਾਹਟ ਸੀ। ਦਾੜ੍ਹੀ, ਮੁੱਛਾਂ, ਭਰਵੱਟੇ ਸ਼ਾਹ ਕਾਲੇ ਸਨ। ਸਿਰ ਦਿਸਦਾ ਹੀ ਨਹੀਂ ਸੀ। ਇਸ ਲਈ ਪਤਾ ਨਹੀਂ ਸੀ ਲਗਦਾ, ਉਹਦਾ ਸਿੱਖੀ ਸਰੂਪ ਕਾਇਮ ਸੀ ਕਿ ਨਹੀਂ।

ਦੂਜੀ ਕਿਤਾਬ ਦੇ ਕਵਰ ਤੋਂ ਰਤਾ ਘਟ ਕਾਲਾ ਪਾਸ਼ ਝਾਕ ਰਿਹਾ ਸੀ। ਕੇਸਾਧਾਰੀ ਨਹੀਂ ਸੀ। ਸਿਰ ਦੇ ਵਾਲ ਸੰਘਣੇ ਸਨ ਤੇ ਮੱਥੇ ਤਕ ਆਉਂਦੇ ਸਨ। ਰੰਗ ਕਣਕ-ਵੰਨਾ ਸੀ। ਦਾੜ੍ਹੀ ਮੁੱਛਾਂ ਲਾਪਰੀਆਂ ਹੋਈਆਂ ਸਨ। ਤੱਕਣੀ ਸੁਚੇਤ ਸੀ।

ਦਿਉਲ ਨੇ ਅਗਲੀ ਕਿਤਾਬ ਫੜੀ। ਉਹਦੇ ਕਵਰ ਵਾਲਾ ਪਾਸ਼ ਪੂਰਾ ਦਿੱਸਦਾ ਸੀ। ਸਿਰ 'ਤੇ ਵਾਲ ਘਟ ਸਨ। ਇਸ ਜੋਗ ਨਹੀਂ ਸਨ ਕਿ ਮੱਥੇ ਤਕ ਪਹੁੰਚ ਸਕਣ। ਵੇਖਣੀ ਜਾਣੀ-ਜਾਨਾਂ ਵਾਲੀ ਸੀ।

ਭੁਪਿੰਦਰ ਨੇ ਕਿਤਾਬਾਂ ਹੇਠੋਂ ਇਕ ਰਿਸਾਲਾ ਕਢਿਆ। ਉਸ ਵਿਚ ਪਾਸ਼ ਉਤੇ ਕੋਈ ਲੇਖ ਛਪਿਆ ਹੋਇਆ ਸੀ। ਨਾਲ ਕਵੀ ਦੀਆਂ ਓਸ ਸਮੇਂ ਦੀਆਂ ਤਸਵੀਰਾਂ ਵੀ ਛਪੀਆਂ ਹੋਈਆਂ ਸਨ, ਜਦੋਂ ਅਜੇ ਉਹ ਸਕੂਲੇ ਪੜ੍ਹਦਾ ਸੀ। ਲਵੀ ਜਿਹੀ ਸੂਰਤ ਸੀ। ਸਿਰ 'ਤੇ ਪਟਿਆਲੇਸ਼ਾਹੀ ਪੱਗੜੀ ਸੀ, ਬਰੀਕ ਛਾਪੇ ਵਾਲੀ। ਫ਼ਿੱਕੇ ਰੰਗ ਦੀ। ਹੇਠ ਉਹਦੇ ਕਾਲੀ ਸ਼ਾਹ ਫਿਫ਼ਟੀ ਸੀ। ਇਕ ਹੋਰ ਤਸਵੀਰ ਵਾਲੀ ਪੱਗ ਮਝੈਲੀ ਕਿਸਮ ਦੀ ਸੀ। ਉਹਦੇ 'ਚ ਉਹ ਪਿੰਡ ਦਾ ਮੁੰਡਾ-ਖੁੰਡਾ ਲਗਦਾ ਸੀ।

ਦਿਉਲ ਨੂੰ ਵੱਖ ਵੱਖ ਸਮੇਂ ਦੇ ਪਾਸ਼ ਦੀ ਸ਼ਕਲ-ਸੂਰਤ ਦਾ ਅੰਦਾਜ਼ਾ ਹੋ ਗਿਆ।

"ਆਉ ਪਹਿਲਾਂ ਚਾਹ ਪੀ ਲਓ।"

ਭੁਪਿੰਦਰ ਨੇ ਆਪਣੀ ਮਾਂ ਦੀ ਬਿੜਕ ਰਖੀ ਹੋਈ ਸੀ। ਉਹ ਹੱਥ ਵਿਚ ਟਰੇਅ ਫੜੀ ਕਮਰੇ 'ਚ ਵੜੀ।

"ਬੀਜੀ ਕੀ ਹੋ ਗਿਆ ਸੀ," ਭੁਪਿੰਦਰ ਨੇ ਪੁਛਿਆ।

"ਕੁਝ ਨਹੀਂ। ਗੈਸ ਮੁੱਕ ਗਈ ਸੀ", ਮਾਂ ਨੇ ਹੌਲੀ ਜਿਹੇ ਦਸਿਆ।

ਦਿਉਲ ਨੇ ਵੇਖਿਆ, ਮਾਂ ਕਾਫ਼ੀ ਬਿਰਧ ਤੇ ਮਧਰੀ ਸੀ। ਕੁਝ ਭਾਰੀ ਵੀ। ਸੌਖਾ ਨਹੀਂ ਸੀ ਟੁਰ ਰਹੀ। ਉਹਨੇ ਉਹਦੇ ਹੱਥੋਂ ਟਰੇਅ ਫੜ ਲਿਆ ਤੇ ਮੇਜ਼ 'ਤੇ ਰਖ ਦਿੱਤਾ।

#

"ਭੁਪਿੰਦਰ ਜੀ, ਇਹ ਦੱਸੋ, ਅਸੀਂ ਪਾਸ਼ ਨੂੰ ਸ਼ਹੀਦ ਮੰਨ ਸਕਦੇ ਹਾਂ ?"

"ਜੇ ਪਾਸ਼ ਨੂੰ ਸ਼ਹੀਦ ਮੰਨ ਵੀ ਲਈਏ", ਭੁਪਿੰਦਰ ਨੇ ਪਿਆਲਾ ਬੁੱਲ੍ਹਾਂ ਤੋਂ ਲਾਹੁੰਦਿਆਂ ਜਵਾਬ ਦਿਤਾ, "ਤਾਂ ਉਹ ਇਤਫ਼ਾਕੀਆ ਸ਼ਹੀਦ ਹੋਵੇਗਾ। ਅਸਲ ਸ਼ਹੀਦ ਤਾਂ ਉਹੀਉ ਹੋ ਸਕਦੈ, ਜਿਹੜਾ ਸ਼ਹੀਦੀ ਸਹੇੜੇ। ਸਿਰ ਤਲੀ 'ਤੇ ਧਰ ਨਿਤਰ ਪਵੇ। ਆਪਣੀ ਫਾਹੀ ਨੂੰ

ਚੁੰਮੇ । ਪਾਸ਼ ਤਾਂ ਮੈਦਾਨ ਛਡ ਗਿਆ ਹੋਇਆ ਸੀ । ਬਾਹਰ ਪਹੁੰਚਿਆ ਹੋਇਆ ਸੀ । ਕਿਸੇ ਕੰਮ ਵਾਪਸ ਏਥੇ ਆਇਆ ਤੇ ਪਿੰਡ ਆਪਣੇ ਖੂਹ 'ਤੇ, ਅੰਬੀ ਦੇ ਬੂਟੇ ਹੇਠ, ਘਾਤ 'ਚ ਬੈਠੇ ਅੱਤਵਾਦੀਆਂ ਦੀ ਗੋਲੀ ਦਾ ਸ਼ਿਕਾਰ ਹੋ ਗਿਆ । ਅਸਲੀਅਤ ਤਾਂ ਇਹ ਜੇ । ਫੇਰ ਵੀ ਜੇ ਚਾਹੋ ਤਾਂ ਸ਼ਹੀਦ ਉਹਨੂੰ ਮੰਨ ਸਕਦੇ ਹੋ । ਇਹ ਵੀ ਤਾਂ ਕਿਹਾ ਜਾਂਦੈ ਕਿ ਉਹਨੇ ਜਿਹੜਾ ਅਮਰੀਕਾ ਤੋਂ *ਐਂਟੀ*-47 ਫ਼ਰੰਟ ਨਾਂ ਦਾ ਪਰਚਾ ਕਢਿਆ ਸੀ, ਉਸ 'ਚ ਉਹਨੇ ਭਿੰਡਰਾਂਵਾਲੇ ਨੂੰ ਸਲਵਾਤਾਂ ਸੁਣਾਈਆਂ ਸਨ । ਲਾਅਨਤਾਂ ਪਾਈਆਂ ਸਨ ਉਹਨੂੰ । ਏਥੋਂ ਤਕ ਲਿਖ ਦਿਤਾ ਸੀ ਕਿ ਉਹਦਾ ਸਿੱਖੀ ਨਾਲ ਵਾਸਤਾ ਹੀ ਕੋਈ ਨਹੀਂ ਸੀ । ਏਸੇ ਕਰਕੇ ਹੀ ਪਾਸ਼ ਨੂੰ ਖ਼ਤਮ ਕਰਨ ਦਾ ਫ਼ੈਸਲਾ ਕੀਤਾ ਗਿਆ । ਕੋਈ ਕਹਿੰਦੈ, ਏਥੇ ਤੇ ਕੋਈ ਕਹਿੰਦੈ, ਓਥੇ, ਅਮਰੀਕਾ 'ਚ । ਮੇਰੇ ਕੋਲ ਇਹ ਪਰਚਾ ਨਹੀਂ । ਨਹੀਂ ਤੇ ਮੈਂ ਤੁਹਾਨੂੰ ਵਿਖਾਂਦੀ । ਹੱਥੀਂ ਲਿਖਿਆ ਹੋਇਆ ਸੀ । ਆਪ ਪਾਸ਼ ਦੇ ਹੱਥੀਂ । ਔਹ ਵੇਖੋ, ਇਹ ਉਹ ਘਰ ਜੇ, ਜਿੱਥੇ ਬਹਿ ਕੇ ਪਾਸ਼ ਨੇ ਇਹ ਪਰਚਾ ਲਿਖਿਆ..."

ਭੁਪਿੰਦਰ ਨੇ ਓਸੇ ਲੇਖ ਵਾਲੇ ਰਿਸਾਲੇ 'ਚੋਂ ਉਸ ਘਰ ਦੀ ਤਸਵੀਰ ਵਿਖਾਈ । ਉਹ ਕਿਸੇ ਹਵੇਲੀ ਦੇ ਪਿਛਵਾੜੇ ਬਣਿਆ ਹੋਇਆ ਸੀ । ਇਕ ਜਾਂ ਦੋ ਕਮਰੇ ਸਨ । ਪਾਸੇ ਤੋਂ ਪੌੜੀ ਉਪਰ ਜਾਂਦੀ ਸੀ ।

"ਇਹ ਘਰ ਕੈਲੀਫ਼ੋਰਨੀਆ 'ਚ ਸੀ..." ਭੁਪਿੰਦਰ ਨੇ ਗੱਲ ਪੂਰੀ ਕੀਤੀ ।

"ਏਸ ਤਰ੍ਹਾਂ, ਭੁਪਿੰਦਰ ਜੀ, ਪਾਸ਼ ਸ਼ਹੀਦ ਤਾਂ ਹੋਇਆ ਹੀ । ਉਹਨੇ ਸੰਤ ਭਿੰਡਰਾਂਵਾਲੇ ਦੀ ਅਸੂਲੀ ਪੜਚੋਲ ਕੀਤੀ ਤੇ ਏਸ ਕਰਕੇ ਉਹਨੂੰ ਮਾਰ ਦਿਤਾ ਗਿਆ ।"

"ਇੰਜ ਵੀ ਸੋਚਿਆ ਜਾ ਸਕਦੈ । ਪਰ ਫੇਰ ਵੀ ਮੈਂ ਉਹਨੂੰ ਇਤਫ਼ਾਕੀਆ ਸ਼ਹੀਦ ਹੀ ਮੰਨਾਂਗੀ...ਉਹਦੀ ਇਕ ਕਵਿਤਾ ਦਾ ਸ਼ੇਅਰ ਏ,

*ਨਹੀਂ, ਮੈਂ ਹੁਣ ਇਹ ਤੱਕਣ ਲਈ ਜਿਊਂਦਾ ਨਹੀਂ*
*ਕਿ ਤੁਸੀਂ ਮੈਨੂੰ ਕਿੰਜ ਮਾਰੋਗੇ*

"ਦਿਉਲ ਸਾਹਿਬ, ਪਾਸ਼ ਦਾ ਸ਼ਹੀਦ ਹੋਣ ਦਾ ਕੋਈ ਮਨਸ਼ਾ ਨਹੀਂ ਸੀ । ਮੈਨੂੰ ਪੂਰਾ ਵਿਸ਼ਵਾਸ ਏ ਕਿ ਜੇ ਅੱਜ ਪਾਸ਼ ਜਿਊਂਦਾ ਹੁੰਦਾ ਤੇ ਜੇ ਅਸੀਂ ਇਹੋ ਸ਼ਵਾਲ ਉਹਨੂੰ ਪੁੱਛਦੇ ਤੇ ਉਹਨੇ ਖਿੱਝ ਕੇ ਕਹਿ ਉਠਣਾ ਸੀ, 'ਮੈਂ ਕਿੱਥੋਂ ਦਾ ਸ਼ਹੀਦ ਭਾਈ !?' ਪਾਸ਼ ਆਪ ਕਹਿੰਦਾ ਸੀ, ਮੈਂ ਇਨਕਲਾਬੀ ਨਹੀਂ । ਉਹੀਓ ਚਿੱਠੀ ਜਿਹੜੀ ਉਹਨੇ ਆਪਣੇ ਬਾਪੂ ਨੂੰ ਲਿਖੀ ਸੀ, ਇਸ 'ਤੇ ਵੀ ਰੌਸ਼ਨੀ ਪਾਂਦੀ ਏ । ਕਦੀ-ਕਦੀ ਤਾਂ, ਦਿਉਲ ਸਾਹਿਬ, ਮੈਨੂੰ ਲਗਦੈ, ਉਹ ਚਿੱਠੀ ਉਹਨੇ ਆਪਣੇ ਬਾਪੂ ਨੂੰ ਹੀ ਨਹੀਂ, ਸਾਨੂੰ ਸਭਨਾਂ ਨੂੰ ਵੀ ਲਿਖੀ ਸੀ । ਓਸ ਚਿੱਠੀ 'ਚ ਪਾਸ਼ ਨੇ ਆਪਣੇ ਘਰ ਵਾਲਿਆਂ ਨੂੰ ਹੋੜਿਆ ਸੀ: ਮੇਰੇ ਇਨਕਲਾਬੀ ਹੋਣ ਦਾ ਪ੍ਰਾਪੇਗੰਡਾ ਨਾ ਕਰੋ । ਕਵਿਤਾ ਲਿਖ ਕੇ ਮੈਂ ਕੋਈ ਯੋਧਾ ਨਹੀਂ ਬਣ ਗਿਆ...ਇਹ ਚਿੱਠੀ ਉਹਨੇ ਜੇਲ੍ਹ 'ਚੋਂ ਲਿਖੀ ਸੀ । ਉਸ 'ਚ ਉਹਨੇ ਇਹ ਵੀ ਲਿਖਿਆ ਸੀ ਕਿ ਜੇਲ੍ਹ ਵੀ ਮੈਂ ਆਪ ਮੰਗ ਕੇ ਨਹੀਂ ਸਹੇੜੀ, ਮੇਰੇ ਸਿਰ ਠੋਸੀ

ਗਈ ਏ। ਉਹਨੇ ਇਹ ਵੀ ਲਿਖਿਆ ਸੀ ਕਿ ਜੇ ਮੈਂ ਜੇਲ੍ਹੋਂ ਬਾਹਰ ਹੁੰਦਾ ਤਾਂ ਨਕਸਲੀ ਲਹਿਰ ਨੂੰ ਵੀ ਛੱਡ ਦੇਂਦਾ। ਏਥੇ ਬੈਠਿਆਂ ਮੈਂ ਕੁਝ ਕਹਿਣਾ ਨਹੀਂ ਚਾਹੁੰਦਾ। ਇਹਦੇ ਨਾਲ ਲਹਿਰ ਨੂੰ ਸੱਟ ਵੱਜ ਸਕਦੀ ਏ।"

ਦਿਉਲ ਬੌਂਦਲ ਗਿਆ। ਪੁੱਛਣ ਲਗਾ,

"ਭੁਪਿੰਦਰ ਜੀ, ਜੇ ਇਹ ਸਭ ਕੁਝ ਠੀਕ ਏ ਤਾਂ ਪਾਸ਼ ਹੈ ਕੀ ਸੀ ?"

"ਦਿਉਲ ਸਾਹਿਬ, ਪਾਸ਼ ਕਵੀ ਸੀ। ਨੌਜਵਾਨ ਕਵੀ। ਵੱਖਰੀ ਸੁਰ ਵਾਲਾ ਕਵੀ। ਰੋਸ ਤੇ ਰੰਜਸ਼ ਦੀ ਸੁਰ ਵਾਲਾ ਕਵੀ। ਉਹਨੇ ਪੰਜਾਬੀ ਕਵਿਤਾ ਦੇ ਖਲੋਤੇ ਪਾਣੀ 'ਚ ਠੀਕਰੀਆਂ ਸੁੱਟੀਆਂ। ਉਹ ਖੁੱਲ੍ਹੀ ਕਵਿਤਾ ਦਾ ਬਾਦਸ਼ਾਹ ਸੀ। ਕਿਸੇ ਲਿਖਣ ਵਾਲੇ ਨੇ ਉਹਨੂੰ ਪੰਜਾਬੀ ਕਵਿਤਾ ਦਾ ਧੰਨਭਾਗ ਵੀ ਕਿਹੈ...ਪਾਸ਼ ਮੁੰਡਾ-ਖੁੰਡਾ ਸੀ। ਉਹਨੇ ਉਹ ਸਭ ਕੁਝ ਕੀਤਾ, ਜੋ ਉਹਦੀ ਉਮਰ ਦੇ ਜੱਟ ਮੁੰਡੇ ਕਰਦੇ ਨੇ। ਉਹ ਰਵਾਇਤ ਦੇ ਖਿਲਾਫ਼ ਸੀ। ਨਾ ਰਵਾਇਤੀ ਕਵਿਤਾ ਲਿਖਣਾ ਚਾਹੁੰਦਾ ਸੀ, ਨਾ ਰਵਾਇਤੀ ਜ਼ਿੰਦਗੀ ਜਿਊਣਾ। ਉਹ ਬਾਗ਼ੀਆਂ ਵਾਲੀ ਕਵਿਤਾ ਲਿਖਦਾ ਸੀ, ਪਰ ਉਹ ਬਾਗ਼ੀ ਨਹੀਂ ਸੀ। ਉਹ ਬੜਾ ਕੁਝ ਬਦਲ ਦੇਣਾ ਚਾਹੁੰਦਾ ਸੀ, ਪਰ ਉਹ ਇਨਕਲਾਬੀ ਨਹੀਂ ਸੀ। ਉਹ ਤਹਿਸ-ਨਹਿਸ ਕਰਨਾ ਚਾਹੁੰਦਾ ਸੀ, ਪਰ ਉਹ ਗੁਰੀਲਾ ਨਹੀਂ ਸੀ..."

ਭੁਪਿੰਦਰ ਆਪਣੀ ਆਵਾਜ਼ ਦਾ ਲੁਤਫ਼ ਲੈ ਰਹੀ ਸੀ।

ਇਕੋ ਵੇਲੇ ਹੋਣ ਤੇ ਨਾ ਹੋਣ ਦੀ ਤਰਕ ਦਿਉਲ ਨੂੰ ਭੰਬਲਭੂਸੇ 'ਚ ਪਾ ਰਹੀ ਸੀ। ਉਹਨੇ ਭੁਪਿੰਦਰ ਨੂੰ ਰੋਕ ਦਿਤਾ,

"ਚਲੋ, ਉਹ ਜੋ ਵੀ ਹੈ ਸੀ, ਆਪਣੀ ਕਵਿਤਾ 'ਚ ਸੀ। ਮੈਂ ਇਹ ਪੜ੍ਹੀ ਨਹੀਂ। ਅੱਜ ਦੋ-ਚਾਰ ਸ਼ੇਅਰ ਤੁਹਾਡੇ ਤੋਂ ਸੁਣੇ ਨੇ। ਮੈਨੂੰ ਉਹ ਆਮ ਕਵੀ ਨਹੀਂ ਲਗਦਾ। ਪਰ ਇਹ ਵੀ ਨਹੀਂ ਕਿ ਉਹਦੀ ਹਸਤੀ ਉਹਦੀ ਕਵਿਤਾ ਤਕ ਹੀ ਸੀਮਿਤ ਸੀ। ਅਖ਼ੀਰ ਸਾਨੂੰ ਉਹਦੇ ਸ਼ੇਅਰਾਂ ਤੇ ਉਹਦੇ ਅਮਲਾਂ ਦਾ ਮੇਲ ਲੱਭਣਾ ਪਏਗਾ। ਨਾਲੇ ਅਸਲੀਅਤ ਇਹ ਵੇ ਕਿ ਉਹ ਏਸ ਗੱਲੋਂ ਮਾਰਿਆ ਗਿਆ ਕਿ ਉਹਨੇ ਸੰਤ ਭਿੰਡਰਾਂਵਾਲੇ ਦੇ ਖਿਲਾਫ਼ ਖੁੱਲ੍ਹ ਕੇ ਲਿਖਿਆ। ਸੰਤਾਂ ਦੇ ਵਿਰੋਧੀਆਂ ਨੂੰ ਉਹ ਹਮੇਸ਼ਾ ਸ਼ਹੀਦ ਹੀ ਲਗੇਗਾ। ਇਕ ਤਰ੍ਹਾਂ, ਪਾਸ਼ ਆਪਣੇ ਵਿਸ਼ਵਾਸਾਂ ਦੀ ਰਾਖੀ ਕਰਦਿਆਂ ਮਾਰਿਆ ਗਿਆ, ਪਰ ਕੀ ਉਹ ਹਰ ਬੰਦਾ ਜੋ ਵਿਸ਼ਵਾਸਾਂ ਦੀ ਰਾਖੀ ਕਰਦਾ ਮਾਰਿਆ ਜਾਏ, ਸ਼ਹੀਦ ਹੋਏਗਾ ? ਇਕ ਸਵਾਲ ਇਹ ਏ ਕਿ ਵਿਸ਼ਵਾਸ ਕੀ ਨੇ...। ਮੈਂ, ਭੁਪਿੰਦਰ ਜੀ, ਅਜੇ ਕਿਸੇ ਨਤੀਜੇ 'ਤੇ ਨਹੀਂ ਪਹੁੰਚ ਸਕਿਆ।"

"ਦਿਉਲ ਸਾਹਿਬ, ਆਪਣਾ ਨਿਤਾਰਾ ਤੁਸੀਂ ਆਪ ਕਰਨੈਂ। ਜਿਥੋਂ ਤਕ ਮੇਰਾ ਸਵਾਲ ਏ, ਮੈਂ ਪਾਸ਼ ਨੂੰ ਲੱਖਾਂ 'ਚੋਂ ਇਕ ਸਮਝਦੀ ਹਾਂ। ਜੇ ਮੈਂ ਉਹਦੇ ਵੇਲੇ ਉਹਦੀ ਉਮਰ ਦੀ ਹੁੰਦੀ ਤਾਂ ਜ਼ਰੂਰ ਉਹਨੂੰ ਆਪਣਾ ਦਿਲ ਦੇ ਬਹਿੰਦੀ...।"

ਭੁਪਿੰਦਰ ਮੁਸਕਰਾ ਪਈ।

"ਸਾਡੇ ਇਕ ਆਲੋਚਕ ਨੇ ਲਿਖਿਐ," ਉਹ ਮੁਸਕਰਾਹਟ ਨੂੰ ਬੁੱਲ੍ਹਾਂ ਤੋਂ ਪੂੰਝਦੀ ਗਹਿਰ ਗੰਭੀਰ ਲਹਿਜੇ 'ਚ ਬੋਲੀ, "ਕਿ ਜੇ ਪਿਛਲੀ ਸਦੀ ਦੇ ਸੌ ਪੰਜਾਬੀ ਕਵੀ ਚੁਣੇ ਜਾਣ, ਤਾਂ

ਉਹਨਾਂ 'ਚ ਪਾਸ਼ ਦਾ ਹੋਣਾ ਲਾਜ਼ਮੀ ਏ। ਜੇ ਸੌ ਨਹੀਂ ਸਿਰਫ਼ ਦਸ ਕਵੀ ਚੁਣੇ ਜਾਣ, ਤਾਂ ਵੀ ਉਹਨਾਂ 'ਚ ਪਾਸ਼ ਦਾ ਹੋਣਾ ਲਾਜ਼ਮੀ ਏ। ਜੇ ਸੌ ਨਹੀਂ, ਦੱਸ ਨਹੀਂ, ਸਿਰਫ਼ ਇਕੋ ਕਵੀ ਚੁਣਿਆ ਜਾਏ ਤਾਂ ਉਹ ਪਾਸ਼ ਹੋਏਗਾ।' ਆਲੋਚਕ ਨੇ ਮੂੰਹ ਕੁਝ ਜ਼ਿਆਦਾ ਹੀ ਖੋਲ੍ਹਿਐ। ਫੇਰ ਵੀ ਇਕੋ ਗੱਲ ਸਾਫ਼ ਏ ਕਿ ਪਾਸ਼ ਅਜਿਹਾ ਕਵੀ ਨਹੀਂ ਸੀ, ਜਿਹੜਾ ਸੁਣ ਕੇ ਜਾਂ ਪੜ੍ਹ ਕੇ ਭੁਲ ਜਾਏ। ਸਾਨੂੰ ਇਹ ਵੀ ਨਹੀਂ ਭੁੱਲਣਾ ਚਾਹੀਦਾ ਕਿ ਉਹ ਜੋ ਵੀ ਸੀ, ਜਿੰਨਾ ਵੀ ਸੀ, ਇਕ ਲਹਿਰ ਦਾ ਹਿੱਸਾ ਸੀ। ਅਸੀਂ ਉਹਨੂੰ ਉਹਦੀ ਲਹਿਰ ਤੋਂ ਵੱਖ ਕਰਕੇ ਨਹੀਂ ਵੇਖ ਸਕਦੇ, ਭਾਵੇਂ ਉਹ ਇਕ ਵੇਲੇ ਇਸ ਲਹਿਰ ਤੋਂ ਵਿੱਥ ਬਣਾਣਾ ਚਾਹੁੰਦਾ ਸੀ। ਅੱਜ ਉਹਨੂੰ ਉਹਦੇ ਸਾਥੀ ਹੀ ਜਿਊਂਦਾ ਰਖ ਰਹੇ ਨੇ। ਉਹਦੇ 'ਤੇ ਉਹ ਏਨਾ ਕੁਝ ਲਿਖ ਰਹੇ ਨੇ।"

"ਤੁਸੀਂ ਮੈਨੂੰ ਹੋਰ ਸੋਚਾਂ 'ਚ ਪਾ ਦਿਤੈ।"

"ਇਹ ਮਾੜੀ ਗੱਲ ਨਹੀਂ। ਸੋਚਣ 'ਚ ਕੀ ਹਰਜ ਏ। ਤਸਵੀਰਾਂ ਤੁਹਾਨੂੰ ਮੈਂ ਭਿਜਵਾ ਦਿਆਂਗੀ। ਵਰਤਣੀਆਂ ਹੋਣਗੀਆਂ ਤਾਂ ਵਰਤ ਲੈਣਾ। ਨਹੀਂ ਤਾਂ ਨਾ ਸਹੀ।"

"ਤੁਸੀਂ ਭਿਜਵਾ ਦੇਣਾ। ...ਇਹ ਦੱਸੋ ਜਦੋਂ ਪਾਸ਼ ਜੇਲ੍ਹ 'ਚ ਸੀ, ਉਹਨੇ ਓਥੇ ਕੋਈ ਕਵਿਤਾ ਨਹੀਂ ਸੀ ਲਿਖੀ ?"

"ਲਿਖੀ ਕਿਉਂ ਨਹੀਂ ਸੀ ? ਓਦੋਂ ਉਹਨੂੰ ਕਵਿਤਾ ਬੜੀ ਉਤਰਦੀ ਸੀ। ਪਰ ਉਹਦੇ ਕੋਲ ਲਿਖਣ ਨੂੰ ਕੁਝ ਹੁੰਦਾ ਨਹੀਂ ਸੀ। ਨਾ ਕਲਮ, ਨਾ ਕਾਗ਼ਜ਼। ਅਖ਼ੀਰ ਇਕ ਮੁਲਾਕਾਤ ਵੇਲੇ ਉਹਦੇ ਦੋਸਤ ਉਹਦੇ ਲਈ ਕੇਲਿਆਂ ਦਾ ਲਫ਼ਾਫ਼ਾ ਲਿਆਏ। ਉਹਨਾਂ ਕੇਲਿਆਂ 'ਚ ਬਾਲ ਪੁਆਇੰਟ ਦੇ *ਰੀਫਿਲ* ਘਸੋੜੇ ਹੋਏ ਸਨ। ਪਾਸ਼ ਨੇ ਜੋ ਕੁਝ ਵੀ ਲਿਖਿਆ, ਇਹਨਾਂ *ਰੀਫਿਲਾਂ* ਨਾਲ ਲਿਖਿਆ ਤੇ ਓਸ ਲਫ਼ਾਫ਼ੇ ਉਤੇ।"

"ਕੋਈ ਖ਼ਾਸ ਕਵਿਤਾਵਾਂ ਸਨ ਉਹ ?"

"ਉਹੋ ਜਿਹੀਆਂ ਸਨ, ਜਿਹੋ ਜਿਹੀਆਂ ਜੇਲ੍ਹ 'ਚ ਉਤਰਦੀਆਂ ਨੇ। ਇਕ ਦਾ ਉਨਵਾਨ ਸੀ, *ਮੇਰੀ ਜਾਨ ਤੇ ਅਸਮਾਨ* ਦਾ ਉਹ ਟੁਕੜਾ। ਇਕ ਹੋਰ ਦਾ ਸਿਰਲੇਖ ਸੀ, *ਇਹ ਚਾਰ ਕੰਧਾਂ ਦੀ ਵਲਗਣ ਮੇਰਾ ਘਰ ਨਹੀਂ*। ...ਚਲੋ, ਤੁਹਾਨੂੰ ਇਕ ਮਜ਼ੇਦਾਰ ਗੱਲ ਸੁਣਾਵਾਂ। ਸੁੱਚੇ ਦਾ ਨਾਂ ਸੁਣਿਆ ਹੋਇਆ ਜੇ ?"

"ਕਿਹੜੇ ਸੁੱਚੇ ਦਾ। ਹਰ ਸੁੱਚਾ ਸਿੰਘ ਸੁੱਚਾ ਹੁੰਦੈ।"

"ਓਸ ਸੁੱਚੇ ਦਾ, ਜਿਨ੍ਹੇ ਪ੍ਰਤਾਪ ਸਿੰਘ ਕੈਰੋਂ ਦਾ ਕਤਲ ਕੀਤਾ ਸੀ।"

"ਉਹਦਾ ਤਾਂ ਸੁਣਿਆ ਹੋਇਐ। ਮੇਰੇ ਏਥੇ ਹੋਣ ਵੇਲੇ ਦੀ ਕਹਾਣੀ ਏ।"

"ਉਹ ਸੁੱਚਾ ਪਾਸ਼ ਤੋਂ ਅਗਲੀ ਚੱਕੀ 'ਚ ਬੰਦ ਸੀ। ਦੋਵਾਂ ਵਿਚਕਾਰ ਇਕੋ ਰੋਸ਼ਨਦਾਨ ਸੀ, ਜਿਦ੍ਹੇ 'ਚੋਂ ਉਹ ਇਕ ਦੂਜੇ ਦੀ ਆਵਾਜ਼ ਸੁਣ ਸਕਦੇ ਸਨ। ਇਕ ਦਿਨ ਸੁੱਚਾ ਪਾਸ਼ ਨੂੰ ਕਹਿਣ ਲੱਗਾ, 'ਭਾਈ, ਤੂੰਹੀਓਂ ਹੀ ਸ਼ਾਇਰ ਨਹੀਂ, ਸ਼ਾਇਰ ਮੈਂ ਵੀ ਹਾਂ, ਭਾਵੇਂ ਕਾਤਲ ਹਾਂ। ਲੈ ਸੁਣ।' ...ਸੁੱਚੇ ਨੇ ਪਾਸ਼ ਨੂੰ ਆਪਣੇ ਸ਼ੇਅਰ ਸੁਣਾ ਦਿਤੇ। ਫੇਰ ਕਹਿਣ ਲੱਗਾ, 'ਤੂੰ ਵੀ ਸੁਣਾ ਕੁਝ।' ਪਾਸ਼ ਉਹਨੂੰ ਆਪਣੀ ਵਲਗਣ ਵਾਲੀ ਕਵਿਤਾ ਸੁਣਾਣ ਲੱਗਾ। ਸੁੱਚਾ ਵਿਚੋਂ ਹੀ ਬੋਲ ਪਿਆ, 'ਛਡ ਯਾਰ, ਐਵੇਂ ਨਾ ਝੁਰ ਪਿਆ। ਜੇ

ਇਹ ਤੇਰਾ ਘਰ ਨਹੀਂ ਤਾਂ ਮੇਰਾ ਵੀ ਨਹੀਂ। ਹੋਰ ਕਿਸੇ ਦਾ ਵੀ ਨਹੀਂ। ਏਥੇ ਸਭ ਆਪੋ ਆਪਣੀ ਸਜ਼ਾ ਕੱਟ ਕੇ ਟੁਰ ਜਾਂਦੇ ਨੇ...' ਸੁੱਚਾ ਤਾਂ ਫੇਰ ਵੀ ਚੰਗਾ ਸੀ। ਸ਼ੇਅਰ ਸੁਣਾਂਦਾ ਸੀ ਤੇ ਮਸਖ਼ਰੀਆਂ ਕਰਦਾ ਸੀ। ਪਾਸ਼ ਦੇ ਦੂਜੇ ਪਾਸੇ ਦੀ ਚੱਕੀ 'ਚ ਕੋਈ ਪਾਕਿਸਤਾਨੀ ਸਮੱਗਲਰ ਹੁੰਦਾ ਸੀ। ਉਹ ਹਰ ਵੇਲੇ ਰੋਂਦਾ-ਕੁਰਲਾਂਦਾ ਰਹਿੰਦਾ ਸੀ। ਇਕੋ ਸਾਂਝੇ ਰੋਸ਼ਨਦਾਨ ਵਾਲੀ ਕੋਠੜੀ 'ਚ ਉਹਦਾ ਸਾਹ ਘੁਪਦਾ ਸੀ। ਤੜਫਦਾ ਰਹਿੰਦਾ ਸੀ ਵਿਚਾਰਾ। ਅਖ਼ੀਰ ਉਹ ਪਾਗਲ ਹੋ ਗਿਆ।"

"ਕਮਾਲ ਏ, ਜੇਲ੍ਹ 'ਚ ਸਭ ਨੂੰ ਨਾਲੋ-ਨਾਲ ਰਖਦੇ ਸਨ?"

"ਜੇਲ੍ਹ ਵਾਲਿਆਂ ਲਈ ਸਭ ਬਰਾਬਰ ਸਨ। ਕੀ ਸਮੱਗਲਰ, ਕੀ ਕਾਤਿਲ, ਕੀ ਕਵੀ।"

"ਪਾਸ਼ ਨੇ ਜੇਲ੍ਹ ਕਿੰਨੀ ਕੁ ਕੱਟੀ?" ਦਿਉਲ ਨੇ ਪੁਛਿਆ।

"ਮੈਂ ਤੁਹਾਨੂੰ ਪਹਿਲੋਂ ਦਸਿਐ। 1970 'ਚ ਉਹ ਗ੍ਰਿਫ਼ਤਾਰ ਹੋਇਆ। ਅੰਦਰ ਸਾਲ ਦੋ ਸਾਲ ਹੀ ਰਿਹਾ। ਤਰੀਕਾਂ ਮੈਨੂੰ ਵੇਖਣੀਆਂ ਪੈਣਗੀਆਂ। 1974 'ਚ ਮੋਗਾ ਕਾਂਡ 'ਚ ਫੇਰ ਫੜਿਆ ਗਿਆ। ਤੁਸੀਂ ਇਹ ਸਮਝ ਲਓ ਕਿ ਜੇਲ੍ਹ ਉਹਦੇ ਨਾਲ ਹੀ ਰਹੀ। ਜੇਲ੍ਹ 'ਚੋਂ ਉਹਨੂੰ ਅਜਿਹਾ ਪ੍ਰਸ਼ਾਦ ਮਿਲਿਆ, ਜਿਨ੍ਹੇ ਉਹਨੂੰ ਸਾਰੀ ਉਮਰ ਜੇਲ੍ਹ ਭੁੱਲਣ ਨਾ ਦਿਤੀ। ਇਕ ਕੈਦ ਵੇਲੇ ਉਹਨੂੰ ਅਜਿਹਾ ਜ਼ੁਕਾਮ ਲੱਗਾ, ਜਿਨ੍ਹੇ ਸਾਰੀ ਉਮਰ ਉਹਦਾ ਖਹਿੜਾ ਨਾ ਛਡਿਆ। ਖਹਿੜਾ ਉਹਦਾ ਓਸ ਤੋਂ ਅਖ਼ੀਰ ਅੱਤਵਾਦੀਆਂ ਨੇ ਹੀ ਛੁਡਾਇਆ।"

ਭੁਪਿੰਦਰ ਨੇ ਨਿਕਲ ਪਏ ਹਾਸੇ ਨੂੰ ਮੁਸ਼ਕਿਲ ਨਾਲ ਰੋਕਿਆ।

"ਤੁਸੀਂ ਉਹ ਘਾਹ ਵਾਲੀ ਕਵਿਤਾ ਮੈਨੂੰ ਦੇ ਸਕਦੇ ਹੋ। ਮੈਂ ਵੀ ਪੜ੍ਹ ਕੇ ਵੇਖਾਂ।"

"ਏਸ ਸੰਗ੍ਰਹਿ 'ਚ ਉਹ ਵੀ ਹੈ। ਇਹ ਮੈਂ ਤੁਹਾਡੇ ਲਈ ਹੀ ਕਢਿਐ। ਲੈ ਜਾਣਾ ਨਾਲ। ਕਵਿਤਾ ਚੰਗੀ ਏ। ਇਹ ਵੀ ਉਹਨੇ ਜੇਲ੍ਹ 'ਚ ਹੀ ਲਿਖੀ ਸੀ, ਓਸੇ ਕੇਲਿਆਂ ਵਾਲੇ *ਰੀਫ਼ਿਲ* ਨਾਲ। ਇਹਦੀ ਪ੍ਰੇਰਨਾ ਉਹਨੂੰ ਕਾਰਲ ਸੈਂਡਬਰਗ ਦੀ ਕਵਿਤਾ *ਦਿ ਗਰਾਸ* ਤੋਂ ਮਿਲੀ ਸੀ। ਗੱਲ ਉਹੀਉ ਸੀ, ਪਰ ਪਾਸ਼ ਨੇ ਉਹਦੇ ਉਤੇ ਗੂਹੜਾ ਪੰਜਾਬੀ ਰੰਗ ਚਾੜ੍ਹ ਦਿਤਾ। ਪਾਸ਼ ਦੀ ਘਾਹ ਓਥੇ ਉੱਗੀ, ਜਿਥੇ ਬੰਗਾ, ਸੰਗਰੂਰ ਤੇ ਬਰਨਾਲਾ ਵਸਿਆ ਹੋਇਐ। ਮਜ਼ੇਦਾਰ ਕਵਿਤਾ ਏ। ਚੰਗੀ ਲੱਗੇਗੀ ਤੁਹਾਨੂੰ। ਮੈਂ ਘਾਹ ਹਾਂ..."

ਭੁਪਿੰਦਰ ਦੇ ਬੀਜੀ ਅਛੋਪਲੇ ਹੀ ਅੰਦਰ ਵੜੇ।

"ਚਾਹ ਹੋਰ ਲਿਆਵਾਂ?" ਦਿਉਲ ਵਲ ਵੇਖਦਿਆਂ ਉਹਨਾਂ ਪੁਛਿਆ।

"ਨਹੀਂ ਜੀ ਬੱਸ। ਹੁਣ ਚਲਦਾ ਹਾਂ। ਮੇਰੀ ਗੱਲ ਹੋ ਗਈ ਏ।"

ਭੁਪਿੰਦਰ ਨੇ ਵੀ ਹੋਰ ਬਹਿਣ ਨੂੰ ਨਾ ਕਿਹਾ। ਉਹ ਜੋ ਵੀ ਦੱਸ ਸਕਦੀ ਸੀ, ਦੱਸ ਚੁੱਕੀ ਸੀ। ਉਹਨੇ ਪੁਛਿਆ,

"ਦਿਉਲ ਸਾਹਿਬ, ਏਥੋਂ ਕਿੱਧਰ ਜਾ ਰਹੇ ਹੋ? ਵਾਪਸ, ਸਿੱਧੇ ਲੁਧਿਆਣੇ?"

"ਜੀ ਅਜੇ ਤਾਂ ਓਥੇ ਹੀ ਜਾਵਾਂਗਾ।"

"ਕਿਹੜੇ ਰਾਹ ਜਾਉਗੇ ?"

"ਰਾਹਾਂ ਦਾ ਤਾਂ ਮੈਨੂੰ ਪਤਾ ਨਹੀਂ। ਮੇਰਾ ਡਰਾਇਵਰ ਏ ਜਵੰਦ ਸਿੰਘ। ਜਿੱਧਰੋਂ ਲੈ ਜਾਏਗਾ, ਓਧਰੋਂ ਚਲਾ ਜਾਵਾਂਗਾ।"

"ਰਾਜਪੁਰੇ ਵਲੋਂ ਚਲੇ ਜਾਉ। ਏਧਰ ਸੜਕ ਵੀ ਚੰਗੀ ਏ। ਨਾਲੇ, ਮੈਂ ਰਾਹ 'ਚ ਆਪਣੀ ਯੂਨੀਵਰਸਿਟੀ ਉਤਰ ਜਾਵਾਂਗੀ। ਮੈਂ ਵਾਪਸ ਪਹੁੰਚਣੈਂ। ਤੁਹਾਨੂੰ ਮਿਲਣ ਲਈ ਨਿਕਲੀ ਸਾਂ ਓਥੋਂ।"

"ਚਲੋ, ਓਧਰੋਂ ਹੀ ਚਲੇ ਜਾਨੇ ਹਾਂ।"

ਜਦੋਂ ਯੂਨੀਵਰਸਿਟੀ ਕੋਲ ਭੁਪਿੰਦਰ ਉਤਰੀ ਤੇ ਉਹਨੇ ਗੱਡੀ ਦਾ ਬੂਹਾ ਬੰਦ ਕੀਤਾ, ਉਹਦੀ ਕਾਲੀ ਚੁੰਨੀ ਅੱਧੀ ਅੰਦਰ ਰਹਿ ਗਈ। ਉਹਨੇ ਬੂਹਾ ਫੇਰ ਖੋਲ੍ਹ ਚੁੰਨੀ ਛੁਡਾਈ ਤੇ ਉਹਨੂੰ ਝਿੜਕਿਆ,

"ਨਿਕਲ ਨੀ, ਲੁਧਿਆਣੇ ਨਾਲ ਜਾਣਾ ਈ ?"

## 8

"ਭਾਈ ਸਾਹਿਬ, ਬਹਾਦਰੀ ਤੇ ਸ਼ਹਾਦਤ ਵਾਲੀ ਰੱਗ ਹਰ ਬੰਦੇ 'ਚ ਹੁੰਦੀ ਜੇ। ਪਰ ਇਹ ਫੜਕਦੀ ਓਦੋਂ ਜੇ, ਜਦੋਂ ਸਹੀ ਹਾਲਾਤ ਬਣਨ।"

ਬੱਗਾ ਦਿਉਲ ਦੇ ਏਸ ਸਵਾਲ ਦਾ ਜਵਾਬ ਦੇ ਰਿਹਾ ਸੀ ਕਿ ਪ੍ਰਤਾਪ ਸਿੰਘ ਖਾਲੜਾ ਜਿਹਾ ਆਮ, ਹਿਸਾਬੀ-ਕਿਤਾਬੀ ਬੈਂਕ-ਕਰਮਚਾਰੀ ਏਡਾ ਬਹਾਦਰ ਕਿਵੇਂ ਬਣ ਗਿਆ। ਦਿਉਲ ਸਵੇਰੇ ਦਸ ਵਜੇ ਦਾ ਪਹੁੰਚਿਆ ਹੋਇਆ ਸੀ ਤੇ ਓਦੋਂ ਤੋਂ ਹੀ ਬੱਗੇ ਨੂੰ ਗੱਲੀਂ ਲਾਈ ਬੈਠਾ ਸੀ।

"ਏਸ ਤਰ੍ਹਾਂ ਹਰ ਬੰਦਾ ਬਹਾਦਰ ਬਣ ਸਕਦੈ ਤੇ ਸ਼ਹੀਦ ਹੋ ਸਕਦੈ", ਬੱਗਾ ਵਿਆਖਿਆ ਕਰਦਾ ਗਿਆ। "ਜੇ ਕੋਈ ਲਹਿਰ ਚਲ ਰਹੀ ਹੋਵੇ, ਕੋਈ ਮੋਰਚਾ ਲਗਾ ਹੋਵੇ, ਇਸ ਰੱਗ ਦੇ ਫੜਕ ਪੈਣ ਦੀ ਸੰਭਾਵਨਾ ਵਧ ਜਾਂਦੀ ਏ। ਮੈਂ ਤੁਹਾਨੂੰ ਪਹਿਲੇ ਵਕਤਾਂ ਦੀ ਮਿਸਾਲ ਦੇਂਦਾ ਹਾਂ। ਜਦੋਂ ਏਥੇ ਅੰਗ੍ਰੇਜ਼ ਸਾਡੇ ਦੇਸ 'ਤੇ ਕਬਜ਼ਾ ਜਮਾਈ ਬੈਠੇ ਸਨ, ਹਰ ਹਿੰਦੀ ਦੀ ਇਹ ਰੱਗ ਫੜਕਣ ਨੂੰ ਤਿਆਰ ਰਹਿੰਦੀ ਸੀ। ਹਰ ਕੋਈ ਸੂਰਬੀਰ ਬਣ ਸਕਦਾ ਸੀ ਤੇ ਮੌਕਾ ਬਣਨ 'ਤੇ ਸ਼ਹੀਦ ਵੀ ਹੋ ਸਕਦਾ ਸੀ। ਜਦੋਂ ਖਾਲੜੇ ਦੀ ਇਹ ਰੱਗ ਫੜਕੀ, ਸਹੀ ਹਾਲਾਤ ਬਣੇ ਹੋਏ ਸਨ।"

"ਹੋਇਆ ਕਿਸ ਤਰ੍ਹਾਂ ਇਹ ਸਾਰਾ ਕੁਝ ?"

"ਪਹਿਲਾਂ ਸਾਰੀ *ਬੈਕਗਰਾਊਂਡ* ਸਮਝ ਲੌ...ਸਮਾਂ ਸੰਨ 1984 ਤੋਂ ਬਾਅਦ ਦਾ ਸੀ। ਨੀਲਾ ਤਾਰਾ ਸਾਕਾ ਹੋ ਚੁਕਾ ਸੀ। ਇੰਦਰਾ ਗਾਂਧੀ ਕਤਲ ਹੋ ਚੁਕੀ ਸੀ। ਪੰਜਾਬ 'ਚ ਅੱਤਵਾਦ ਆਪਣੀ ਸਿੱਖਰ 'ਤੇ ਸੀ। ਪੁਲਸ ਕੋਲ ਅੰਨ੍ਹੇ ਅਖ਼ਤਿਆਰ ਸਨ। ਉਹਨੂੰ ਹੁਕਮ ਸੀ, ਜਿਵੇਂ ਵੀ ਹੋਵੇ, ਅੱਤਵਾਦ ਖ਼ਤਮ ਕੀਤਾ ਜਾਵੇ। ਸਾਰੀ ਪੁਲਸ ਆਪਣੇ ਏਸ ਕੰਮੇਂ ਲੱਗੀ ਹੋਈ ਸੀ। *ਸੁਪਰਕੌਪ* ਕੇ. ਪੀ. ਐਸ. ਗਿੱਲ ਸਿਪਾਹ-ਸਾਲਾਰ ਸਨ। ਚੰਡੀਗੜ੍ਹ ਪੁਲਸ ਦੇ ਵਡੇ ਦਫ਼ਤਰ 'ਚ ਕੰਧ 'ਤੇ ਨਾਮੀ ਅੱਤਵਾਦੀਆਂ ਦੀਆਂ ਤਸਵੀਰਾਂ ਲੱਗੀਆਂ ਹੋਈਆਂ ਸਨ। ਜਿਹੜਾ ਅੱਤਵਾਦੀ ਮਾਰ ਦਿਤਾ ਜਾਂਦਾ, ਉਹਦੀ ਤਸਵੀਰ 'ਤੇ ਕਾਟਾ ਫੇਰ ਦਿਤਾ ਜਾਂਦਾ। ਇਹ ਸਾਰਾ ਕੁਝ 1993 'ਚ ਵੀ ਚਲਦਾ ਰਿਹਾ। ਪੁਲਸ ਮਾਰਦੀ ਜਾਂ *ਐਨਕਾਊਂਟਰ* ਕਰਕੇ ਸੀ, ਜਾਂ ਬੰਦੇ ਨੂੰ ਗ਼ਾਇਬ ਕਰ ਤੇ ਫੂਕ ਕੇ।

"ਓਸੇ ਸਮੇਂ ਖਾਲੜੇ ਦੇ ਕੁਝ ਆਪਣੇ *ਕੁਲੀਗ* ਗ਼ਾਇਬ ਹੋ ਗਏ। ਉਹ ਉਹਨਾਂ ਦਾ ਪਤਾ ਕੱਢਣ ਟੁਰ ਪਿਆ। ਉਹਨੂੰ ਏਸੇ ਭਾਲ 'ਚ ਅੰਮ੍ਰਿਤਸਰ ਦੀ ਮਿਊਂਸੀਪਲ ਕਕੇਟੀ ਦੇ ਦਫ਼ਤਰੋਂ ਅਜਿਹੀਆਂ ਫ਼ਾਇਲਾਂ ਲੱਭੀਆਂ, ਜਿਨ੍ਹਾਂ 'ਚ ਕਈ ਹਜ਼ਾਰ ਸਿੱਖ

ਮੁੰਡਿਆਂ ਦੇ ਨਾਂ ਸਨ, ਜਿਹੜੇ ਗ਼ਾਇਬ ਸਨ ਤੇ ਫੂਕ ਦਿਤੇ ਗਏ ਸਨ। ਉਹਨਾਂ ਦਾ ਕੋਈ ਨਾਂ-ਨਿਸ਼ਾਨ ਨਹੀਂ ਸੀ ਰਿਹਾ...।"

"ਕਮਾਲ ਏ ! ਏਥੇ ਏਸ ਤਰ੍ਹਾਂ ਵੀ ਹੋ ਸਕਦੈ !?"

ਦਿਉਲ ਸਾਹਿਬ, ਲਗਦੈ ਕਿ ਨਹੀਂ ਹੋ ਸਕਦਾ, ਪਰ ਓਦੋਂ ਇੰਜ ਹੋਇਆ। ਸਰਕਾਰ ਤੇ ਪੁਲਸ ਸਮਝਦੀ ਸੀ ਕਿ ਇੰਜ ਕੀਤੇ ਬਿਨਾਂ ਪੰਜਾਬ 'ਚੋਂ ਅੱਤਵਾਦ ਦਾ ਬੀਜ ਨਾਸ ਨਹੀਂ ਕੀਤਾ ਜਾ ਸਕਦਾ।

"ਸਾਡਾ ਖਾਲੜਾ ਫੇਰ ਏਸੇ ਹਿਸਾਬ 'ਚ ਪੈ ਗਿਆ। ਫੇਰ ਅੰਮ੍ਰਿਤਸਰ ਤੋਂ ਇਲਾਵਾ ਦੂਜੇ ਜ਼ਿਲਿਆਂ ਦੀਆਂ ਫਾਈਲਾਂ ਵੀ ਵੇਖਣ ਲਗ ਪਿਆ। ਉਹਨੇ ਹਿਸਾਬ ਲਾਇਆ ਕਿ ਓਦੋਂ ਤਕ ਕੋਈ ਪੰਜੀ ਹਜ਼ਾਰ ਮੁੰਡੇ ਗ਼ਾਇਬ ਕੀਤੇ ਜਾ ਚੁੱਕੇ ਸਨ। ਉਹ ਸ਼ਮਸ਼ਾਨ ਭੂਮੀਆਂ 'ਚ ਵੀ ਪਹੁੰਚਿਆ। ਓਥੇ ਵੀ ਪੜਤਾਲ ਕੀਤੀ। ਸਵਾਲ ਪੁੱਛੇ, ਰੋਜ਼ ਕਿੰਨੀਆਂ ਲਾਸ਼ਾਂ ਆਉਂਦੀਆਂ ਨੇ ? ਕਿਸੇ ਕਿਹਾ, ਅੱਠ-ਦਸ। ਕਿਸੇ ਕਿਹਾ ਦੋ-ਤਿੰਨ ਤੇ ਕਿਸੇ ਕਿਹਾ, ਟਰੱਕ ਭਰ ਕੇ। ਲਾਸ਼ਾਂ ਪੁਲਸ ਦੇਂਦੀ ਤੇ ਲੱਕੜ ਮਿਊਂਸੀਪਲ ਕਮੇਟੀ।"

"ਇੰਜ ਦਿਨ-ਦੀਵੀਂ ਹੁੰਦਾ ਰਿਹਾ ਤੇ ਕਿਸੇ ਰੌਲਾ ਨਾ ਪਾਇਆ ?"

"ਰੌਲਾ ਪਿਆ ਵੀ। ਕਾਫ਼ੀ ਪਿਐ। ਪਰ ਅੱਤਵਾਦ ਦੇ ਨਗਾਰਖਾਨੇ 'ਚ ਇਸ ਤੂਤੀ ਦੀ ਆਵਾਜ਼ ਕਿਸੇ ਨਾ ਸੁਣੀ। ਅਸਲ 'ਚ ਅੱਤਵਾਦੀ ਵੀ ਓਦੋਂ ਇਹੀਉ ਕੁਝ ਹੀ ਕਰ ਰਹੇ ਸਨ। ਇਕ ਅੱਤਵਾਦ ਦੀ ਦੂਜੇ ਅੱਤਵਾਦ ਨਾਲ ਟੱਕਰ ਹੋ ਰਹੀ ਸੀ।"

"ਫੇਰ ਕੀ ਹੋਇਆ ?"

"ਫੇਰ, ਇਕ ਦਿਨ ਖਾਲੜੇ ਨੂੰ ਖ਼ਿਆਲ ਆਇਆ, ਇਹਨਾਂ ਮੁੰਡਿਆਂ ਦੀਆਂ ਮਾਵਾਂ 'ਤੇ ਕੀ ਬੀਤਦੀ ਹੋਏਗੀ। ਡੁਸਕਦੀਆਂ ਰਹਿੰਦੀਆਂ ਹੋਣਗੀਆਂ। ਉਹਨਾਂ ਨੂੰ ਤਾਂ ਇਹ ਵੀ ਖ਼ਬਰ ਨਹੀਂ ਸੀ ਕਿ ਉਹਨਾਂ ਦੇ ਬੱਚੇ ਜਿਊਂਦੇ ਨੇ ਕਿ ਮਾਰੇ ਗਏ ਨੇ। ਏਸੇ ਖ਼ਿਆਲ ਨਾਲ ਖਾਲੜੇ ਦੀ ਬਹਾਦਰੀ ਵਾਲੀ ਰੱਗ ਫੜਕ ਪਈ।"

ਬੱਗੇ ਨੇ ਗਲੋਂ ਲਟਕਦੀ ਐਨਕ ਨੱਕ 'ਤੇ ਰਖੀ ਤੇ ਸਾਹਮਣੇ ਮੇਜ਼ 'ਤੇ ਪਈ ਇਕ ਕਤਰਨ ਚੁਕੀ।

"ਇਸ ਵਿਸ਼ੇ 'ਤੇ ਵੱਖ-ਵੱਖ ਸਮੇਂ ਮੈਂ ਕਈ ਕਾਲਮ ਲਿਖੇ ਨੇ। ਕੁਝ ਦੀਆਂ ਕਾਤਰਾਂ ਮੈਂ ਕੱਢੀਆਂ ਨੇ ਤੁਹਾਡੇ ਲਈ ਤੇ ਨਾਲ ਤਸਵੀਰਾਂ ਵੀ। ਇਹ ਕਤਰਨ ਵੀ ਮੇਰੇ ਇਕ ਕਾਲਮ ਦੀ ਏ। ਇਹਦੇ 'ਚ ਖਾਲੜੇ ਦੀ ਇਕ ਤਕਰੀਰ ਦਾ ਹਵਾਲਾ ਏ।"

ਬੱਗੇ ਨੇ ਐਨਕ ਠੀਕ ਥਾਂ ਟਿਕਾਈ ਤੇ ਪੜ੍ਹਿਆ,

"ਇਹਨਾਂ ਮੁੰਡਿਆਂ ਦੀਆਂ ਮਾਵਾਂ ਪੁੱਛਦੀਆਂ ਨੇ, ਸਾਡੇ ਪੁੱਤਰ ਕਿੱਥੇ ਨੇ ? ਜੇ ਜਿਊਂਦੇ ਨਹੀਂ ਵਿਖਾ ਸਕਦੇ ਤਾਂ ਮੋਏ ਹੀ ਵਿਖਾ ਦਿਓ। ਕੋਈ ਮਾਂ ਕਹਿੰਦੀ ਏ, ਬਹੁਤਾ ਬੋਲੋ ਨਾ, ਮਤੇ ਜ਼ੋਰਾਵਰ ਸਾਡੇ ਪੁੱਤਰਾਂ ਨੂੰ ਉੱਕਾ ਹੀ ਗ਼ਾਇਬ ਨਾ ਕਰ ਦੇਣ। ਸ਼ਾਇਦ ਅਜੇ ਉਹ ਜਿਊਂਦੇ ਹੋਣ। ...ਖਾਲੜੇ ਦੇ ਸਿਰ ਜਨੂੰਨ ਸਵਾਰ ਹੋ ਗਿਆ। ਉਹ ਸਰਕਾਰ ਤੇ ਪੁਲਸ ਤੋਂ ਉਹਨਾਂ ਮੁੰਡਿਆਂ ਦਾ ਹਿਸਾਬ ਮੰਗਣ ਲਗ ਪਿਆ। ਕੋਰਟ ਕਚਹਿਰੀ ਵੀ ਗਿਆ। ਨਾਲ ਉਹਨੇ ਮਨੁੱਖੀ ਅਧਿਕਾਰਾਂ ਵਾਲੇ ਵੀ ਰਲਾ ਲਏ।

ਬੱਗੇ ਨੇ ਐਨਕ ਫੇਰ ਲਟਕ ਜਾਣ ਦਿੱਤੀ।

"ਬੱਗਾ ਸਾਹਿਬ, ਇਹ ਤਾਂ ਬੜੀ ਉਦਾਸ ਕਰਨ ਵਾਲੀ ਗੱਲ ਏ...ਫੇਰ ਕੀ ਹੋਇਆ ?"

"ਮੁਕੱਦਮੇ ਚੱਲੇ। ਉਹ ਅੱਜ ਵੀ ਚਲ ਰਹੇ ਨੇ। ਸਾਡੇ ਦੇਸ 'ਚ ਜਿੰਨੀ ਉਮਰ ਮੁਕੱਦਮੇ ਦੀ ਹੁੰਦੀ ਏ, ਓਨੀ ਉਹਨੂੰ ਕਰਨ ਵਾਲੇ ਬੰਦੇ ਦੀ ਨਹੀਂ ਹੁੰਦੀ। ਖਾਲੜਾ ਆਪ ਨਹੀਂ ਰਿਹਾ। ਉਹਦੇ ਮੁਕੱਦਮੇ ਹੈ ਨੇ ਤੇ ਚਲ ਰਹੇ ਨੇ। ਚਲ ਨਹੀਂ, ਰੀਂਘ ਰਹੇ ਨੇ।"

"ਖਾਲੜੇ ਦਾ ਕੀ ਬਣਿਆ ?"

"ਪੁਲਸ ਉਸ ਤੋਂ ਤੰਗ ਪਈ ਹੋਈ ਸੀ। ਉਹਨੇ ਉਹਨੂੰ ਵੀ ਗ਼ਾਇਬ ਕਰ ਦਿਤਾ।"

ਬੱਗੇ ਨੇ ਮੇਜ਼ ਤੋਂ ਇਕ ਹੋਰ ਕਤਰਨ ਚੁੱਕੀ ਤੇ ਐਨਕ ਲਾ ਪੜ੍ਹਨ ਲੱਗਾ,

"ਸਤੰਬਰ 1995 ਦੀ ਗੱਲ ਏ। ਖਾਲੜਾ ਘਰੋਂ ਬਾਹਰ ਆਪਣੀ ਕਾਰ ਧੋ ਰਿਹਾ ਸੀ। ਓਸ ਵੇਲੇ ਚਾਣਚੱਕ ਹੀ ਕਮਾਂਡੋਆਂ ਦੀ ਇਕ ਟੋਲੀ ਨਮੂਦਾਰ ਹੋਈ ਤੇ ਖਾਲੜੇ ਨੂੰ ਚੁਕ ਕੇ ਲੈ ਗਈ। ਉਹਨੂੰ ਗ਼ਾਇਬ ਕਰ ਦਿਤਾ ਤੇ ਫੂਕ ਦਿੱਤਾ।"

"ਇਹ ਸੱਚ ਏ !?" ਦਿਉਲ ਨੂੰ ਇਹ ਸਭ ਕੁਝ ਅਣਹੋਣਾ ਲੱਗਾ।

"ਸੱਚ ਹੀ ਲਗਦੈ। ਬੜਾ ਰੌਲਾ ਪਿਆ ਏਸ 'ਤੇ। ਪੁਲਸ ਕਹਿੰਦੀ ਰਹੀ, ਉਹਨੂੰ ਖਾਲੜੇ ਦੀ ਕੋਈ ਖ਼ਬਰ ਨਹੀਂ। ਸੀ.ਬੀ.ਆਈ. ਦੀ ਪੜਤਾਲ ਵੀ ਹੋਈ। ਉਹਨੇ ਪਤਾ ਕੱਢਿਆ, ਖਾਲੜਾ ਨੂੰ ਤਰਨਤਾਰਨ ਦੇ ਕਿਸੇ ਥਾਣੇ 'ਚ ਵੀ ਰਖਿਆ ਗਿਆ ਸੀ। ਉਹਨ 9 ਪੁਲਸ ਅਧਿਕਾਰੀਆਂ ਉਤੇ ਕੇਸ ਕਰਨ ਦੀ ਸਿਫ਼ਾਰਸ਼ ਕੀਤੀ। ਕੇਸ ਹੋਇਆ ਵੀ। ਚਲਦਾ ਵੀ ਪਿਐ....1999 'ਚ ਇਕ ਦੋਸ਼ੀ ਪੁਲਸ ਅਫ਼ਸਰ ਨੇ ਖ਼ੁਦਕੁਸ਼ੀ ਵੀ ਕਰ ਲਈ।"

"ਇਹ ਤਾਂ ਸਰਾਸਰ ਹਨੇਰਗਰਦੀ ਏ !"

"ਦਿਉਲ ਸਾਹਿਬ, ਉਹ ਸਮਾਂ ਹਨੇਰਗਰਦੀ ਦਾ ਹੀ ਸੀ। ਜਿਹੜੇ ਲੋਕ ਅੱਤ-ਵਾਦੀਆਂ ਤੋਂ ਦੁਖੀ ਸਨ, ਉਹਨਾਂ ਨੂੰ ਇਹ ਕੁਝ ਖ਼ਾਸ ਨਹੀਂ ਸੀ ਲਗਦਾ। ਉਹ ਸਮਝਦੇ ਸਨ, ਏਸ ਹਨੇਰਗਰਦੀ ਦੀ ਲੋੜ ਏਸ ਕਰਕੇ ਪਈ ਕਿ ਅੱਤਵਾਦੀਆਂ ਨੇ ਵੀ ਹਨ੍ਹੇਰ ਚੁੱਕਿਆ ਹੋਇਆ ਸੀ।

"ਖਾਲੜਾ ਤਾਂ ਅੱਤਵਾਦੀ ਨਹੀਂ ਸੀ ?"

"ਉੱਕਾ ਨਹੀਂ। ਪਰ ਸਰਕਾਰ ਸਮਝਦੀ ਸੀ ਕਿ ਖਾਲੜਾ ਜੋ ਕਰ ਰਿਹੈ, ਉਹਦੇ ਨਾਲ ਅੱਤਵਾਦੀਆਂ ਦੀ ਹਿਮਾਇਤ ਹੁੰਦੀ ਏ। ਅਸਲ 'ਚ ਪੁਲਸ ਕੋਲ ਅਖ਼ਤਿਆਰ ਹੀ ਏਨੇ ਸਨ ਤੇ ਉਹ ਕੁਝ ਵੀ ਕਰ ਸਕਦੀ ਸੀ। ਸੋਚਣ ਵਾਲੀ ਗੱਲ ਇਹ ਹੈ ਕਿ ਪੁਲਸ ਨੂੰ ਏਨੇ ਅਖ਼ਤਿਆਰ ਕਿਉਂ ਦੇਣੇ ਪਏ...ਖ਼ੈਰ, ਪੁਲਸ ਅਖ਼ੀਰ ਦਮ ਤਕ ਕਹਿੰਦੀ ਰਹੀ ਕਿ ਖਾਲੜੇ ਦੇ ਗ਼ਾਇਬ ਹੋਣ 'ਚ ਉਹਦਾ ਕੋਈ ਹੱਥ ਨਹੀਂ। ਪੁਲਸ ਤਾਂ ਇਹ ਵੀ ਕਹਿੰਦੀ ਸੀ ਕਿ ਜਿਹੜੇ ਹਜ਼ਾਰਾਂ ਮੁੰਡੇ ਗ਼ਾਇਬ ਹੋਏ ਨੇ, ਉਸ 'ਚ ਵੀ ਉਹਦਾ ਕੋਈ ਹੱਥ ਨਹੀਂ। ਕੇ. ਪੀ. ਐਸ. ਗਿੱਲ ਨੇ ਅੰਮ੍ਰਿਤਸਰ 'ਚ ਇਕ ਪ੍ਰੈਸ ਕਾਨਫਰੰਸ ਕੀਤੀ..." ਬੱਗੇ ਨੇ ਆਪਣੀ ਇਕ ਹੋਰ ਕਤਰਨ ਚੁੱਕੀ ਤੇ ਐਨਕ-ਚੜ੍ਹੀਆਂ ਅੱਖਾਂ ਸਾਹਵੇਂ ਕੀਤੀ।

"ਓਸ ਕਾਨਫਰੰਸ 'ਚ ਗਿੱਲ ਨੇ ਕਿਹਾ ਕਿ ਮਨੁੱਖੀ ਅਧਿਕਾਰਾਂ ਵਾਲੇ ਸਿਰਫ਼ ਇਹ ਚਾਹੁੰਦੇ ਨੇ ਕਿ ਪੰਜਾਬ 'ਚ ਅਮਨ ਕਾਇਮ ਨਾ ਹੋਵੇ ...ਇਹ ਖ਼ਾਲਿਸਤਾਨ ਦੇ ਹਾਮੀ ਨੇ ਤੇ ਪਾਕਿਸਤਾਨ ਦੀ ਆਈ.ਐਸ.ਆਈ. ਦੇ ਏਜੰਟ। ਜਦੋਂ ਕਿਸੇ ਪੱਤਰਕਾਰ ਨੇ ਗ਼ਾਇਬ ਮੁੰਡਿਆਂ ਦਾ ਸਵਾਲ ਪੁੱਛਿਆ, ਉਹਨੇ ਕਿਹਾ, ਮੈਂ ਦੱਸਨਾਂ, ਇਹ ਮੁੰਡੇ ਕਿੱਥੇ ਨੇ। ਇਹ ਯੌਰਪ 'ਚ ਨੇ। ਅਮਰੀਕਾ 'ਚ ਨੇ। ਕਨੇਡਾ 'ਚ ਨੇ। ਕਮਾਈਆਂ ਕਰ ਰਹੇ ਨੇ।"

"ਤਾਂ ਫੇਰ ਉਹ ਮੁੰਡਿਆਂ ਦੀਆਂ ਮਾਵਾਂ ਨੂੰ ਵੀ ਓਥੇ ਭੇਜ ਦੇਂਦਾ।"

"ਦਿਉਲ ਸਾਹਿਬ, ਮਾਵਾਂ ਨੂੰ ਕਿੱਥੇ ਭੇਜਦਾ ? ਸ਼ਮਸ਼ਾਨ ਭੂਮੀ !? ਉਹ ਤਾਂ ਸਵਾਹ ਹੋ ਚੁੱਕੇ ਸਨ।"

ਦਿਉਲ ਨੇ ਮੇਜ਼ ਤੋਂ ਇਕ ਤਸਵੀਰ ਚੁਕੀ। ਖਾਲੜੇ ਦੀ ਸੀ। ਵੇਖ ਕੇ ਕਹਿਣ ਲੱਗਾ,

"ਅਜੇ ਜਵਾਨ ਲਗਦੈ।"

"ਜਵਾਨ ਹੀ ਸੀ ਵਿਚਾਰਾ।"

ਉਹਨੇ ਫੇਰ ਆਪਣੀ ਇਕ ਹੋਰ ਕਰਤਨ ਵੇਖੀ।

"ਉਹਦਾ ਜਨਮ 1952 ਦਾ ਏ ਤੇ ਮੌਤ 1995 ਦੀ। ਬਸ ਸਿਰਫ਼ 43 ਸਾਲ ਹੀ ਜੀਵਿਆ।"

"ਵਿਚਾਰਾ !"

ਦਿਉਲ ਨੇ ਇਕ ਹੋਰ ਤਸਵੀਰ ਚੁੱਕੀ।

"ਤਸਵੀਰ 'ਚ ਬੜਾ ਖਿੜਿਆ-ਖਿੜਿਆ ਲਗਦੈ," ਉਹ ਬੋਲਿਆ। ਉਹਦੀਆਂ ਅੱਖਾਂ ਸਿੱਜ ਗਈਆਂ। ਬੁੱਝ ਗਿਐ ਵਿਚਾਰਾ...।"

"ਉਹਦੀਆਂ ਤਸਵੀਰਾਂ ਤੁਸੀਂ ਰਖ ਲਓ। ਤੁਹਾਡੇ ਲਈ ਹੀ ਕੱਢੀਆਂ ਨੇ। ਕੁਝ ਨਸੀਬ ਸਿੰਘ ਵੀ ਲਿਆ ਰਿਹੈ ਹੁਣੇ। ਤੁਸੀਂ ਕਿਹਾ ਸੀ ਨਾ ਉਹਨੂੰ ?"

"ਕਿਹਾ ਸੀ। ਬੱਗਾ ਸਾਹਿਬ, ਖਾਲੜੇ ਨੂੰ ਤਾਂ ਫੇਰ ਰੱਖੀਏ ਨਾ ਆਪਣੀ ਗੈਲਰੀ 'ਚ।"

"ਜ਼ਰੂਰ। ਹਰ ਹਾਲੇ। ਖਾਲੜਾ ਯੋਧਾ ਸੀ। ਸ਼ਹੀਦ ਸੀ। ਏਸ ਗੱਲ ਦੀ ਮਿਸਾਲ ਸੀ ਕਿ ਬਹਾਦਰੀ ਤੇ ਸ਼ਹਾਦਤ ਆਮ ਬੰਦੇ ਦੇ ਹਿੱਸੇ ਵੀ ਆ ਸਕਦੀ ਏ। ਉਹ ਕਿਸੇ ਲਹਿਰ 'ਚ ਨਹੀਂ ਸੀ। ਉਹਦਾ ਆਪਣਾ ਕੋਈ ਸਿਆਸੀ ਟੀਚਾ ਨਹੀਂ ਸੀ। ਉਹਨੂੰ ਸਿਰਫ਼ ਗ਼ਾਇਬ ਹੋਏ ਮੁੰਡਿਆਂ ਦੀਆਂ ਮਾਵਾਂ ਦੀ ਚਿੰਤਾ ਸੀ। ਉਹ ਉਹਨਾਂ ਨੂੰ ਵਿਲਕਦਿਆਂ ਨਹੀਂ ਸੀ ਵੇਖ ਸਕਦਾ।"

#

"ਨਸੀਬ ਸਿੰਘ ਤੋਂ ਵੀ ਪੁੱਛ ਵੇਖੀਏ। ਔਹ ਆ ਗਿਐ ਉਹ", ਬੱਗੇ ਨੇ ਦਿਉਲ ਨੂੰ ਸਲਾਹ ਦਿਤੀ।

ਉਹਨਾਂ ਬੂਹੇ ਵਲ ਵੇਖਿਆ। ਨਸੀਬ ਸਿੰਘ ਕਾਹਲੀ ਟੋਰੇ ਅੰਦਰ ਵੜ ਰਿਹਾ ਸੀ। ਉਹਦੇ ਹੱਥ 'ਚ ਖ਼ਾਕੀ ਲਫ਼ਾਫ਼ਾ ਸੀ। ਦਿਉਲ ਨੂੰ ਲਗਾ, ਉਹਨੇ ਓਸ ਦਿਨ ਵਾਲੇ ਕਪੜੇ

ਹੀ ਪਾਏ ਹੋਏ ਸਨ। ਸਿਰਫ਼ ਪਗੜੀ ਓਦੋਂ ਨਾਲੋਂ ਗੂਹੜੀ ਸੀ।

"ਆਹ ਲੌ ਜੀ ਆਪਣੀਆਂ ਤਸਵੀਰਾਂ", ਉਹਨੇ ਲਫ਼ਾਫ਼ਾ ਦਿਉਲ ਨੂੰ ਫੜਾਉਂਦਿਆਂ ਕਿਹਾ। "ਹੋਰ ਹੁਕਮ ਕਰੋ।"

"ਨਸੀਬ ਸਿੰਘ, ਆ ਬੈਠ। ਸਲਾਹ ਦੇ ਸਾਨੂੰ ਇਕ।" ਬੱਗੇ ਨੇ ਉਹਨੂੰ ਸਾਹਮਣੇ ਬਿਠਾ ਲਿਆ। "ਦਿਉਲ ਸਾਹਿਬ ਬਾਬਾ ਗੁਰਮੁਖ ਸਿੰਘ ਦੇ ਪਿੰਡ ਜਾਣਾ ਚਾਹੁੰਦੇ ਨੇ। ਇਹਨਾਂ ਨੂੰ ਦੱਸ, ਕਿਹੜੇ ਰਾਹ ਜਾਣ। ਸਮਝਾ ਦੇ ਨੇ।"

"ਗ਼ਦਰੀ ਬਾਬਾ ਗੁਰਮੁਖ ਸਿੰਘ ?"

"ਉਹੀਉ।"

"ਰਾਹ ਤਾਂ ਬੜਾ ਸੌਖੈ," ਨਸੀਬ ਸਿੰਘ ਨੇ ਦਿਉਲ ਵਲ ਮੂੰਹ ਕੀਤਾ। "ਲੁਧਿਆਣੇ ਤਕ ਤਾਂ ਤੁਹਾਨੂੰ ਪਤੈ। ਬਾਈਪਾਸ ਤੋਂ ਅੰਦਰ ਵੜ, ਫਲਾਈਓਵਰ ਲੈ ਲਵੋ ਤੇ ਉਹਦੇ ਤੋਂ ਉਤਰ ਲਾਲ ਬੱਤੀ ਤੋਂ ਸੱਜੇ ਹੱਥ ਜਗਰਾਉਂ ਵਾਲੀ ਸੜਕ ਫੜ ਲਵੋ। ਦਸ-ਬਾਰਾਂ ਮਿੰਟ ਜਾਓ ਤੇ ਖ਼ੱਬੇ ਹੱਥ ਮੁੜੋ ਤੇ ਬਾਬਾ ਜੀ ਦਾ ਪਿੰਡ ਆ ਜਾਏਗਾ। ਲਲਤੋਂ ਖ਼ੁਰਦ। ਇਕ ਲਲਤੋਂ ਕਲਾਂ ਵੀ ਏ। ਉਹ ਥੋੜਾ ਜਿਹਾ ਅੱਗੇ ਕਰਕੇ ਏ, ਓਸੇ ਰਾਹ 'ਤੇ। ਖੁਰਦ ਪਹਿਲੋਂ ਆਏਗਾ। ਤੁਹਾਡੇ ਡਰਾਈਵਰ ਨੂੰ ਸਮਝਾ ਦੇਨਾਂ ਹੁਣੇ।"

"ਲੁਧਿਆਣੇ ਤੋਂ ਕਿੰਨਾ ਕੁ ਵਕਤ ਲਗਦੈ ?"

"ਮਸਾਂ ਅੱਧਾ ਘੰਟਾ। ਪਰ ਦਿਉਲ ਸਾਹਿਬ, ਪਿੰਡ ਕਿਉਂ ਜਾਂਦੇ ਹੋ ? ਬਾਬਾ ਜੀ ਦਾ ਜੋ ਵੀ ਚਾਹੀਦਾ ਜੇ, ਏਥੋਂ ਜਾਲੰਧਰੋਂ ਹੀ ਦੇਸ਼ਭਗਤ ਯਾਦਗਾਰ ਭਵਨ ਤੋਂ ਮਿਲ ਜਾਏਗਾ। ਸਭ ਕੁਝ ਹੈ ਉਹਨਾਂ ਕੋਲ।"

"ਨਹੀਂ, ਯਾਰ, ਪਿੰਡ ਜ਼ਰੂਰ ਜਾਣੈਂ," ਦਿਉਲ ਨੇ ਕਿਹਾ। "ਵੇਖੀਏ ਤਾਂ ਸਹੀ, ਬਾਬਾ ਜੀ ਕਿਸ ਮਿੱਟੀ 'ਚੋਂ ਜਨਮੇ ਸਨ। ਨਾਲੇ ਓਥੇ ਬਾਬਾ ਜੀ ਦਾ ਬੁਤ ਵੀ ਲੱਗਾ ਹੋਇਐ, ਉਹ ਵੇਖਣਾ ਚਾਹੁਨਾਂ ਮੈਂ।"

"ਬੁੱਤ ਕੋਈ ਖ਼ਾਸ ਨਹੀਂ ਜੇ। ਠਹਿਰੋ, ਮੈਂ ਭਵਨ ਵਾਲਿਆਂ ਨੂੰ ਫ਼ੋਨ ਕਰਕੇ ਪੁੱਛਨਾਂ ਸਭ ਕੁਝ।"

ਨਸੀਬ ਸਿੰਘ ਬਾਹਰ ਚਲਾ ਗਿਆ ਤੇ ਕੁਝ ਮਿੰਟਾਂ 'ਚ ਮੁੜ ਆਇਆ। ਆ ਕੇ ਕਹਿਣ ਲੱਗਾ,

"ਮੇਰੀ ਗੱਲ ਹੋਈ ਹੈ। ਏਸ ਵੇਲੇ ਪਿੰਡ ਬਾਬਾ ਜੀ ਦਾ ਕੁਝ ਵੀ ਨਹੀਂ। ਸਿਰਫ਼ ਜੱਦੀ ਘਰ ਹੈ। ਬੁੱਤ ਹੈ। ਪਰਾਇਮਰੀ ਸਕੂਲ 'ਚ ਲਗਾ ਹੋਇਐ, ਲਲਤੋਂ ਖੁਰਦ ਤੇ ਲਲਤੋਂ ਕਲਾਂ ਦੇ ਰਾਹ 'ਚ। ਬਾਬਾ ਜੀ ਦਾ ਭਤੀਜਾ ਹੈ ਓਥੇ। ਉਹਨੂੰ ਮਿਲ ਲੈਣਾ। ਉਹ ਸਭ ਕੁਝ ਵਿਖਾ ਦੇਗਾ। ਕਹਿੰਦੇ ਸਨ, ਕਾਫ਼ੀ ਜਾਣਕਾਰੀ, ਫੋਟੋ, ਅਸੀਂ ਏਥੇ ਦੇ ਦਿਆਂਗੇ। ਇਹ ਵੀ ਕਹਿੰਦੇ ਸਨ, ਜੇ ਲੋੜ ਸਮਝੋ ਤਾਂ ਅਸੀਂ ਨਾਲ ਬੰਦਾ ਘੱਲ ਦੇਨੇ ਹਾਂ।"

ਬੱਗੇ ਨੇ ਦਿਉਲ ਵਲ ਵੇਖਿਆ।

"ਦੱਸੋ ਫੇਰ।"

"ਬੱਗਾ ਸਾਹਿਬ, ਪਿੰਡ ਤਾਂ ਜ਼ਰੂਰ ਜਾਣੈਂ। ਜਿਹੋ ਜਿਹਾ ਵੀ ਹੋਵੇ, ਬੁੱਤ ਵੀ ਜ਼ਰੂਰ

ਵੇਖਣੈਂ। ਬਾਕੀ ਸਭ ਕੁਝ ਏਥੋਂ ਲੈ ਲਵਾਂਗੇ।"

"ਨਸੀਬ ਸਿੰਘ," ਬੱਗਾ ਹਿਦਾਇਤ ਦੇਣ ਲਗਾ, "ਤੂੰ ਦਿਉਲ ਸਾਹਿਬ ਨੂੰ ਭਵਨ ਲੈ ਜਾ। ਓਥੋਂ ਕੋਈ ਬੰਦਾ ਟੋਰ ਇਹਨਾਂ ਨਾਲ। ਦਿਉਲ ਸਾਹਿਬ, ਤੁਸੀਂ ਬੇਸ਼ੱਕ ਨਿਕਲ ਪਵੋ ਹੁਣੇ। ਜਦੋਂ ਵਿਹਲੇ ਹੋ ਜਾਓ, ਮੈਨੂੰ ਫ਼ੋਨ ਕਰ ਦੇਣਾ। ਇਹ ਦੱਸੋ, ਕਲ੍ਹ ਕੀ ਕਰਨਾ ਜੇ? ਅੱਜ ਤਾਂ ਤੁਹਾਡਾ ਇਹਦੇ 'ਚ ਹੀ ਲੰਘ ਜਾਏਗਾ।"

"ਸੋਚਨਾਂ, ਅੰਮ੍ਰਿਤਸਰੋਂ ਹੋ ਆਵਾਂ। ਅਜਾਇਬ ਸਿੰਘ ਨੂੰ ਬੇਸ਼ੱਕ ਫ਼ੋਨ ਕਰ ਦਿਉ।"

"ਦੱਸੋ, ਕਲ੍ਹ ਗਿਆਰਾਂ ਵਜੇ ਦਾ ਵਕਤ *ਫ਼ਿਕਸ* ਕਰ ਦਿਆਂ ਉਹਦੇ ਨਾਲ?" ਸਵੇਰੇ ਅੱਠ ਕੁ ਵਜੇ ਲੁਧਿਆਣਿਉਂ ਨਿਕਲਣਾ ਪਏਗਾ ਜੇ।"

"ਨਿਕਲ ਪਾਂਗਾ। ਕੋਈ ਗੱਲ ਨਹੀਂ। ਚਲਦੇ ਹਾਂ ਫੇਰ ਅਸੀਂ। ਨਸੀਬ ਸਿੰਘ ਜੀ, ਆਓ ਫੇਰ ਨਿਕਲੀਏ।"

ਦੇਸ਼ਭਗਤ ਯਾਦਗਾਰ ਭਵਨ ਬੱਗੇ ਦੇ ਘਰ ਤੋਂ ਦੂਰ ਨਹੀਂ ਸੀ, ਪਰ ਰਾਹ 'ਚ ਦੋ-ਚਾਰ ਟਰੈਫ਼ਿਕ-ਬੱਤੀਆਂ ਸਨ। ਉਹ ਚੌਕ 'ਤੇ ਪਹੁੰਚਦਿਆਂ ਹੀ ਲਾਲ ਹੋ ਜਾਂਦੀਆਂ ਸਨ ਤੇ ਫੇਰ ਉਹਨਾਂ ਨੂੰ ਰੰਗ ਬਦਲਣ ਦੀ ਛੇਤੀ ਨਹੀਂ ਸੀ ਹੁੰਦੀ।

"ਨਸੀਬ ਸਿੰਘ ਜੀ," ਗੱਡੀ 'ਚ ਬਹਿੰਦਿਆਂ ਹੀ, ਦਿਉਲ ਨੇ ਗੱਲ ਛੇੜੀ, "ਮੈਂ ਕਲ੍ਹ ਪਟਿਆਲੇ ਗਿਆ ਸਾਂ। ਓਥੇ ਇਕ ਰੀਸਰਚ ਸਕਾਲਰ ਏ, ਭੂਪਿੰਦਰ ਕੌਰ। ਕਵੀ ਪਾਸ਼ 'ਤੇ ਰੀਸਰਚ ਕਰ ਰਹੀ ਏ, ਉਹਨੂੰ ਮਿਲਿਆਂ ਸਾਂ।"

ਨਸੀਬ ਸਿੰਘ ਚੌਂਕ ਪਿਆ। ਮਾਨੋ ਉਹਦੀ ਬੱਤੀ ਵੀ ਲਾਲ ਹੋ ਗਈ। ਉਹਨੇ ਪੁਛਿਆ,

"ਕਿਉਂ ਦਿਉਲ ਸਾਹਿਬ, ਪਾਸ਼ ਨੂੰ ਵੀ ਬਿਠਾਣ ਲੱਗੇ ਹੋ ਆਪਣੇ ਸ਼ਹੀਦਾਂ ਦੀ ਪੰਗਤ 'ਚ?"

ਉਹਦਾ ਲਹਿਜਾ ਅਜਿਹਾ ਸੀ, ਜਿਵੇਂ ਦਿਉਲ ਹੱਥੋਂ ਕੋਈ ਅਨਰਥ ਹੋਣ ਲਗਾ ਹੋਵੇ।

"ਕੋਈ ਹਰਜ ਏ?" ਦਿਉਲ ਨੇ ਸਹਿਜ ਸੁਭਾ ਪੁਛਿਆ।

"ਗੱਲ ਹਰਜ ਦੀ ਨਹੀਂ। ਬੰਦਾ ਏਸ ਕਾਬਿਲ ਤਾਂ ਹੋਏ ਨਾ। ਕਿੱਥੇ ਬਾਬੇ ਤੇ ਕਿੱਥੇ ਪਾਸ਼!"

"ਨਸੀਬ ਸਿੰਘ ਜੀ, ਸਭ ਦੀ ਆਪੋ ਆਪਣੀ ਥਾਂ ਏ। ਜਿਸ ਸਮੇਂ ਪਾਸ਼ ਹੋਇਆ, ਉਸ ਸਮੇਂ ਬਾਬੇ ਨਹੀਂ ਸਨ ਹੋ ਸਕਦੇ। ਹਰ ਬੰਦਾ ਆਪਣੇ ਸਮੇਂ ਦਾ ਹਾਣੀ ਹੁੰਦੈ।"

"ਗੱਲ ਸਮੇਂ ਦੀ ਨਹੀਂ," ਨਸੀਬ ਸਿੰਘ ਨੇ ਸੁਰ ਨੀਵੀਂ ਨਾ ਕੀਤੀ, "ਬੰਦੇ 'ਚ ਕੁਝ ਹੋਣਾ ਤਾਂ ਚਾਹੀਦੈ ਨਾ। ਚਲੋ ਮੰਨ ਲਿਆ ਕਿ ਪਾਸ਼ ਚੰਗਾ ਕਵੀ ਸੀ, ਪਰ ਇਹਦੇ ਨਾਲ ਉਹ ਬੰਦਾ ਤਾਂ ਚੰਗਾ ਨਹੀਂ ਹੋ ਜਾਂਦਾ। ਬੰਦਾ ਉਹ ਐਵੇਂ-ਕੈਵੇਂ ਹੀ ਸੀ। ਨਕਸਲੀਆ ਵੀ ਸੀ ਤੇ ਨਹੀਂ ਵੀ ਸੀ। ਜੇ ਸੀ, ਤਾਂ ਬੜਾ ਨਰਮ ਨਕਸਲੀਆ ਸੀ। ਉਹ ਇਨਕਲਾਬੀ ਵੀ ਨਹੀਂ ਸੀ। ਖ਼ੁਦ ਆਪ ਹੀ ਇਨਕਾਰੀ ਸੀ ਹੋਣ ਤੋਂ। ਰੋਸ ਵੀ ਉਹਦਾ ਕੋਸਾ ਸੀ। ਸਿੱਖ ਵੀ ਉਹ ਨਹੀਂ ਸੀ। ਮਾਪਿਆਂ ਨੇ ਨਾਂ ਅਵਤਾਰ ਸਿੰਘ

ਰਖਿਆ। ਪਰ ਉਹ ਸਾਰੀ ਉਮਰ ਪਾਸ਼ ਬਣਿਆ ਰਿਹਾ। ਸਿਗਰਟਾਂ ਫੂਕਦਾ ਸੀ। ਜਾਲੰਧਰ ਜੇਲ੍ਹ 'ਚੋਂ ਉਹਨੇ ਇਕ ਨਜ਼ਮ ਸਿਗਰਟਾਂ ਦੀ ਡੱਬੀ 'ਤੇ ਲਿਖ ਕੇ ਘੱਲੀ। ਪਿੰਡ ਘਰ ਉਹਨੇ ਘੜੇ ਦੀ ਛੂਣੀ ਰਖੀ ਹੋਈ ਸੀ। ਉਹਦੇ 'ਚ ਸਿਗਰਟਾਂ ਬੁਝਾਂਦਾ ਸੀ ਤੇ ਉਹਨਾਂ ਦੀ ਸਵਾਹ ਸੁੱਟਦਾ ਸੀ। ਫੇਰ ਉਹ ਕੱਚੀ ਸ਼ਰਾਬ ਕੱਢਦਾ ਸੀ। ਲੋੜ੍ਹ ਕੇ ਪੀਂਦਾ ਸੀ। ਕਿਸੇ ਇਕ ਥਾਂ ਉਹ ਟਿਕ ਨਹੀਂ ਸੀ ਸਕਦਾ। ਸਾਰੀ ਉਮਰ ਲੁਰ-ਲੁਰ ਕਰਦਾ ਰਿਹਾ।"

ਨਸੀਬ ਸਿੰਘ ਨੇ ਪਾਸ਼ ਦੇ ਸਾਰੇ ਸੱਤਰ ਲਾਹ ਛੱਡੇ।

ਦਿਉਲ 'ਤੇ ਕੋਈ ਖ਼ਾਸ ਅਸਰ ਨਾ ਪਿਆ। ਉਹਨੇ ਸਹਿਜ ਸੁਭਾਅ ਆਖਿਆ,

"ਇਹ ਸਭ ਠੀਕ ਹੋ ਸਕਦੈ। ਇਹ ਸਾਰੇ ਗੁਣ ਉਹ ਨੇ, ਜਿਹੜੇ ਜੱਟਾਂ ਦੇ ਮੁੰਡਿਆਂ 'ਚ ਹੁੰਦੇ ਨੇ। ਇਹਨਾਂ ਕਰਕੇ ਕਿਸੇ ਨੂੰ ਕਤਲ ਨਹੀਂ ਕੀਤਾ ਜਾ ਸਕਦਾ।"

ਬੱਤੀ ਹਰੀ ਹੋ ਗਈ। ਜਵੰਦ ਸਿੰਘ ਨੇ ਗੱਡੀ ਅਗਾਂਹ ਟੋਰ ਦਿਤੀ।

"ਕਤਲ ਉਹਦਾ ਹੋਇਆ, ਸੋਲ੍ਹਾਂ ਆਨੇ। ਅਮਰੀਕਾ ਮੁੜਨ ਤੋਂ ਇਕ ਦਿਨ ਪਹਿਲਾਂ। ਮੈਂ ਜ਼ਾਤੀ ਤੌਰ 'ਤੇ ਏਸ ਕਤਲ ਨੂੰ ਠੀਕ ਨਹੀਂ ਸਮਝਦਾ। ਪਰ ਫੇਰ ਵੀ ਕੁਝ ਗੱਲਾਂ ਨੇ ਜੋ ਸਾਨੂੰ ਧਿਆਨ 'ਚ ਰਖਣੀਆਂ ਪੈਣਗੀਆਂ..."

ਦਿਉਲ ਦਾ ਧਿਆਨ ਅੱਗੇ ਸੀ। ਉਹ ਛੇਤੀ ਹੀ ਆ ਗਏ ਨਵੇਂ ਚੌਕ ਦੀ ਲਾਲ ਬੱਤੀ ਅੱਗੇ ਖੜੇ ਸਨ। ਏਸ ਬੱਤੀ ਨੂੰ ਵੀ ਛੇਤੀ ਬਦਲਣ ਤੋਂ ਸੰਕੋਚ ਹੋ ਰਿਹਾ ਸੀ।

"ਪਾਸ਼ ਨੇ', ਨਸੀਬ ਸਿੰਘ ਜਾਰੀ ਰਿਹਾ, "ਕਦੀ ਵੀ ਕੋਸ਼ਿਸ਼ ਨਾ ਕੀਤੀ ਕਿ ਉਹ ਖ਼ਾਲਿਸਤਾਨ ਦੀ ਲਹਿਰ ਨੂੰ ਠੀਕ ਤਰ੍ਹਾਂ ਸਮਝੇ। ਉਹਨੇ ਸਿੱਖ ਭਾਈਚਾਰੇ ਦੀ ਹਰ ਮੰਗ 'ਤੇ ਫ਼ਿਰਕਾਪ੍ਰੱਸਤੀ ਦਾ ਲੇਬਲ ਚੇਪਿਆ। ਉਹਦੇ ਸੰਘਰਸ਼ ਨੂੰ ਉਹਨੇ ਬੁਰਛਾਗਰਦੀ ਆਖਿਆ। ਸਿੱਖ ਮੁੱਦਿਆਂ ਨੂੰ ਭੰਡਿਆ। ਜਿਹੜੀ ਬੋਲੀ ਉਹ ਬੋਲਦਾ ਰਿਹਾ, ਉਹ ਸੌ ਫ਼ੀਸਦੀ ਦਿੱਲੀ ਦਰਬਾਰ ਦੀ ਬੋਲੀ ਸੀ..."

"ਨਸੀਬ ਸਿੰਘ ਜੀ, ਇਹ ਤਾਂ ਕੋਈ ਗੱਲ ਨਾ ਹੋਈ। ਉਹ ਸੋਚਣ-ਸਮਝਣ ਵਾਲਾ ਬੰਦਾ ਸੀ। ਉਹਨੂੰ ਹੱਕ ਸੀ, ਉਹ ਖ਼ਾਲਿਸਤਾਨ ਦੇ ਥੀਸਸ ਨੂੰ ਮੰਨੇ ਜਾਂ ਨਾ ਮੰਨੇ। ਉਹ ਇਹ ਵੀ ਕਹਿ ਸਕਦਾ ਸੀ ਕਿ ਸਿੱਖ ਮੰਗਾਂ ਨੂੰ ਮਨਵਾਉਣ ਲਈ ਬੰਦੂਕਾਂ ਦੀ ਲੋੜ ਨਹੀਂ।"

"ਚਲੋ, ਏਸ ਮਾਮਲੇ ਨੂੰ ਹੋਰ ਤਰ੍ਹਾਂ ਲਈਏ", ਅੱਗੋਂ ਡੱਕੇ ਜਾਣ 'ਤੇ ਉਹਨੇ ਰਾਹ ਬਦਲ ਲਿਆ, "ਪਾਸ਼ ਪਿਆ ਸੋਚੇ ਇੰਜ। ਹੋਰ ਬੜੇ ਲੋਕ ਵੀ ਇੰਜ ਸੋਚਦੇ ਸਨ। ਪਰ ਸਿਖ ਨੌਜਵਾਨਾਂ ਨੇ ਇਹਨਾਂ ਹੋਰਨਾਂ ਨੂੰ ਕਤਲ ਤਾਂ ਨਾ ਕੀਤਾ। ਇਹਦਾ ਵੀ ਤਾਂ ਕਾਰਨ ਹੋ ਸਕਦੈ। *ਐਂਟੀ-47* ਫ਼ਰੰਟ ਨਾਂ ਦਾ ਪਰਚਾ ਸੰਤਾ ਦੇ ਵਿਰੋਧੀ ਪ੍ਰਦੇਸੋਂ ਕਢਦੇ ਸਨ। ਉਹ ਪਰਚਾ ਇਕ ਦਿਨ ਬਾਹਰ ਭੱਜੇ ਹੋਏ ਪਾਸ਼ ਦੇ ਹਵਾਲੇ ਹੋ ਗਿਆ। ਉਹਨੇ ਉਹਦਾ ਸਭ ਕੁਝ ਬਦਲ ਦਿਤਾ। ਆਪਣੇ ਹੱਥਾਂ ਨਾਲ ਲਿਖੇ ਪਹਿਲੇ ਅੰਕ 'ਚ ਹੀ ਉਹਨਾਂ ਸੰਤਾਂ ਨੂੰ ਲਾਹਨਤਾਂ ਪਾਈਆਂ। ਉਹਨਾਂ ਨੂੰ ਜਾਹਿਲ ਤੇ ਜਨੂੰਨੀ ਆਖਿਆ ਤੇ ਪਾਖੰਡੀ ਸਾਧ ਕਿਹਾ। ਬੁਰਛਾਗਰਦ, ਖ਼ੂਨੀ, ਡਕੈਤ ਜਿਹੇ ਸ਼ਬਦ ਉਹਨਾਂ ਲਈ ਵਰਤੇ।

ਦਿਉਲ ਸਾਹਿਬ, ਤੁਸੀਂ ਆਪ ਹੀ ਸੋਚੋ, ਜਿਹੜੇ ਲੋਕ ਸੰਤਾਂ ਲਈ ਜਾਨਾਂ ਵਾਰਨ ਨੂੰ ਤਿਆਰ ਹੋਣ, ਉਹ ਇਹ ਕਿਵੇਂ ਬਰਦਾਸ਼ਤ ਕਰ ਸਕਦੇ ਨੇ ? ਉਹਨਾਂ ਦਾ ਖ਼ੂਨ ਤਾਂ ਖੌਲ ਹੀ ਪੈਣਾ ਸੀ । ਜਿਵੇਂ ਹੀ ਉਹਨਾਂ ਨੂੰ ਮੌਕਾ ਮਿਲਿਆ, ਉਹਨਾਂ ਪਾਸ਼ ਨੂੰ ਚੁੱਪ ਕਰਾ ਦਿੱਤਾ..."

ਇਸ ਤੋਂ ਪਹਿਲਾਂ ਕਿ ਦਿਉਲ ਅੱਗੋਂ ਕੁਝ ਕਹਿੰਦਾ, ਉਹਨੇ ਵੇਖਿਆ, ਜਵੰਦ ਸਿੰਘ ਨੇ ਗੱਡੀ ਇਕ ਲਾਲ ਇਮਾਰਤ ਦੇ ਸਾਹਮਣੇ ਲਿਆ ਖਲ੍ਹਾਰੀ ਸੀ । ਸਿਰ ਭੁਆ ਉਹਨੇ ਪੁਛਿਆ,

"ਜੀ ਗੱਡੀ ਕਿੱਥੇ ਲਾਈਏ ?"

"ਫਾਟਕ 'ਚੋਂ ਅੰਦਰ ਹੋ ਜਾ । ਖੱਬੇ ਹੱਥ ਬੜੀ ਖੁੱਲ੍ਹੀ ਥਾਂ ਏ, ਓਥੇ ਲਾ ਲੈ," ਨਸੀਬ ਸਿੰਘ ਨੇ ਤੇਜ਼-ਤੇਜ਼ ਹਿਦਾਇਤ ਦਿਤੀ ।

"ਚੁੱਪ ਕਰਾਇਆਂ ਤਾਂ ਚੰਗਾ ਨਹੀਂ ਕੀਤਾ", ਦਿਉਲ ਨੇ ਨਸੀਬ ਸਿੰਘ ਦੇ ਕਹੇ ਦਾ ਜਵਾਬ ਦਿਤਾ । "ਉਹ ਵੀ ਅੱਗੋਂ ਉਹਨੂੰ ਗਾਲ੍ਹਾਂ ਕੱਢ ਲੈਂਦੇ । ਗੋਲੀ ਮਾਰਨ ਦੀ ਕੀ ਲੋੜ ਸੀ ?"

ਨਸੀਬ ਸਿੰਘ ਫੇਰ ਲਾ-ਜਵਾਬ ਹੋ ਗਿਆ । ਬੋਲਿਆ,

"ਦਿਉਲ ਸਾਹਿਬ, ਗੋਲੀ ਮਾਰਨ ਦੇ ਹੱਕ 'ਚ ਤਾਂ ਮੈਂ ਵੀ ਨਹੀਂ ਹਾਂ । ਪਾਸ਼ ਨੇ ਅਗਲੇ ਦਿਨ ਏਥੋਂ ਚਲੇ ਹੀ ਜਾਣਾ ਸੀ । ਜਾਣ ਦੇਂਦੇ ਉਹਨੂੰ । ਓਥੇ ਜਾ ਕੇ ਕਿਹੜੇ ਖੋਹਣ ਖੋਹ ਲੈਣੇ ਸਨ ਉਹਨੇ । ਹੋਰ ਇਕ ਪਰਚਾ ਲਿਖ ਲੈਂਦਾ...।"

ਦਿਉਲ ਨੂੰ ਲੱਗਾ, ਨਸੀਬ ਸਿੰਘ ਪਾਸ਼ ਦੇ ਕਤਲ ਨੂੰ ਯੋਗ ਸਮਝਦਾ ਸੀ । ਪਰ ਯੋਗ ਸਿੱਧ ਕਰਨ ਲਈ ਜਿਹੜੀਆਂ ਦਲੀਲਾਂ ਉਹਦੇ ਕੋਲ ਸਨ, ਉਹ ਕਾਇਲ ਨਹੀਂ ਸਨ ਕਰਦੀਆਂ । ਮੁਨਾਸਿਬ ਇਹੀਉ ਸੀ ਕਿ ਇਹ ਬਹਿਸ ਬੰਦ ਕੀਤੀ ਜਾਵੇ ।

ਏਨੇ 'ਚ ਛਹੁਲੇ ਜਵੰਦ ਸਿੰਘ ਨੇ ਗੱਡੀ ਅੰਦਰ ਲਿਆ ਇਕ ਪਾਸੇ ਲਾ ਦਿੱਤੀ ਸੀ ਤੇ ਆਪ ਬਾਹਰ ਨਿਕਲ ਆਇਆ ਸੀ । ਏਸ ਵੇਲੇ ਹੋਰ ਬਹਿਸ ਦੀ ਗੁੰਜਾਇਸ਼ ਵੀ ਨਹੀਂ ਸੀ ਰਹੀ ।

"ਨਸੀਬ ਸਿੰਘ ਜੀ, ਪਹੁੰਚ ਪਏ ਹਾਂ । ਆਉ ਫੇਰ । ਇਹ ਬਹਿਸ ਤਾਂ ਸਾਡੀ ਚਲਦੀ ਹੀ ਰਹੇਗੀ ।"

#

"ਸਾਡੇ ਬਾਬਿਆਂ ਵਰਗੀ ਬਹਾਦਰੀ ਅਜਕਲ ਨਹੀਂ ਹੁੰਦੀ", ਗੱਡੀ 'ਚ ਵੜਦਿਆਂ ਹੀ ਸੇਵਾ ਸਿੰਘ ਨੇ ਭੂਮਿਕਾ ਬੰਨ੍ਹੀ, "ਉਹ ਮੌਤ ਨਾਲ ਅੱਖਾਂ ਲੜਾਂਦੇ ਸਨ । ਵਿਆਹੇ ਵੀ ਜਾਂਦੇ ਸਨ ਉਹਦੇ ਨਾਲ ਹੀ, ਪਰ ਮੁਕਲਾਵਾ ਪਿੱਛੋਂ ਹੁੰਦਾ ਸੀ । ਕਦੀ ਛੇਤੀ ਤੇ ਕਦੀ ਸਾਲਾਂ ਬਾਅਦ !"

ਸੇਵਾ ਸਿੰਘ ਦਿਉਲ ਨੂੰ ਲਲਤੋਂ ਲਿਜਾ ਰਿਹਾ ਸੀ । ਉਹ ਦੇਸ਼ਭਗਤ ਯਾਦਗਾਰ ਭਵਨ 'ਚ ਕੰਮ ਕਰਦਾ ਸੀ । ਲਿੱਸਾ ਜਿਹਾ ਸੀ । ਕੇਸ ਨਹੀਂ ਸਨ । ਪੱਗ ਨਹੀਂ ਸੀ ।

ਦਾੜ੍ਹੀ-ਮੁੱਛਾਂ ਸਨ, ਪਰ ਕਤਰੀਆਂ ਹੋਈਆਂ। ਐਨਕ ਸੀ, ਮੋਟੇ ਸ਼ੀਸ਼ਿਆਂ ਵਾਲੀ। ਆਵਾਜ਼ ਦ੍ਰਿੜ੍ਹ ਸੀ ਤੇ ਠਹਿਰੀ ਹੋਈ। ਤਕਰੀਰਾਂ ਕਰ-ਕਰ ਸਾਧੀ ਹੋਈ। ਚੰਗਾ ਪੜ੍ਹਿਆ-ਗੁੜ੍ਹਿਆ ਲਗਦਾ ਸੀ।

ਉਹਨੇ ਹੱਥ-ਫੜੀ ਕਿਤਾਬ ਦਿਉਲ ਵਲ ਕੀਤੀ,

"ਐਹ ਹੁੰਦੇ ਸਨ ਬਾਬਾ ਗੁਰਮੁਖ ਸਿੰਘ।"

ਦਿਉਲ ਨੇ ਕਿਤਾਬ ਫੜੀ। ਕਵਰ 'ਤੇ ਬਾਬਾ ਜੀ ਦੀ ਨੀਲੇ ਰੰਗ ਦੀ ਫਿੱਕੀ ਜਿਹੀ ਤਸਵੀਰ ਛਪੀ ਹੋਈ ਸੀ।

"ਕਿੱਥੋਂ ਦੀ ਏ ਇਹ ਤਸਵੀਰ?"

"ਸ਼ਾਇਦ ਅੰਮ੍ਰਿਤਸਰ ਕਚਹਿਰੀ ਦੇ ਬਾਹਰ ਦੀ। ਕਿਸੇ ਪੇਸ਼ੀ 'ਤੇ ਆਏ ਹੋਣਗੇ। ਮੇਰਾ ਖ਼ਿਆਲ ਏ, ਉਹ ਗੁਜਰਾਤ ਜੇਲ੍ਹ ਤੋਂ ਕਿਸੇ ਗਵਾਹੀ ਲਈ ਲਿਆਂਦੇ ਗਏ ਸਨ। ਸੰਨ 1937-38 ਦੀ ਗੱਲ ਹੋਏਗੀ। ਬਾਬਾ ਜੀ ਦੀ ਬਹੁਤੀ ਉਮਰ ਜੇਲ੍ਹਾਂ 'ਚ ਹੀ ਬੀਤੀ ਤੇ ਬਾਕੀ ਦੀ ਰੂਪੋਸ਼ੀ 'ਚ। ਦੇਸ ਦੀ ਆਜ਼ਾਦੀ ਤੋਂ ਬਾਅਦ ਉਹ ਆਪਣੇ ਪਿੰਡ ਰਹੇ ਜਾਂ ਏਥੇ ਜਾਲੰਧਰ। ਸਾਡਾ ਭਵਨ ਉਹਨਾਂ ਦੀ ਦੇਖ-ਰੇਖ 'ਚ ਹੀ ਉਸਰਿਆ। ਪੂਰੇ ਵੀ ਉਹ ਏਥੇ ਜਾਲੰਧਰ ਹੀ ਹੋਏ। ਸਿਵਲ ਹਸਪਤਾਲ 'ਚ। ਸੰਨ 1997 ਸੀ ਓਦੋਂ। ਜੇ ਤੁਹਾਡੀ ਭਾਸ਼ਾ 'ਚ ਗੱਲ ਕਰੀਏ ਤਾਂ ਬਾਬਾ ਜੀ ਸ਼ਹੀਦ ਨਹੀਂ ਸਨ, ਜਿੰਦਾ ਸ਼ਹੀਦ ਸਨ।"

ਦਿਉਲ ਨੇ ਸਿਰ ਹਿਲਾਇਆ ਤੇ ਤਸਵੀਰ ਵਲ ਵੇਖਿਆ।

ਬਾਬਾ ਜੀ ਖੜੇ ਸਨ। ਸਿਰ 'ਤੇ ਖੱਦਰ ਦਾ ਛੋਟਾ ਜਿਹਾ ਸਾਫ਼ਾ ਸੀ। ਚਿੱਟਾ। ਪਗੜੀਨੁਮਾ। ਵਿਚਾਲਿਉਂ ਚੁੰਝ ਵਾਲਾ। ਚਿੱਟਾ ਹੀ ਖੱਦਰ ਦਾ ਚੋਲਾ ਸੀ ਤੇ ਚਿੱਟਾ ਹੀ ਕਛਹਿਰਾ। ਦਾੜ੍ਹਾ ਵੀ ਚਿੱਟਾ ਸੀ ਤੇ ਮੁੱਛਾਂ ਵੀ। ਏਨੀ ਸਾਰੀ ਚਿਟਿਆਈ 'ਚ ਉਹਨਾਂ ਦੀਆਂ ਨੰਗੀਆਂ ਲੱਤਾਂ ਕੁਝ ਜ਼ਿਆਦਾ ਹੀ ਕਾਲੀਆਂ ਲਗਦੀਆਂ ਸਨ। ਉਹ ਤਣ ਕੇ ਖੜੇ ਸਨ, ਭਾਵੇਂ ਬੇੜੀਆਂ ਪਈਆਂ ਹੋਈਆਂ ਸਨ ਤੇ ਹੱਥਕੜੀ ਲਗੀ ਹੋਈ ਸੀ।

"ਅੰਗ੍ਰੇਜ਼ ਕੈਦੀਆਂ ਨੂੰ ਬੜਾ ਜਕੜ ਕੇ ਰਖਦੇ ਸਨ", ਦਿਉਲ ਨੇ ਕਸੀਸ ਵੱਟੀ।

"ਫੇਰ ਵੀ ਬਹੁਤਾ ਫ਼ਰਕ ਨਹੀਂ ਸੀ ਪੈਂਦਾ।" ਸੇਵਾ ਸਿੰਘ ਮਾੜਾ ਜਿਹਾ ਹੱਸਿਆ। "ਬਾਬਾ ਜੀ ਇਹਨਾਂ ਬੇੜੀਆਂ ਸਮੇਤ ਹੀ ਚਲਦੀ ਗੱਡੀ ਤੋਂ ਛਾਲ ਮਾਰ ਗਏ ਸਨ।"

"ਹੱਛਾ! ਕਦੋਂ ਭਲਾ?"

"ਓਦੋਂ ਜਦੋਂ ਉਹ ਕਾਲੇ ਪਾਣੀ ਦੀ ਪਹਿਲੀ ਸਜ਼ਾ ਭੋਗ ਰਹੇ ਸਨ। ਸੰਨ 1921 ਸੀ। ਉਹਨਾਂ ਨੂੰ ਅੰਡੇਮਾਨ ਟਾਪੂ ਤੋਂ ਦੱਖਣੀ ਹਿੰਦ ਤ੍ਰਿਚਨਾਪਲੀ ਲਿਆਂਦਾ ਗਿਆ। ਓਥੋਂ ਉਹਨਾਂ ਨੂੰ ਅੱਗੋਂ ਅਕੋਲੇ, ਮਹਾਰਾਸ਼ਟਰ, 'ਚ ਘੱਲਣ ਦੇ ਆਰਡਰ ਹੋਏ। ਇਕ ਹੌਲਦਾਰ ਤੇ ਇਕ ਸਿਪਾਹੀ ਉਹਨਾਂ ਨੂੰ ਤੇ ਬਾਬਾ ਸੱਜਣ ਸਿੰਘ ਨੂੰ ਲਿਜਾਣ ਨਿਕਲੇ। ਰੇਲ ਦਾ ਛੋਟਾ ਜਿਹਾ ਡੱਬਾ ਸੀ। ਬੇੜੀਆਂ ਪਈਆਂ ਹੋਈਆਂ ਸਨ। ਹੱਥਕੜੀਆਂ ਲਗੀਆਂ ਹੋਈਆਂ ਸਨ। ਰਾਤ ਦਾ ਵਕਤ ਸੀ। ਗੱਡੀ ਪਟੜੀਆਂ 'ਤੇ ਹਚਕੋਲੇ ਖਾਂਦੀ ਜਾ ਰਹੀ ਸੀ। ਹੌਲਦਾਰ ਤੇ ਸਿਪਾਹੀ ਦੀ ਅੱਖ ਲਗ ਗਈ। ਉਹ ਲੱਗੇ ਘੁਰਾੜੇ ਮਾਰਨ। ਬਾਬਾ

ਜੀ ਨੂੰ ਲੱਗਾ, ਮੌਕਾ ਏ। ਉਹਨਾਂ ਕਿਸੇ ਨਾ ਕਿਸੇ ਤਰ੍ਹਾਂ ਹੱਥਕੜੀਆਂ 'ਚੋਂ ਹੱਥ ਛੁਡਾ ਲਏ ਤੇ ਚਲਦੀ ਗੱਡੀ 'ਚੋਂ ਬਾਹਰ ਹਨ੍ਹੇਰੇ 'ਚ ਛਾਲ ਮਾਰ ਦਿਤੀ। ਫੇਰ ਓਥੋਂ ਏਦਾਂ ਗ਼ਾਇਬ ਹੋਏ ਕਿ ਫ਼ਰੰਗੀਆਂ ਨੂੰ ਮੁੜ ਨਾ ਲੱਭੇ। ਪੰਜਾਬ ਪਹੁੰਚੇ। ਓਥੇ ਯਾਤਰੂਆਂ ਦੇ ਇਕ ਜੱਥੇ ਨਾਲ ਯਾਤਰੂ ਬਣ ਕਾਬਲ ਜਾ ਪਹੁੰਚੇ। ਓਦੋਂ ਓਥੇ ਗ਼ਦਰ ਪਾਰਟੀ ਦਾ ਹੈੱਡਕੁਆਰਟਰ ਹੁੰਦਾ ਸੀ। ਓਥੇ ਬੈਠੇ ਉਹ ਅਕਾਲੀ ਲਹਿਰ, ਬੱਬਰ ਅਕਾਲੀ ਲਹਿਰ, ਨੌਜਵਾਨ ਭਾਰਤ ਸਭਾ ਤੇ ਕਾਂਗਰਸ ਦੀ ਨਾ-ਮਿਲਵਰਤਣ ਲਹਿਰ ਨੂੰ ਇਨਕਲਾਬੀ ਸੇਧ ਦੇਣ ਦੇ ਜਤਨ ਕਰਦੇ ਰਹੇ। ਫੇਰ ਜਦੋਂ ਅਫ਼ਗਾਨਿਸਤਾਨ ਦਾ ਸ਼ਾਸਨ ਬਦਲਿਆ, ਗ਼ਦਰ ਪਾਰਟੀ ਦਾ ਦਫ਼ਤਰ ਬੰਦ ਕਰ ਦਿਤਾ ਗਿਆ ਤੇ ਬਾਬਾ ਜੀ ਨੂੰ ਓਥੋਂ ਨਿਕਲਣਾ ਪਿਆ। ਓਥੋਂ ਉਹ ਮਾਸਕੋ ਚਲੇ ਗਏ। ...ਉਹ ਕਾਲੇ ਪਾਣੀ ਫੇਰ ਵੀ ਗਏ ਸਨ। ਓਦੋਂ ਉਹਨਾਂ ਆਪਣੀ ਕੈਦ ਪੂਰੀ ਕੀਤੀ ਸੀ ਤੇ ਸੰਨ 1946 'ਚ ਰਿਹਾਅ ਹੋਏ ਸਨ...", ਸੇਵਾ ਸਿੰਘ ਨੇ ਇਕੋ ਸਾਹੇ ਕਿੰਨਾ ਕੁਝ ਦੱਸ ਦਿਤਾ। ਫੇਰ ਐਨਕ ਲਾਹੀ ਤੇ ਸਾਫ਼ ਕੀਤੀ।

"ਬੜੀ ਸੈਲਾਨੀ ਤਬੀਅਤ ਸੀ ਬਾਬਾ ਜੀ ਦੀ।"

"ਤਬੀਅਤ ਦੀ ਗੱਲ ਨਹੀਂ। ਜਦੋਂ ਬੰਦਾ ਰੂਪੋਸ਼ ਹੋਵੇ, ਉਹ ਇਕ ਥਾਂ ਨਹੀਂ ਰਹਿ ਸਕਦਾ। ਲਹਿਰ ਦੀਆਂ ਲੋੜਾਂ ਅਨੁਸਾਰ ਹੀ ਨਿਕਲਣਾ ਪੈਂਦੈ। ਬਾਬਾ ਜੀ ਵੀ ਕਦੀ ਨਿੱਠ ਕੇ ਨਹੀਂ ਸਨ ਬਹਿ ਸਕੇ। ਉਹਨਾਂ ਸਾਰਾ ਹਿੰਦੁਸਤਾਨ ਗਾਹ ਛਡਿਆ। ਕਾਬਲ ਰਹਿਣ ਸਮੇਂ ਉਹ ਕਈ ਵਾਰੀ ਮਾਸਕੋ, ਅਮਰੀਕਾ ਤੇ ਹੋਰਨਾਂ ਦੇਸੀਂ ਵੀ ਗਏ। ਹਿੰਦੁਸਤਾਨ ਹੋਣ ਵੇਲੇ ਵੀ ਉਹ ਟੁਰੇ ਰਹਿੰਦੇ। *ਇਨਟੈਲੀਜੈਂਸ* ਵਾਲਿਆ ਦੀਆਂ ਰਿਪੋਰਟਾਂ 'ਚ ਕੁਝ ਇਸ ਤਰ੍ਹਾਂ ਲਿਖਿਆ ਹੁੰਦਾ ਸੀ : ਪੰਡਤ ਕੇਸ਼ੋਰਾਮ ਅੱਜ ਏਥੇ ਵੇਖਿਆ ਗਿਆ ਤੇ ਅੱਜ ਓਥੇ।"

"ਪੰਡਤ ਕੇਸ਼ੋਰਾਮ ? ਇਹ ਕੌਣ ਸੀ ਵਾਈ ?"

"ਆਪਣੇ ਬਾਬਾ ਜੀ ਹੀ ਸਨ। ਬਾਬਾ ਜੀ ਜਦੋਂ ਪੰਜਾਬ ਵਿਚਰ ਰਹੇ ਹੁੰਦੇ, ਪੰਡਤ ਕੇਸ਼ੋਰਾਮ ਦਾ ਭੇਸ ਬਣਾ ਲੈਂਦੇ। ਆਉਂਦੇ ਜਾਂਦੇ ਉਹ ਪੈਦਲ ਹੀ ਹੁੰਦੇ ਸਨ। ਸਾਈਕਲ ਨਹੀਂ ਸੀ ਚਲਾਂਦੇ। ਚਲਾਣਾ ਉਹਨਾਂ ਸਿੱਖਿਆ ਹੀ ਨਹੀਂ ਸੀ। ਸਿੱਖਣਾ ਚਾਹੁੰਦੇ ਵੀ ਨਹੀਂ ਸਨ। ਇਹ ਸਭ ਕੁਝ ਏਸ ਕਿਤਾਬ 'ਚ ਲਿਖਿਆ ਹੋਇਐ। ਬੜੀ ਚੰਗੀ ਕਿਤਾਬ ਜੇ।"

"ਚੰਗੀ ਕਿਤਾਬ ਵੀ ਪੜ੍ਹ ਲਾਂਗੇ। ਘਰ ਜਾ ਕੇ। ਪਰ ਅਜੇ ਤਾਂ ਤੁਹਾਡੇ ਪੜ੍ਹੇ ਦਾ ਹੀ ਫ਼ਾਇਦਾ ਉਠਾਈਏ। ਬਾਬਾ ਜੀ ਦੇ ਪਿੰਡ ਜਾ ਰਹੇ ਹਾਂ। ਕਿਉਂ ਨਾ ਉਹਨਾਂ ਦਾ ਹੀ ਸਿਮਰਨ ਕਰਦੇ ਜਾਈਏ। ਇਹ ਦੱਸੋ ਬਾਬਾ ਜੀ ਗ਼ਦਰੀ ਕਿਵੇਂ ਬਣੇ ?"

"ਗ਼ਦਰੀ ਬਾਬਾ ਜੀ ਏਥੇ ਨਹੀਂ ਸਨ ਬਣੇ। ਨਾ ਪਿੰਡ, ਨਾ ਆਪਣੇ ਦੇਸ। ਬਾਹਰੋਂ ਹੀ ਬਣ ਕੇ ਆਏ। ਏਥੋਂ ਤਾਂ ਉਹ ਰੁਜ਼ਗਾਰ ਖ਼ਾਤਿਰ ਗਏ ਸਨ। ਪਹਿਲੀ ਵਾਰੀ *ਗ਼ਦਰ ਗੂੰਜ* ਨਾਂ ਦਾ ਗ਼ਦਰੀ ਪਰਚਾ ਉਹਨਾਂ ਸਿੰਘਾਪੁਰ ਦੇ ਗੁਰਦਵਾਰੇ ਪੜ੍ਹਿਆ ਸੀ।"

"ਇਹਦਾ ਮਤਲਬ ਤਾਂ ਇਹ ਹੋਇਆ ਕਿ ਜੇ ਬਾਬਾ ਜੀ ਪ੍ਰਦੇਸ ਨਾ ਜਾਂਦੇ ਤਾਂ ਸ਼ਾਇਦ ਗ਼ਦਰੀ ਨਾ ਬਣਦੇ ?"

"ਕੁਝ ਕਿਹਾ ਨਹੀਂ ਜਾ ਸਕਦਾ। ਵੈਸੇ ਗ਼ਦਰੀ ਸਾਰੇ ਬਾਹਰ ਹੀ ਬਣੇ ਸਨ। ਬਾਹਰ ਗਏ ਤਾਂ ਉਹਨਾਂ ਨੂੰ ਪਤਾ ਲੱਗਾ, ਗੁਲਾਮੀ ਕਿੱਡੀ ਲਾਅਨਤ ਹੁੰਦੀ ਏ। ਉਹਨਾਂ ਅੰਦਰ ਗ਼ਦਰ ਦੀ ਚਿਣਗ ਪੈ ਗਈ। ਬਾਬਾ ਜੀ ਗਰੀਬ ਕਿਸਾਨ ਪਰਵਾਰ 'ਚੋਂ ਸਨ। ਉਹਨਾਂ ਕੋਲ ਸਿਰਫ਼ ਸੱਤ ਕਿੱਲੇ ਜ਼ਮੀਨ ਹੁੰਦੀ ਸੀ। ਮੈਟਰਿਕ ਉਹਨਾਂ ਪਾਸ ਕਰ ਲਈ। ਸੋਚਣ ਲੱਗੇ, ਵਾਹੀ ਨਾਲ ਤਾਂ ਸਰਨਾ ਨਹੀਂ, ਕਰੀਏ ਤਾਂ ਕੀ ਕਰੀਏ। ਸਤਾਰਾਂ-ਅਠਾਰਾਂ ਰੁਪਏ ਮਾਹਵਾਰ ਦੀ ਸਰਕਾਰੀ ਨੌਕਰੀ ਮਿਲ ਸਕਦੀ ਸੀ ਤੇ ਜਾਂ ਗਿਆਰਾਂ ਰੁਪਏ ਮਾਹਵਾਰ ਦੀ ਫ਼ੌਜੀ ਨੌਕਰੀ। ਉਹਨਾਂ ਕਨੇਡੇ ਜਾਣ ਦੀ ਠਾਣ ਲਈ। ਕਰਜ਼ਾ ਚੁੱਕਿਆ ਤੇ ਨਿਕਲ ਪਏ। ਪਹਿਲੋਂ ਕਲਕੱਤੇ ਪੁੱਜੇ। ਓਥੋਂ ਸਮੁੰਦਰੀ ਜਹਾਜ਼ ਲਿਆ। ਰੰਗੂਨ ਪੁੱਜੇ ਤੇ ਓਥੋਂ ਸਿੰਘਾਪੁਰ। ਓਥੋਂ ਦੇ ਗੁਰਦਵਾਰੇ ਜਾ ਟਿਕੇ ਤੇ ਗਰੰਥੀ ਨੇ ਉਹਨਾਂ ਨੂੰ ਗ਼ਦਰ ਪਾਰਟੀ ਦਾ ਪਰਚਾ ਪੜ੍ਹਾਇਆ। ਓਥੇ ਗੁਰਦਵਾਰੇ 'ਚ ਹੀ ਉਹਨਾਂ ਨੂੰ ਪਤਾ ਲੱਗਾ ਕਿ ਕਨੇਡਾ ਸਰਕਾਰ ਨੇ ਭਾਰਤੀਆਂ ਦੇ ਦਾਖ਼ਲੇ ਤੇ ਕੁਝ ਰੋਕਾਂ ਲਾ ਦਿਤੀਆਂ ਨੇ। ਇਹਨਾਂ ਰੋਕਾਂ ਅਨੁਸਾਰ, ਉਹੀਉ ਭਾਰਤੀ ਕਨੇਡਾ ਵੜ ਸਕਦਾ ਸੀ, ਜਿਹੜਾ ਭਾਰਤੀ ਜਹਾਜ਼ 'ਤੇ ਆਵੇ ਤੇ ਜਿਹਦੇ ਬੋਝੇ 'ਚ ਤਿੰਨ ਸੌ ਕਨੇਡੀਅਨ ਡਾਲਰ ਹੋਣ। ਇਹ ਸ਼ਰਤ ਪੂਰੀ ਨਹੀਂ ਸੀ ਕੀਤੀ ਜਾ ਸਕਦੀ। ਓਦੋਂ ਭਾਰਤੀ ਸਮੁੰਦਰੀ ਜਹਾਜ਼ ਹੁੰਦੇ ਹੀ ਨਹੀਂ ਸਨ। ਸਭ ਨੂੰ ਬੜੀ ਮਾਯੂਸੀ ਹੋਈ। ਬਾਬਾ ਜੀ ਵਰਗੇ ਓਥੇ ਹੋਰ ਵੀ ਸਨ। ਓਥੇ ਬੈਠੇ ਗ਼ਦਰ ਪਾਰਟੀ ਦਾ ਪਰਚਾ ਪੜ੍ਹਦੇ..."

"ਉਹਨਾਂ ਵਾਪਸ ਮੁੜਨ ਦੀ ਨਾ ਸੋਚੀ ?"

"ਸਵਾਲ ਹੀ ਨਹੀਂ ਸੀ ਉਠਦਾ। ਬਾਬਾ ਜੀ ਓਥੇ ਹੀ ਡਟੇ ਰਹੇ। ਫੇਰ ਇਕ ਨਾਟਕੀ ਘਟਨਾ ਹੋਈ। ਸਿੰਘਾਪੁਰ ਇਕ ਠੇਕੇਦਾਰ ਹੁੰਦਾ ਸੀ, ਗੁਰਦਿਤ ਸਿੰਘ। ਉਹਨੇ *ਗੁਰੂ ਨਾਨਕ ਫਾਊਂਡੇਸ਼ਨ* ਨਾਂ ਦੀ ਇਕ ਜਹਾਜ਼ੀ ਕੰਪਨੀ ਖੋਲ੍ਹ ਲਈ ਤੇ *ਕਾਮਾਗਾਟਾ ਮਾਰੂ* ਨਾਂ ਦਾ ਇਕ ਜਾਪਾਨੀ ਜਹਾਜ਼ ਪਟੇ 'ਤੇ ਲੈ ਲਿਆ। ਜੇ ਕੋਈ ਭਾਰਤੀ ਏਸ ਜਹਾਜ਼ 'ਤੇ ਬਹਿ ਕੇ ਕਨੇਡਾ ਜਾਂਦਾ ਤੇ ਉਹਦੇ ਦਾਖ਼ਲੇ ਦੀ ਸ਼ਰਤ ਪੂਰੀ ਹੋ ਜਾਂਦੀ ਸੀ। ਜਹਾਜ਼ ਨੇ ਵੈਨਕੂਵਰ ਲਈ ਠਿਲਣਾ ਸੀ। ਬਾਬਾ ਜੀ ਨੇ ਵੀ ਉਹਦੀ ਟਿਕਟ ਖ਼ਰੀਦ ਲਈ...

"ਜਹਾਜ਼ ਅਪ੍ਰੈਲ 1914 ਨੂੰ ਚਲਿਆ ਤੇ ਚੀਨੀ, ਜਾਪਾਨੀ ਬੰਦਰਗਾਹਾਂ ਤੋਂ ਹੁੰਦਾ ਹੋਇਆ *ਵੈਨਕੂਵਰ ਦੀ ਖਾੜੀ* 'ਚ ਜਾ ਪਹੁੰਚਿਆ। ਉਹਨੂੰ ਓਥੇ ਹੀ ਡੱਕ ਦਿੱਤਾ ਗਿਆ। ਕਨੇਡੀਅਨ ਬੇੜੇ ਦੇ ਜਹਾਜ਼ਾਂ ਨੇ ਉਹਦੇ ਦੁਆਲੇ ਘੇਰਾ ਪਾ ਲਿਆ। ਮੁਸਾਫ਼ਰਾਂ ਨੂੰ ਕਿਹਾ ਗਿਆ, ਵਾਪਸ ਚਲੇ ਜਾਓ। ਬੜੀਆਂ ਨਿਸਫਲ ਕੋਸ਼ਿਸ਼ਾਂ ਤੋਂ ਬਾਅਦ ਬਾਬਾ ਜੀ ਨੂੰ ਤੇ ਹੋਰਨਾਂ ਸਭਨਾਂ ਨੂੰ ਵਾਪਸ ਮੁੜਨਾ ਪਿਆ। ਬਾਬਾ ਜੀ ਕਨੇਡਾ ਪਹੁੰਚ ਕੇ ਵੀ ਓਥੇ ਨਾ ਪਹੁੰਚੇ।

"ਏਸ ਤਰ੍ਹਾਂ, ਗ਼ੁਲਾਮੀ ਵਿਰੁੱਧ ਰੋਸ ਦੀ ਜਿਹੜੀ ਚਿਣਗ ਉਹਨਾਂ ਦੇ ਅੰਦਰ ਪਈ ਹੋਈ ਸੀ, ਲਾਟ ਬਣਨ ਲੱਗੀ। ਉਹਨਾਂ ਅੰਦਰ ਇਹ ਸੋਝੀ ਹੋਰ ਡੂੰਘੀ ਹੋਣ ਲੱਗੀ ਕਿ ਜਿੰਨਾ ਚਿਰ ਉਹ ਗ਼ੁਲਾਮ ਰਹਿਣਗੇ, ਉਹਨਾਂ ਨਾਲ ਧੱਕੇ ਹੁੰਦੇ ਹੀ ਰਹਿਣਗੇ। ਪਹਿਲੀ

ਚੀਜ਼ ਅੰਗ੍ਰੇਜ਼ਾਂ ਦਾ ਜੂਲਾ ਲਾਹੁਣਾ ਸੀ। ਜਹਾਜ਼ ਦੇ ਬਾਕੀ ਦੇ ਮੁਸਾਫ਼ਰ ਵੀ ਇੰਜ ਹੀ ਸੋਚਦੇ ਸਨ।

"*ਕਾਮਾਗਾਟਾ ਮਾਰੂ* ਪੁੱਠੇ ਪੈਰੀਂ ਟੁਰ ਪਿਆ। ਸਤੰਬਰ 1914 'ਚ ਬੱਜ ਬੱਜ ਕਲਕੱਤੇ ਆਣ ਲੱਗਾ। ਅੱਗੇ ਫ਼ਰੰਗੀ ਪੁਲਸ ਸੁਆਗਤ ਲਈ ਤਿਆਰ ਖੜੀ ਸੀ। ਚੰਗੀ ਮੁਠਭੇੜ ਹੋਈ। 14 ਮੁਸਾਫ਼ਰ ਸ਼ਹੀਦ ਹੋ ਗਏ। ਬਾਬਾ ਜੀ ਫੜੇ ਗਏ ਤੇ ਲਲਤੋਂ 'ਚ ਜੂਹਬੰਦ ਕਰ ਦਿਤੇ ਗਏ। ਮਤਲਬ ਕਿ ਉਹ ਪਿੰਡੋਂ ਨਹੀਂ ਸਨ ਨਿਕਲ ਸਕਦੇ। ਉਹਨਾਂ ਦੇ ਸੱਤ ਸਾਥੀਆਂ ਨੂੰ ਫ਼ਾਂਸੀ ਦੀ ਸਜ਼ਾ ਹੋਈ। ਉਹਨਾਂ ਹੱਸਦਿਆਂ-ਹੱਸਦਿਆਂ ਫਾਹੀਆਂ ਗਲਾਂ 'ਚ ਪਾ ਲਈਆਂ ਤੇ ਝੂਲ ਗਏ। ਜਾਂਦਿਆਂ ਸੁਨੇਹਾ ਛਡ ਗਏ : ਸਾਡੇ ਪਿਛੋਂ ਦੇਸ ਦਾ ਫ਼ਿਕਰ ਨਾ ਲਾਹ ਦੇਣਾ। ਉਠਨਾ ਤੇ ਗ਼ੁਲਾਮੀ ਦੀਆਂ ਜ਼ੰਜੀਰਾਂ ਤੋੜ ਦੇਣਾ। ਉਸ ਸਮੇਂ ਤੋਂ ਇਕ ਪਲ ਲਈ ਵੀ ਸਾਡੇ ਬਾਬਾ ਜੀ ਦਾ ਫ਼ਿਕਰ ਨਾ ਲੱਥਾ।

"ਅਗਲੇ ਸਾਲ ਦਸੰਬਰ ਮਹੀਨੇ ਉਹਨਾਂ ਨੂੰ ਕਾਲੇ ਪਾਣੀ ਦੀ ਸਜ਼ਾ ਹੋਈ। ਅੰਡੇਮਾਨ ਦੀ ਸੈਲੂਲਰ ਜੇਲ੍ਹ ਪਹੁੰਚਾ ਦਿਤੇ ਗਏ। ਓਥੇ ਜਦੋਂ ਉਹਨਾਂ ਪੰਜ ਸਾਲ ਕੱਟ ਲਏ, ਉਹਨਾਂ ਨੂੰ ਦੱਖਣੀ ਹਿੰਦ ਲੈ ਆਂਦਾ ਗਿਆ, ਜਿੱਥੇ ਆ ਕੇ ਉਹਨਾਂ ਚਲਦੀ ਗੱਡੀ 'ਚੋਂ ਛਾਲ ਮਾਰੀ ਤੇ ਗ਼ਾਇਬ ਹੋਏ..."

ਸੇਵਾ ਸਿੰਘ ਹੋਰ ਪਾਸਿਉ ਹੋ ਫੇਰ ਓਸ ਸਮੇਂ 'ਤੇ ਪਹੁੰਚ ਗਿਆ, ਜਦੋਂ ਬਾਬਾ ਜੀ ਬੇੜੀਆਂ ਸਣੇ ਫ਼ਰਾਰ ਹੋਏ ਸਨ।

"ਸੇਵਾ ਸਿੰਘ ਜੀ, ਇਹ ਦੱਸੋ, ਕਾਲੇ ਪਾਣੀ ਨੂੰ ਕਾਲੇ ਪਾਣੀ ਕਿਉਂ ਕਹਿੰਦੇ ਸਨ ?" ਦਿਉਲ ਨੇ ਪੁਛਿਆ।

"ਓਥੋਂ ਦੇ ਪਾਣੀ ਦਾ ਰੰਗ ਕਾਲਾ ਹੁੰਦਾ ਹੋਏਗਾ।"

ਸੇਵਾ ਸਿੰਘ ਨੂੰ ਸਿੱਧਾ ਜਿਹਾ ਜਵਾਬ ਅਹੁੜਿਆ। ਦਿਉਲ ਦੀ ਤਸੱਲੀ ਨਾ ਹੋਈ। ਕਹਿਣ ਲਗਾ,

"ਸੇਵਾ ਸਿੰਘ ਜੀ, ਇਹ ਗੱਲ ਨਹੀਂ ਜੇ। ਜਿੱਥੇ ਮੈਂ ਰਹਿਨਾਂ, ਸਵੀਡਨ, ਓਥੇ ਆਲੇ-ਦੁਆਲੇ ਸਮੁੰਦਰ ਹੀ ਸਮੁੰਦਰ ਏ। ਉਹਨੂੰ ਵੇਖਦੇ ਹੀ ਰਹੀਦੈ। ਸਮੁੰਦਰ ਨੀਲਾ ਵੀ ਹੁੰਦੈ, ਜ਼ਹਿਰ ਮਹੁਰਾ ਵੀ, ਜਾਮਨੂ ਵੀ, ਕਾਲਾ ਵੀ। ਦਿਨ 'ਚ ਉਹ ਕਈ ਰੰਗ ਬਦਲਦੈ। ਜੇ ਇਕੋ ਨਜ਼ਰ ਦੁਮੇਲ ਤਕ ਦੌੜਾ ਦਿਓ, ਤਾਂ ਨੀਝ ਦੇ ਘੇਰੇ 'ਚ ਬੇਸ਼ੁਮਾਰ ਰੰਗ ਦਿੱਸਣਗੇ। ਅਖ਼ੀਰ, ਦੂਰ ਜਿਥੇ ਸਮੁੰਦਰ ਅਸਮਾਨ ਨੂੰ ਛਹੁੰਦੈ, ਉਹ ਕਾਲਾ ਦਿਸਦੈ। ਸ਼ਾਇਦ ਮਾਮਲਾ ਦੂਰੀ ਦਾ ਜੇ।"

"ਇਹ ਗੱਲ ਵੀ ਹੋ ਸਕਦੀ ਏ", ਸੇਵਾ ਸਿੰਘ ਨੂੰ ਵੀ ਸੁਝ ਪਿਆ, "ਅੰਡੇਮਾਨ ਸਾਡੀ ਮੁਖ ਭੂਮੀ ਤੋਂ ਬਹੁਤ ਦੂਰ ਏ। ਏਸੇ ਕਾਰਨ ਓਥੋਂ ਦਾ ਸਮੁੰਦਰ ਕਾਲਾ ਦਿਸਦਾ ਹੋਏਗਾ। ਅਸਲ 'ਚ, ਦਿਉਲ ਸਾਹਿਬ, ਅਸੀਂ ਕਾਲੇ ਰੰਗ ਨੂੰ ਕੁਲਹਿਣਾ, ਕੁਸ਼ਗਣਾ ਮੰਨਦੇ ਹਾਂ। ਸ਼ਾਇਦ ਉਮਰ ਕੈਦ ਤੇ ਤਸੀਹਿਆਂ ਵਾਲੇ ਸਮੁੰਦਰ ਨੂੰ ਏਸ ਗੱਲੋਂ ਵੀ ਕਾਲਾ ਕਹਿੰਦੇ ਹੋਵਾਂਗੇ।"

ਦਿਉਲ ਨੂੰ ਗੱਲ ਜਚੀ। ਗੱਡੀ ਕਿਸੇ ਸ਼ਹਿਰ 'ਚ ਲੰਘ ਰਹੀ ਸੀ। ਉਹਨੇ ਪੁਛਿਆ,

"ਇਹ ਗੁਰਾਇਆ ਏ ?"

"ਨਹੀਂ ਗੁਰਾਇਆ ਅਜੇ ਨਹੀਂ ਆਇਆ।"

"ਕਸਬੇ ਸਾਰੇ ਜਾਂ ਜਾਲੰਧਰ ਨਾਲ ਰਲਦੇ ਜਾ ਰਹੇ ਨੇ, ਜਾਂ ਲੁਧਿਆਣੇ ਨਾਲ। ਮੈਨੂੰ ਇਹ ਰਲਣ ਦਾ ਤਰੀਕਾ ਬਹੁਤਾ ਠੀਕ ਨਹੀਂ ਲਗਾ।"

"ਦਿਉਲ ਸਾਹਿਬ, ਤਰੀਕੇ ਦੀ ਗੱਲ ਛੱਡੋ। ਏਸ ਦੇਸ 'ਚ ਤਰੀਕਾ ਕਿਸੇ ਚੀਜ਼ ਦਾ ਵੀ ਠੀਕ ਨਹੀਂ। ਹਾਕਮ ਸ਼ਰੇਣੀ ਵੀ ਮਨਮਾਣੀ ਕਰਦੀ ਏ ਤੇ ਲੋਕ ਵੀ।"

ਸੇਵਾ ਸਿੰਘ ਦੀ ਸਥਾਪਤ ਅਵਸਥਾ ਦੀ ਪੜਚੋਲ ਵਾਲੀ ਰੱਗ ਫੜਕ ਪਈ।

"ਸੇਵਾ ਸਿੰਘ ਜੀ, ਤਰੀਕੇ ਨਾ ਗੌਲੋ। ਇਹ ਵੇਖੋ, ਦੇਸ ਤਰੱਕੀ ਤਾਂ ਕਰ ਰਿਹੈ ਨਾ। ਬਾਹਰ ਅਜਕਲ੍ਹ ਇੰਡੀਆ ਦੀ ਮਾਨਤਾ ਬੜੀ ਵਧੀ ਹੋਈ ਜੇ। ਖ਼ੈਰ ਇਹ ਤਾ ਅੱਜ ਦਾ ਇੰਡੀਆ ਏ। ਜਿਸ ਇੰਡੀਆ ਦੀ ਅਸੀਂ ਗਲ ਕਰ ਰਹੇ ਸਾਂ, ਉਹ ਪਿਛਲੀ ਸਦੀ ਵਾਲਾ ਸੀ। ਗੁਲਾਮ ਇੰਡੀਆ। ਬਾਬਿਆਂ ਨੂੰ ਫਾਹੇ ਲਾਹਣ ਤੇ ਜੇਲ੍ਹੀਂ ਪਾਣ ਵਾਲਾ ਇੰਡੀਆ। ਇਹ ਦੱਸੋ, ਬਾਬਾ ਜੀ ਨੇ ਜੇਲ੍ਹ ਕਿੰਨੀ ਕੁ ਕੱਟੀ ?"

"ਬੇ-ਹਿਸਾਬੀ !" ਸੇਵਾ ਸਿੰਘ ਐਨਕ ਲਾਹ ਮਾੜਾ ਜਿਹਾ ਹੱਸਿਆ। "26 ਸਾਲ ਤਾਂ ਕਾਲੇ ਪਾਣੀ। ਤਿੰਨ ਸਾਲ ਦਿਉਲੀ ਕੈਂਪ। ਹੋਰ ਵੀ ਕਈ ਕੈਦਾਂ ਕੱਟੀਆਂ। ਉਹਨਾਂ ਦੇ ਨਸੀਬਾਂ 'ਚ ਜਾਂ ਤਾਂ ਜੇਲ੍ਹ ਰਹੀ ਤੇ ਜਾਂ ਰੂਪੋਸ਼ੀ। ਜੇਲ੍ਹ 'ਚ ਉਹਨਾਂ ਭੁੱਖ ਹੜਤਾਲਾਂ ਵੀ ਕੀਤੀਆਂ। ਲਾਹੌਰ ਸੈਂਟਰਲ ਜੇਲ੍ਹ 'ਚ ਨੱਬੇ ਦਿਨ ਭੁਖ ਹੜਤਾਲ ਕੀਤੀ...ਮੈਨੂੰ ਇਕ ਸਾਕਾ ਯਾਦ ਆਇਐ। ਅੰਡੇਮਾਨ ਜੇਲ੍ਹ 'ਚ ਉਹਨਾਂ ਦੇ ਸਾਥੀ ਮਾਸਟਰ ਚਤਰ ਸਿੰਘ ਦਾ। ਉਹਨਾਂ ਗੁੱਸਾ ਖਾ ਜੇਲ੍ਹਰ ਨੂੰ ਥੱਪੜ ਕੱਢ ਮਾਰਿਆ। ਮਾਸਟਰ ਹੋਰਾਂ ਨੂੰ ਸਜ਼ਾ ਦੇ ਤੌਰ 'ਤੇ ਪਿੰਜਰੇ ਪਾ ਦਿਤਾ ਗਿਆ। ਸਾਢੇ ਤਿੰਨ ਸਾਲ ਉਹ ਪਿੰਜਰੇ ਬੰਦ ਰਹੇ। ਰੋਸ ਵਜੋਂ ਬਾਬਾ ਜੀ ਤੇ ਉਹਨਾਂ ਦੇ ਸਾਥੀਆਂ ਏਨੀਆਂ ਭੁਖ ਹੜਤਾਲਾਂ ਕੀਤੀਆਂ ਕਿ ਜੇਲ੍ਹਰ ਮਾਸਟਰ ਹੁਰਾਂ ਨੂੰ ਪਿੰਜਰਿਉਂ ਕੱਢਣ 'ਤੇ ਮਜਬੂਰ ਹੋ ਗਿਆ।"

"ਬੜੇ ਜ਼ਾਲਮ ਸਨ ਇਹ ਅੰਗ੍ਰੇਜ਼ ਜੇਲ੍ਹਰ !?"

"ਦਿਉਲ ਸਾਹਿਬ, ਪੁੱਛੋ ਨਾ। ਮੈਨੂੰ ਇਕ ਹੋਰ ਸਾਕਾ ਯਾਦ ਆਇਐ। ਅੰਡੇਮਾਨ ਜੇਲ੍ਹ ਦਾ ਹੀ। ਓਸ ਜੇਲ੍ਹ 'ਚ ਜਿਹੜਾ ਜੇਲ੍ਹਰ ਲਾਇਆ ਜਾਂਦਾ ਸੀ, ਉਹ ਕਸਾਈਆਂ ਦੀ ਪੁਸ਼ਤੋਂ ਹੁੰਦਾ ਸੀ। ਬਾਬਾ ਜੀ ਦੇ ਵੇਲੇ ਓਥੇ ਇਕ ਬੈਰੀ ਨਾਂ ਦਾ ਜੇਲ੍ਹਰ ਲੱਗਾ। ਓਦੋਂ ਓਥੇ ਇਕ ਕੈਦੀ ਹੁੰਦਾ ਸੀ ਭਾਨ ਸਿੰਘ। ਉਹ ਬਾਣੀ ਬੜੀ ਉੱਚੀ ਪੜ੍ਹਦਾ ਸੀ। ਉਹਦੀ ਆਵਾਜ਼ ਏਸ ਜੇਲ੍ਹਰ ਦੇ ਕੰਨਾਂ 'ਚ ਮੋਰੀਆਂ ਕਰਦੀ ਸੀ। ਉਹਦੇ ਤੋਂ ਇਹ ਸਹਿ ਨਹੀਂ ਸੀ ਹੁੰਦਾ। ਬੈਰੀ ਇਕਬਾਲੀਆ ਜੱਲਾਦ ਸੀ। ਕਿਹਾ ਕਰਦਾ ਸੀ: 'ਕੈਦੀਉ, ਧਿਆਨ ਨਾਲ ਸੁਣੋ। ਦੁਨੀਆਂ 'ਚ ਦੋ ਰੱਬ ਜੇ। ਇਕ ਉਹ ਜੋ ਅਸਮਾਨੇਂ ਬੈਠੈ। ਉਹ ਤੁਹਾਡਾ ਲੇਖਾ-ਜੋਖਾ ਕਰੇਗਾ, ਜਦੋਂ ਤੁਸੀਂ ਮਰ ਕੇ ਉਹਦੇ ਕੋਲ ਪਹੁੰਚੋਗੇ। ਦੂਜਾ ਰੱਬ ਏਥੇ ਮੈਂ ਹਾਂ। ਜੇ ਤੁਸੀਂ ਮੇਰੀ ਹੁਕਮ-ਅਦੂਲੀ ਕੀਤੀ, ਤੁਹਾਡਾ ਲੇਖਾ-ਜੋਖਾ ਮੈਂ ਏਥੇ ਹੀ ਕਰ ਦਿਆਂਗਾ।'

"ਬੈਰੀ ਨੇ ਹੁਕਮ ਦਿਤਾ, 'ਭਾਨ ਸਿੰਹੁ, ਆਵਾਜ਼ ਨੀਵੀਂ ਕਰ !' ਭਾਨ ਸਿੰਘ ਨੇ ਹੋਰ ਉੱਚੀ ਕਰ ਦਿਤੀ। ਬੈਰੀ ਨੇ ਕਿਹਾ, 'ਮੈਂ ਤੇਰਾ ਲੇਖਾ-ਜੋਖਾ ਕਰਨ ਲਗਾਂ।' ਭਾਨ ਸਿੰਘ ਨੇ ਆਵਾਜ਼ ਨੀਵੀਂ ਨਾ ਕੀਤੀ। ਬੈਰੀ ਆਪਣਾ ਲਸ਼ਕਰ ਲੈ ਕੇ ਚੜ੍ਹ ਆਇਆ ਤੇ ਭਾਨ ਸਿੰਘ ਨੂੰ ਕੁੱਟਣ ਲਗਾ। ਬੈਰੀ ਕੁੱਟਦਾ ਜਾਏ ਤੇ ਭਾਨ ਸਿੰਘ ਹੁਰੀਂ ਆਵਾਜ਼ ਹੋਰ ਉੱਚੀ ਕਰਦੇ ਜਾਣ। ਅਖ਼ੀਰ ਦੋਵੇਂ ਧਿਰਾਂ ਬੇਹਾਲ ਹੋ ਗਈਆਂ। ਭਾਨ ਸਿੰਘ ਹੁਰੀਂ ਹਸਪਤਾਲ ਪਹੁੰਚਾਏ ਗਏ, ਜਿੱਥੇ ਉਹ ਦਮ ਤੋੜ ਗਏ। ਹੋਰ ਵੀ ਬੜੀਆਂ ਮਿਸਾਲਾਂ ਨੇ। ਗਿਆਰਾਂ ਗ਼ਦਰੀ ਸ਼ਹੀਦ ਹੋਏ ਏਸ ਜੇਲ੍ਹ 'ਚ, ਜੇਲ੍ਹਰਾਂ ਦੀ ਹੁਕਮ-ਅਦੂਲੀ ਕਰਦੇ।"

ਸੇਵਾ ਸਿੰਘ ਗੱਲ ਵਿੱਚੇ ਛੱਡ ਬਾਹਰ ਵੇਖਣ ਲਗ ਪਿਆ। ਸ਼ਾਇਦ ਬਾਬਿਆਂ ਦੇ ਸਮੇਂ ਚਿਤਵਣ ਲਗਾ। ਜਾਂ ਸ਼ਾਇਦ ਭਾਨ ਸਿੰਘ ਦੇ ਨਕਸ਼ ਚੇਤੇ 'ਚ ਗੂਹੜੇ ਕਰਨ ਲਗਾ। ਕਦੀ ਬੁੱਲ੍ਹ ਨਪੀੜਦਾ। ਕਦੀ ਅੱਖਾਂ ਮੀਟਦਾ। ਬਾਹਰ ਕੋਈ ਵੱਸੋਂ ਨਹੀਂ ਸੀ। ਪੈਲੀਆਂ ਸਨ ਜਾਂ ਬਿਰਖ, ਜਾਂ ਦੂਜੇ ਪਾਸੇ ਧਾਈਆਂ ਕਰਦੀ ਟਰੈਫ਼ਿਕ। ਕੁਝ ਚਿਰ ਗੁੰਮ-ਸੁੰਮ ਰਹਿਣ ਪਿੱਛੋਂ ਉਹਨ ਮੂੰਹ ਦਿਉਲ ਵਲ ਮੋੜਿਆ ਤੇ ਬਿਆਨ ਨੂੰ ਫੇਰ ਛੋਹ ਲਿਆ,

"ਦਿਉਲ ਸਾਹਿਬ, ਬਾਬੇ ਧੁੰਨ ਦੇ ਪੱਕੇ ਸਨ। ਉਹਨਾਂ ਨੂੰ ਉਹਨਾਂ ਦੀ ਥਾਉਂ ਹਿਲਾਣਾ ਮੁਸ਼ਕਿਲ ਸੀ। ਮਰਨਾ ਕਬੂਲ ਸੀ, ਡੋਲਣਾ ਨਹੀਂ। ਮੈਨੂੰ ਇਕ ਹੋਰ ਬਾਬਾ ਯਾਦ ਆਇਐ। ਉਹਦਾ ਨਾਂ ਸੀ ਭਾਈ ਕੇਸਰ ਸਿੰਘ। ਸਾਡੇ ਬਾਬਾ ਜੀ ਦਾ ਸਾਥੀ ਹੀ ਸੀ। ਕਾਲੇ ਪਾਣੀ ਵੀ ਰਿਹਾ ਸੀ ਤੇ ਹੋਰਨੀਂ ਜੇਲ੍ਹੀਂ ਵੀ। ਉਹਨੇ ਬੇੜੀਆਂ ਪੁਆਈਆਂ। ਬੈਂਤ ਖਾਧੇ। ਉਹਨੂੰ ਚਮੜੀ ਦਾ ਰੋਗ ਹੋ ਗਿਆ ਸੀ। ਉਹਨੂੰ ਬਾਬਾ ਜੀ ਨਾਲ ਹੀ ਲਾਹੌਰ ਸੈਂਟਰਲ ਜੇਲ੍ਹ ਲਿਆਂਦਾ ਗਿਆ। ਜਦੋਂ ਉਮਰ ਕੈਦ ਤੋਂ ਰਿਹਾਈ ਦਾ ਸਮਾਂ ਆਇਆ, ਉਹਦੇ 'ਤੇ ਕੁਝ ਸ਼ਰਤਾਂ ਲਾਈਆਂ ਗਈਆਂ। ਭਾਈ ਕੇਸਰ ਸਿੰਘ ਅੜ ਗਿਆ। ਕਹਿਣ ਲਗਾ : 'ਰਿਹਾ ਕਰਨਾ ਜੇ ਤਾਂ ਬੰਦਿਆਂ ਦੇ ਪੁੱਤ ਵਾਂਗ ਕਰੋ। ਜਾਂ ਠੀਕ ਤਰ੍ਹਾਂ ਕਰੋ ਜਾਂ ਏਥੇ ਹੀ ਰਹਿਣ ਦਿਓ।' ਫ਼ਰੰਗੀ ਵੀ ਜ਼ਿੱਦੇ ਪੈ ਗਏ। ਏਸੇ ਜ਼ਿੱਦੇ ਭਾਈ ਕੇਸਰ ਸਿੰਘ ਨੇ ਛੇ ਸਾਲ ਹੋਰ ਕੈਦ ਕੱਟ ਛੱਡੀ।"

"ਇਹ ਦੱਸੋ ਸੇਵਾ ਸਿੰਘ ਜੀ, ਭਾਈ ਕੇਸਰ ਸਿੰਘ ਤੇ ਭਾਨ ਸਿੰਘ ਹੋਰਾਂ ਦੀਆਂ ਤਸਵੀਰਾਂ ਮਿਲ ਜਾਣਗੀਆਂ ?"

"ਜ਼ਰੂਰ ਮਿਲ ਜਾਣਗੀਆਂ। ਜਾਲੰਧਰ ਭਵਨ 'ਚ ਸਾਡੇ ਕੋਲ ਹੈ ਨੇ। ਓਥੇ ਸਾਡੇ ਇਕ ਗੈਲਰੀ ਏ। ਓਸ ਵਿਚ ਸਭ ਬਾਬਿਆਂ ਦੀਆਂ ਤਸਵੀਰਾਂ ਲਗੀਆਂ ਹੋਈਆਂ ਨੇ।"

"ਮੈਨੂੰ ਵੀ ਵਿਖਾਉ ਆਪਣੀ ਇਹ ਗੈਲਰੀ,"

"ਜਦੋਂ ਚਾਹੋ, ਵੇਖ ਲੌ। ਅਜਕਲ੍ਹ ਅਸੀਂ ਉਹਨੂੰ ਦੋਬਾਰਾ ਸੈੱਟ ਕਰ ਰਹੇ ਹਾਂ। ਪਹਿਲੋਂ ਤਸਵੀਰਾਂ ਠੀਕ ਨਹੀਂ ਸਨ ਲਗੀਆਂ ਹੋਈਆਂ। ਵੇਖਣ ਵਾਲੇ ਨੂੰ ਔਖ ਹੁੰਦੀ ਸੀ।"

"ਮੈਂ ਆਵਾਂਗਾ ਵੇਖਣ।"

ਦਿਉਲ ਨੂੰ ਖ਼ਿਆਲ ਆਇਆ, ਉੱਚੀ ਬਾਣੀ ਪੜ੍ਹਨ ਵਾਲੇ ਬਾਬੇ ਭਾਨ ਸਿੰਘ ਤੇ ਜੇਲ੍ਹਰ ਨੂੰ ਥੱਪੜ ਮਾਰਨ ਵਾਲੇ ਭਾਈ ਕੇਸਰ ਸਿੰਘ ਦੀਆਂ ਤਸਵੀਰਾਂ ਜਵਾਹਰ ਸਿੰਘ ਲਈ ਵੀ ਲੈ ਲਈਆਂ ਜਾਣ। ਉਹ ਉਹਦੇ ਯੋਧਿਆਂ ਦੀ ਸੰਗਤ 'ਚ ਸੋਹਣਗੀਆਂ।

ਗੱਡੀ ਕਿਸੇ ਆਬਾਦੀ ਕੋਲ ਪਹੁੰਚ ਰਹੀ ਸੀ।

ਸੇਵਾ ਸਿੰਘ ਬੋਲਿਆ,

"ਆਹ ਆ ਗਿਆ ਜੇ ਤੁਹਾਡਾ ਗੁਰਾਇਆ।"

ਦਿਉਲ ਨੇ ਬਾਹਰ ਨਜ਼ਰ ਮਾਰੀ। ਸੜਕ ਦੇ ਪਾਸਿਆਂ 'ਤੇ ਵਸੇਬਾ ਵਧ ਰਿਹਾ ਸੀ। ਵੇਖਦਿਆਂ ਹੀ ਵੇਖਦਿਆਂ ਉਹਦਾ ਏਡਾ ਗਾੜ੍ਹ ਹੋ ਗਿਆ ਕਿ ਜਵੰਦ ਸਿੰਘ ਨੂੰ ਗੱਡੀ ਦੂਜੇ ਗੀਅਰ 'ਚ ਪਾਉਣੀ ਪਈ।

"ਸਾਡੇ ਏਥੇ ਸੜਕ ਤੋਂ ਕੁਝ ਲਾਂਭੇ ਹੋ ਕੇ ਕਿਉਂ ਨਹੀਂ ਵਸਦੇ ?" ਦਿਉਲ ਨੇ ਪੁਛਿਆ। ਏਸ ਤਰ੍ਹਾਂ ਜਰਨੈਲੀ ਸੜਕ ਕਸਬੇ ਦਾ ਬਾਜ਼ਾਰ ਬਣ ਜਾਂਦੀ ਏ। ਏਥੇ ਕੋਈ ਕਾਨੂੰਨ ਤਾਂ ਹੋਏਗਾ ਸੜਕ ਤੋਂ ਲਾਂਭੇ ਰਹਿਣ ਦਾ ?"

"ਜ਼ਰੂਰ ਹੋਏਗਾ। ਪਰ ਏਥੇ ਕਾਨੂੰਨ ਕੋਈ ਲਾਗੂ ਨਹੀਂ ਕਰਦਾ।"

ਸੇਵਾ ਸਿੰਘ ਫੇਰ ਬਾਹਰ ਵੇਖਣ ਲੱਗਾ। ਦਿਉਲ ਅਚੇਤੇ ਹੀ ਹੱਥਲੀ ਕਿਤਾਬ ਦੇ ਸਫ਼ੇ ਉਥੱਲਣ ਲਗਾ। ਇਕ ਥਾਂ ਕੁਝ ਪੜ੍ਹਨ ਲਈ ਅਟਕ ਗਿਆ।

"ਆਹ ਸ਼ੇਅਰ ਕਮਾਲ ਦਾ ਜੇ", ਕਿਤਾਬ ਸੇਵਾ ਸਿੰਘ ਵਲ ਕਰਦਿਆਂ ਦਿਉਲ ਬੋਲ ਉਠਿਆ।

ਸੇਵਾ ਸਿੰਘ ਨੇ ਕਿਤਾਬ ਫੜੀ ਤੇ ਉਥੱਲੇ ਸਫ਼ੇ ਤੋਂ ਪੜ੍ਹੀ। ਪੜ੍ਹ ਕੇ ਮੁਸਕਰਾਇਆ ਤੇ ਬੋਲਿਆ,

"ਸਾਡੇ ਬਾਬੇ ਕਵੀਸ਼ਰੀ ਵੀ ਕਰਦੇ ਸਨ। ਇਹ ਬੰਦ ਬਾਬਾ ਜੀ ਦੇ ਸਾਥੀ ਹਮਦਮ ਦਾ ਏ। ਇਹ ਉਹਨੇ ਉਹਨਾਂ ਦੇ ਪੂਰੇ ਹੋਣ 'ਤੇ ਲਿਖਿਆ ਸੀ : *ਸਾਰੀ ਉਮਰ ਸੰਗਰਾਮ 'ਚ ਜੁਟਿਆ ਰਿਹਾ ਸੀ ਉਹ। ਕਲ੍ਹ ਤਕ ਜੋ ਭਖ਼ ਰਿਹਾ ਸੀ, ਅੰਗਾਰਾ ਚਲਾ ਗਿਆ।* ਸੇਵਾ ਸਿੰਘ ਨੇ ਉੱਚੀ ਪੜ੍ਹਿਆ।

"ਪੂਰਾ ਪੜ੍ਹ ਛੱਡੋ।"

*"ਅੰਗ੍ਰੇਜ਼ ਦੇ ਨਾ ਜ਼ੁਲਮ ਸੀ ਉਹਨੂੰ ਝੁਕਾ ਸਕੇ*
*ਵਾਂਗ ਪਹਾੜ ਸੀ ਉਹ, ਮੁਨਾਰਾ ਚਲਿਆ ਗਿਆ।"*

ਸੇਵਾ ਸਿੰਘ ਨੇ ਬਾਕੀ ਦਾ ਬੰਦ ਵੀ ਪੜ੍ਹ ਛਡਿਆ।

"ਗ਼ਦਰ ਪਾਰਟੀ ਦੇ ਅਖ਼ਬਾਰ 'ਚ ਬੜੀ ਕਵੀਸ਼ਰੀ ਹੁੰਦੀ ਸੀ। ਦੇਸ਼ਭਗਤੀ ਦੀ। ਏਸ ਤਰ੍ਹਾਂ ਦੀਆਂ ਨਜ਼ਮਾਂ ਛਪਦੀਆਂ ਰਿਹਿੰਦੀਆਂ ਸਨ ਉਹਦੇ 'ਚ।"

ਗੱਡੀ ਕਿਸੇ ਫਲਾਈਓਵਰ 'ਤੇ ਚੜ੍ਹੀ ਹੋਈ ਸੀ। ਜਵੰਦ ਸਿੰਘ ਨੇ ਅੱਗੋਂ ਆਵਾਜ਼ ਦਿਤੀ,

"ਲੌ ਜੀ, ਬਾਈਪਾਸ ਵੀ ਆ ਗਿਆ ਜੇ। ਬਸ ਪੁਲ ਉਤਰੇ ਤਾਂ।"
ਸੇਵਾ ਸਿੰਘ ਨੇ ਅਗਾਂਹ ਵੇਖਿਆ।

#

ਉਹ ਜਗਰਾਉਂ ਰੋਡ 'ਤੇ ਪਏ ਹੋਏ ਸਨ। ਸ਼ਹਿਰ ਮੁੱਕ ਹੀ ਨਹੀਂ ਸੀ ਰਿਹਾ। ਆਬਾਦੀ ਹੀ ਆਬਾਦੀ ਸੀ। ਟਰੈਫ਼ਿਕ ਦੀਆਂ ਬੱਤੀਆਂ ਸਨ। ਸ਼ਹਿਰੀ ਆਵਾਜਾਈ ਸੀ। ਖੁੱਲ੍ਹੀ ਥਾਂ ਕਿਤੇ ਆ ਹੀ ਨਹੀਂ ਸੀ ਰਹੀ।

"ਸੇਵਾ ਸਿੰਘ ਜੀ, ਕਿਸੇ ਤੋਂ ਪੁੱਛ ਲਈਏ", ਦਿਉਲ ਨੂੰ ਤੌਖ਼ਲਾ ਹੋਇਆ, "ਮਤੇ ਅੱਗੇ ਹੀ ਨਾ ਨਿਕਲ ਜਾਈਏ।"

"ਦਿਉਲ ਸਾਹਿਬ, ਅਜੇ ਫ਼ਾਸਲਾ ਹੈ ਥੋੜਾ ਜਿਹਾ। ਮੈਂ ਮਾਰਚ 'ਚ ਏਥੋਂ ਹੋ ਕੇ ਗਿਆਂ। ਬਾਬਾ ਜੀ ਦਾ ਮੇਲਾ ਲੱਗਾ ਸੀ।"

ਉਹ ਹੋਰ ਅੱਗੇ ਗਏ। ਥੋੜੀ ਜਿਹੀ ਖੁੱਲ੍ਹੀ ਥਾਂ ਆਈ। ਇਕ ਪਾਸੇ ਕੁਝ ਪੈਲੀਆਂ ਵੀ ਦਿੱਸੀਆਂ। ਸੇਵਾ ਸਿੰਘ ਨੇ ਐਨਕ ਸਾਫ਼ ਕੀਤੀ ਤੇ ਗਹੁ ਨਾਲ ਵੇਖਿਆ। ਉਹਨੂੰ ਆਪਣੇ ਕੁਝ ਨਿਸ਼ਾਨ ਦਿੱਸੇ। ਉਹਨੇ ਅਗੇ ਜਵੰਦ ਸਿੰਘ ਨੂੰ ਆਵਾਜ਼ ਦਿਤੀ,

"ਭਲਿਆ ਲੋਕਾ, ਅਜੇ ਵਗੀ ਚਲ ਇਕ-ਅਧ ਕਿਲੋਮੀਟਰ ਹੋਰ। ਖੱਬੇ ਹੱਥ ਰਾਹ ਮੁੜੇਗਾ। ਉਹੀਉ ਫੜ ਲਈਂ।"

ਇਹ ਰਾਹ ਛੇਤੀ ਹੀ ਆ ਗਿਆ ਤੇ ਉਹਨਾਂ ਸਹਿਜੇ ਹੀ ਫੜ ਲਿਆ। ਫ਼ਰਲਾਂਗ ਕੁ ਅੱਗੇ ਜਾ ਉਹ ਫੇਰ ਖੱਬੇ ਹਥ ਮੁੜੇ ਤੇ ਕਿਸੇ ਛਾਉਣੀ ਕੋਲੋਂ ਲੰਘਦੇ ਰੇਲ ਦੇ ਫਾਟਕ 'ਤੇ ਜਾ ਪਹੁੰਚੇ। ਫਾਟਕ ਖੁੱਲ੍ਹਾ ਸੀ। ਉਹਨੂੰ ਲੰਘਦਿਆਂ ਹੀ ਉਹ ਲਲਤੋਂ ਖੁਰਦ 'ਚ ਜਾ ਵੜੇ।

ਬਾਬਾ ਜੀ ਦੇ ਸਨੇਹੀ ਸੁਆਗਤ ਲਈ ਪਿੰਡ ਦੀ ਫਿਰਨੀ 'ਤੇ ਖੜੇ ਸਨ। ਉਹਨਾਂ ਨੂੰ ਜਾਲੰਧਰੋਂ ਦੱਸ ਪੈ ਚੁਕੀ ਹੋਈ ਸੀ। ਉਹਨਾਂ ਗੱਡੀ ਨੂੰ ਹਥ ਦੇ ਕੇ ਰੋਕ ਲਿਆ।

ਦੋ ਜਣੇ ਸਨ। ਇਕ ਬਾਬਾ ਜੀ ਦਾ ਭਤੀਜਾ ਤੇਜ ਤੇ ਇਕ ਬਾਬਾ ਜੀ ਦਾ ਪ੍ਰਸੰਸਕ ਗਿਆਨੀ ਭਜਨ ਸਿੰਘ। ਸੇਵਾ ਸਿੰਘ ਉਹਨਾਂ ਨਾਲ ਵੀ ਦਿਉਲ ਦੀ ਪਛਾਣ ਕਰਾਉਣ ਲੱਗਾ।

"ਅਸੀਂ ਜਾਣੂ ਹਾਂ ਜੀ ਇਹਨਾਂ ਤੋਂ। ਇੰਟਰਵਿਊ ਪੜ੍ਹੀ ਹੋਈ ਏ ਇਹਨਾਂ ਦੀ। ਚੰਗੇ ਕੰਮ ਨਿਕਲੇ ਹੋ, ਦਿਉਲ ਸਾਹਿਬ ਤੁਸੀਂ", ਗਿਆਨੀ ਜੀ ਨੇ ਆਖਿਆ।

ਚੰਗਾ ਕੱਦ, ਚੌੜਾ, ਖਿੜਿਆ ਮੂੰਹ-ਮੱਥਾ, ਰੱਜਾ-ਪੁੱਜਾ ਹਾਵ-ਭਾਵ, ਸੋਚ-ਸਮਝੋਂ ਉਪਜਿਆ ਠਹਿਰਾਅ, ਗਿਆਨੀ ਜੀ ਦੀਆਂ ਵਿਸ਼ੇਸ਼ਤਾਵਾਂ ਸਨ।

"ਦਿਉਲ ਸਾਹਿਬ, ਪਿੰਡ ਪਹਿਲੋਂ ਕੀ ਵੇਖੋਗੇ ?" ਤੇਜ ਨੇ ਪੁਛਿਆ। ਉਹਦੀ ਨੀਵੀਂ, ਨਿੰਮ੍ਹੀ ਆਵਾਜ਼ ਸੀ। ਝਾਕੇ ਤੇ ਸੰਕੋਚ ਵਾਲੀ।

"ਮੇਰਾ ਬਹੁਤਾ ਜੀਅ ਤਾਂ ਬਾਬਾ ਜੀ ਦਾ ਬੁੱਤ ਵੇਖਣ ਦਾ ਏ। ਪਹਿਲੋਂ ਉਹ ਹੀ ਵੇਖ ਲੈਨੇ ਹਾਂ।"

"ਉਹ ਪਿੰਡ ਤੋਂ ਅਗਲੇ ਪਾਸੇ ਏ। ਏਥੋਂ ਲਲਤੋਂ ਕਲਾਂ ਦੇ ਰਾਹ 'ਚ। ਪਿੰਡੋਂ ਹੀ ਲੰਘਣਾ ਪਏਗਾ। ਪਹਿਲੋਂ ਬਾਬਾ ਜੀ ਦਾ ਜੱਦੀ ਘਰ ਵੇਖ ਲੌ। ਚਾਹ-ਪਾਣੀ ਪੀ ਲੌ...", ਗਿਆਨੀ ਜੀ ਨੇ ਸਲਾਹ ਦਿਤੀ।

"ਉਹ ਪਿੱਛੋਂ।"

ਜਵੰਦ ਸਿੰਘ ਨੇ *ਈਨੋਵਾ* ਟੋਰ ਦਿਤੀ। ਜਿਵੇਂ ਜਿਵੇਂ ਗਿਆਨੀ ਜੀ ਦਸਦੇ ਗਏ, ਉਹ ਚਲਦਾ ਗਿਆ। ਉਹ ਪਿੰਡ ਦੀਆਂ ਗਲੀਆਂ 'ਚੋਂ ਲੰਘ ਰਹੇ ਸਨ। ਦਿਉਲ ਨੇ ਵੇਖਿਆ, ਘਰ ਪੱਕੇ ਸਨ। ਰਾਹ ਪੱਕੇ ਸਨ। ਉਹਦੀ ਕਲਪਣਾ ਦੇ ਪਿੰਡ ਨਾਲ ਕੁਝ ਵੀ ਮੇਲ ਨਹੀਂ ਸੀ ਖਾ ਰਿਹਾ।

"ਤੁਹਾਡਾ ਪਿੰਡ ਤਾਂ ਸ਼ਹਿਰ ਲਗਦੈ", ਦਿਉਲ ਨੇ ਸੋਭਾ ਕੀਤੀ।

"ਏਡਾ ਸ਼ਹਿਰ ਵੀ ਨਹੀਂ ਅਜੇ, ਪਰ ਬਹੁਤ ਕੁਝ ਸ਼ਹਿਰ ਵਰਗਾ ਅਸੀਂ ਕਰ ਲਿਐ। ਅਜੇ ਤਕ ਅਸੀਂ ਖੁੱਲ੍ਹੀਆਂ ਨਾਲੀਆਂ ਨਹੀਂ ਹਟਾ ਸਕੇ।"

ਦਿਉਲ ਨੇ ਵੇਖਿਆ, ਗਲੀ ਦੇ ਦੋਵਾਂ ਪਾਸੀਂ ਛੋਟੀਆਂ ਛੋਟੀਆਂ, ਅਢੱਕੀਆਂ ਨਾਲੀਆਂ ਸਨ।

ਗੱਡੀ ਖੱਬੇ ਹੱਥ ਇਕ ਘਰ ਅੱਗੇ ਜਾ ਰੁਕੀ।

"ਇਹ ਬਾਬਾ ਜੀ ਦਾ ਜੱਦੀ ਘਰ ਜੇ," ਤੇਜ ਨੇ ਹੌਲੀ ਜਿਹੇ ਕਿਹਾ ਤੇ ਅੱਗੇ ਵਧ ਬੂਹਾ ਖੋਲ੍ਹਿਆ। "ਏਥੇ ਅਸੀਂ ਲਾਇਬ੍ਰੇਰੀ ਖੋਲ੍ਹੀ ਹੋਈ ਏ। ਮੇਰਾ ਬਾਬਾ ਜੀ ਨਾਲ ਵਾਇਦਾ ਸੀ, ਜਿੰਨਾ ਚਿਰ ਮੈਂ ਜਿਊਂਦਾ ਰਹਾਂਗਾ, ਉਹਨਾਂ ਦੀ ਲਾਇਬ੍ਰੇਰੀ ਚਲਾਂਦਾ ਰਹਾਂਗਾ।"

ਘਰ ਚੰਗਾ ਖੁੱਲ੍ਹਾ ਸੀ। ਛੱਤ ਉੱਚੀ ਸੀ, ਬਾਲਿਆਂ ਵਾਲੀ। ਕਮਰੇ ਵਡੇ-ਵਡੇ ਸਨ। ਇਕ ਕਮਰੇ 'ਚ ਵਡਾ ਸਾਰਾ ਮੇਜ਼ ਡੱਠਾ ਪਿਆ ਸੀ। ਉਹਦੇ ਉਤੇ ਅਖ਼ਬਾਰ ਤੇ ਰਿਸਾਲੇ ਖਿੰਡੇ ਪਏ ਸਨ। ਕੁਝ ਕੁਰਸੀਆਂ ਵੀ ਪਈਆਂ ਸਨ। ਕੰਧਾਂ ਨਾਲ ਕਿਤਾਬਾਂ ਦੀਆਂ ਅਲਮਾਰੀਆਂ ਸਨ। ਚੰਗੀ ਰੌਸ਼ਨੀ ਸੀ।

"ਅਜੇ ਅਜ ਦੇ ਅਖ਼ਬਾਰ ਨਹੀਂ ਪੁਜੇ, ਨਹੀਂ ਤਾਂ ਕੁਝ ਲੋਕ ਪੜ੍ਹਨ ਆਏ ਹੁੰਦੇ", ਗਿਆਨੀ ਜੀ ਨੇ ਦਸਿਆ, "ਆਉ ਬੈਠੋ ਕੁਝ ਦੇਰ ਏਥੇ।"

ਕੁਝ ਚਿਰ ਏਧਰ-ਓਧਰ ਝਾਕਣ ਪਿੱਛੋਂ ਦਿਉਲ ਨੇ ਗੱਲ ਟੋਰੀ,

"ਕੁਝ ਬਾਬਾ ਜੀ ਦਾ ਦੱਸੋ। ਕੀ ਪਾਂਦੇ ਸਨ ? ਸੁਭਾਅ ਕਿਹੋ ਜਿਹਾ ਸੀ ਉਹਨਾਂ ਦਾ ?"

"ਪਾਂਦੇ ਤਾਂ ਕੁੜਤਾ ਪਾਜਾਮਾ ਹੀ ਸਨ। ਸੁਭਾਅ ਦੇ ਸਖ਼ਤ ਸਨ। ਗ਼ਲਤ ਗੱਲ ਬਰਦਾਸ਼ਤ ਨਹੀਂ ਸਨ ਕਰਦੇ। ਸਾਰੀ ਉਮਰ ਸਖ਼ਤੀਆਂ ਕੱਟੀਆਂ ਸਨ। ਏਸ ਤਰ੍ਹਾਂ ਉਹਨਾਂ ਦਾ ਆਪਣਾ ਸੁਭਾਅ ਵੀ ਸਖ਼ਤ ਹੋ ਗਿਆ...ਹੋਰ, ਉਹ ਰਕਸ਼ੇ 'ਤੇ ਨਹੀਂ ਸਨ ਬਹਿੰਦੇ..." ਤੇਜ ਦੱਸਣ ਲਗਾ।

"ਬਾਬਾ ਜੀ ਇਕ ਛੋਟੀ ਜਿਹੀ ਚੀਜ਼ ਤੋਂ ਡਰਦੇ ਸਨ", ਗਿਆਨੀ ਜੀ ਨੇ ਹੱਸਦਿਆਂ ਗਲ ਅੱਗੋਂ ਫੜੀ। "ਟੀਕੇ ਦੀ ਸੂਈ ਤੋਂ! ਉਸ ਤੋਂ ਬੜਾ ਚਲਦੇ ਸਨ ਉਹ।"

ਸੇਵਾ ਸਿੰਘ ਦਾ ਹਾਸਾ ਛੁੱਟ ਪਿਆ। ਬੋਲ ਪਿਆ,

"ਵੇਖੋ, ਦਿਉਲ ਸਾਹਿਬ, ਜਿਹੜਾ ਬੰਦਾ ਬ੍ਰਿਟਿਸ਼ ਸਾਮਰਾਜ ਤੋਂ ਨਹੀਂ ਸੀ ਡਰਿਆ, ਉਹ ਟੀਕੇ ਦੀ ਸੂਈ ਤੋਂ ਡਰਦਾ ਸੀ।"

ਸਾਰੇ ਹੱਸਣ ਲਗ ਪਏ।

"ਜਦੋਂ ਆਜ਼ਾਦੀ ਆਈ, ਬਾਬਾ ਜੀ ਕਿੱਥੇ ਸਨ ?" ਦਿਉਲ ਨੇ ਪੁਛਿਆ,

"ਬਹੁਤਾ ਏਥੇ ਪਿੰਡ ਹੀ ਰਹਿੰਦੇ ਸਨ। ਜਦੋਂ ਜਾਲੰਧਰ ਦੇਸ਼ਭਗਤਾਂ ਦੀ ਯਾਦਗਾਰ ਬਣਨੀ ਸ਼ੁਰੂ ਹੋਈ, ਉਹ ਓਥੇ ਚਲੇ ਗਏ", ਤੇਜ ਨੇ ਦਸਿਆ। "ਯਾਦਗਾਰ ਉਹਨਾਂ ਦੀ ਨਿਗਰਾਨੀ 'ਚ ਹੀ ਬਣੀ। ਅਖ਼ੀਰ ਸਰੀਰ ਵੀ ਉਹਨਾਂ ਜਾਲੰਧਰ ਸਿਵਲ ਹਸਪਤਾਲ 'ਚ ਹੀ ਛਡਿਆ। ਨੱਬਿਉਂ ਘਟ ਦੋ ਦੀ ਉਮਰ ਸੀ ਉਹਨਾਂ ਦੀ ਓਸ ਵੇਲੇ।"

"ਸਿਆਸੀ ਸੋਚ ਕਿਹੋ ਜਿਹੀ ਸੀ ਉਹਨਾਂ ਦੀ ਓਦੋਂ ?" ਦਿਉਲ ਨੇ ਇਕ ਹੋਰ ਮੋਟਾ ਜਿਹਾ ਸਵਾਲ ਕੀਤਾ।

ਜਵਾਬ ਗਿਆਨੀ ਜੀ ਨੇ ਦਿਤਾ,

"ਬਾਬਾ ਜੀ 1946 'ਚ ਰਿਹਾ ਹੋਏ। ਸਾਲ ਬਾਅਦ ਜਿਹੜੀ ਆਜ਼ਾਦੀ ਆਈ, ਉਹਨੂੰ ਉਹਨਾਂ ਆਜ਼ਾਦੀ ਨਾ ਮੰਨਿਆ। ਓਸ ਵੇਲੇ ਕਮਿਊਨਿਸਟਾਂ ਦਾ ਵੀ ਇਹੀਓ ਵਿਚਾਰ ਸੀ। ਸੰਨ 1964 'ਚ ਜਦੋਂ ਕਮਿਊਨਿਸਟ ਪਾਰਟੀ ਇਕ ਤੋਂ ਦੋ ਹੋਈ, ਬਾਬਾ ਜੀ ਨੇ ਦੋਵਾਂ ਤੋਂ ਦੂਰੀ ਰਖੀ। ਇਕ ਵੇਲੇ ਉਹਨਾਂ ਨਕਸਲੀਆਂ ਨੂੰ ਵੀ ਥਾਪੜਾ ਦਿਤਾ। ਬਾਕੀ ਦੀ ਉਮਰ ਉਹਨਾਂ ਗ਼ਦਰੀ ਬਾਬਿਆਂ ਦੀ ਯਾਦਗਾਰ ਬਣਾਣ ਦੇ ਲੇਖੇ ਲਾ ਦਿਤੀ।"

ਕਿਤੋਂ ਕੋਈ ਲਾਊਡ ਸਪੀਕਰ ਵੱਜ ਪਿਆ। ਉੱਚੀ-ਉੱਚੀ ਕੋਈ ਸੱਦਾ ਦੇ ਰਿਹਾ ਸੀ।

"ਇਹ ਕਾਹਦੀ ਆਵਾਜ਼ ਏ ?" ਚੌਂਕ ਪਏ ਦਿਉਲ ਨੇ ਪੁਛਿਆ।

"ਮੁਨਾਦੀ ਏ", ਗਿਆਨੀ ਜੀ ਹੱਸ ਕੇ ਬੋਲੇ, "ਪਿੰਡ ਦੇ ਗੁਰਦਵਾਰਿਉਂ ਹੋ ਰਹੀ ਏ। ਜਿਹੜੇ ਪਰਵਾਰ ਗਰੀਬੀ-ਰੇਖਾ ਤੋਂ ਹਿਠਾਂਹ ਨੇ, ਉਹਨਾਂ ਨੂੰ ਰਾਸ਼ਨ ਦੀ ਦੁਕਾਨ 'ਤੇ ਸੱਦਿਆ ਜਾ ਰਿਹੈ। ਉਹਨਾਂ ਦੇ ਨਾਂ ਦੀ ਰਸਦ ਪਹੁੰਚ ਗਈ ਏ। ਏਥੋਂ ਦੇ ਗੁਰਦਵਾਰੇ ਦਾ ਲਾਊਡ ਸਪੀਕਰ ਇਹਨਾਂ ਕੰਮਾਂ ਲਈ ਵੀ ਵਰਤ ਲਿਆ ਜਾਂਦੈ।"

"ਚੰਗੀ ਗੱਲ ਏ... ਇਹ ਦੱਸੋ, ਪਿੰਡ ਵੜਦਿਆਂ ਮੈਨੂੰ ਏਥੇ ਬਹੁਤੇ ਖੇਤ ਨਜ਼ਰ ਨਹੀਂ ਆਏ। ਵਾਹੀ ਨਹੀਂ ਹੁੰਦੀ ਏਥੇ ?"

"ਬਹੁਤੀ ਨਹੀਂ ਹੁੰਦੀ। ਜ਼ਮੀਨਾਂ ਵਿਕੀ ਜਾ ਰਹੀਆਂ ਨੇ। ਬਹੁਤੇ ਲੋਕ ਨੌਕਰੀ-ਪੇਸ਼ਾ ਨੇ। ਮੇਰੇ ਆਪਣੇ ਦੋ ਪੁੱਤਰ ਬਾਹਰ ਨੇ। ਵੈਸੇ ਵੀ ਸਾਡਾ ਪਿੰਡ ਵੱਡਾ ਨਹੀਂ ਸੀ। ਸਿਰਫ਼ ਪੰਜ ਸੌ ਘੁਮਾ ਜ਼ਮੀਨ 'ਤੇ ਵਸਿਆ ਸੀ।"

"ਬਾਬਾ ਜੀ ਸ਼ਾਇਦ ਏਸ ਗੱਲੋਂ ਹੀ ਬਾਹਰ ਨਿਕਲੇ ਸਨ ?"

"ਸ਼ੁਰੂ ਦੀ ਵਜ੍ਹਾ ਤਾਂ ਇਹੋ ਹੋ ਸਕਦੀ ਏ। ਥੋੜੀ ਜ਼ਮੀਨ ਨਾਲ ਝਟ ਨਹੀਂ ਲੰਘਦਾ ਹੋਏਗਾ। ਘਰੋਂ ਗਏ ਤਾਂ ਕਮਾਈਆਂ ਕਰਨ ਹੀ ਸਨ।"

ਸੇਵਾ ਸਿੰਘ ਨੇ ਸਿਰ ਹਿਲਾਇਆ।

ਬੁੱਤ ਵਾਲੀ ਥਾਂ ਬਹੁਤੀ ਦੂਰ ਨਹੀਂ ਸੀ। ਪਿੰਡੋਂ ਨਿਕਲਦਿਆਂ ਹੀ ਵੱਡੀ ਲਲਤੋਂ ਵਾਲੇ ਰਾਹ 'ਤੇ ਸੀ। ਪਰਾਇਮਰੀ ਸਕੂਲ ਦੇ ਸਾਹਮਣੇ ਪਾਸੇ, ਛੋਟੀ ਜਿਹੀ ਵਲਗਣ 'ਚ, ਬਾਬਾ ਜੀ ਦਾ ਬੁੱਤ ਲਗਾ ਹੋਇਆ ਸੀ।

ਦਿਉਲ ਨੇ ਵੇਖਿਆ, ਉਹ ਉਸ ਤਰ੍ਹਾਂ ਦਾ ਨਹੀਂ ਸੀ, ਜਿਸ ਤਰ੍ਹਾਂ ਦਾ ਉਹਨੇ ਚਿਤਵਿਆ ਸੀ। ਸੀਮਿੰਟ 'ਤੇ ਸਰੀਏ ਦਾ ਬਣਿਆ ਹੋਇਆ ਸੀ। ਉਤੋਂ ਚਿੱਟਾ ਪੋਚਿਆ ਪਿਆ ਸੀ। ਬਹੁਤਾ ਉੱਚਾ ਵੀ ਨਹੀਂ ਸੀ। ਬੜਾ ਸਚੀ-ਮੁਚੀ ਦਾ ਲਗਦਾ ਸੀ। ਬੁੱਤ ਨੂੰ ਲਗੀ ਐਨਕ ਸਚੀ-ਮੁਚੀ ਦੀ ਸੀ। ਪੈਰੀਂ ਪਈ ਚਮੜੇ ਦੀ ਕਾਲੀ ਗੁਰਗਾਬੀ ਵੀ ਸਚੀ-ਮੁਚੀ ਦੀ ਸੀ। ਬੁੱਤ ਹੇਠ ਉਹਨਾਂ ਦਾਨੀਆਂ ਦੇ ਨਾਂ ਉਕਰੇ ਹੋਏ ਸਨ, ਜਿਨ੍ਹਾਂ ਉਹਦੀ ਉਸਾਰੀ ਲਈ ਮਾਇਆ ਅਰਦਾਸ ਕੀਤੀ ਸੀ।

"ਬਹੁਤੀ ਨਹੀਂ, ਕੁਝ ਹਜ਼ਾਰ ਰੁਪਏ ਹੀ ਏ", ਸੇਵਾ ਸਿੰਘ ਨੇ ਮਨ ਹੀ ਮਨ 'ਚ ਰਕਮਾਂ ਜਮ੍ਹਾਂ ਕਰਦਿਆਂ ਕਿਹਾ।

"ਬੁੱਤ ਛੋਟਾ ਜਿਹੈ," ਦਿਉਲ ਦੇ ਮੂੰਹੋਂ ਨਿਕਲਿਆ।

"ਬਾਬਾ ਜੀ ਆਪ ਵੀ ਬਹੁਤ ਕਦ-ਕੱਢਵੇਂ ਨਹੀਂ ਸਨ", ਗਿਆਨੀ ਜੀ ਹੱਸ ਕੇ ਬੋਲੇ, "ਬੁੱਤ ਸਮਝੋ, ਉਹਨਾਂ ਜਿੱਡਾ ਹੀ ਏ। ਬਾਬਾ ਜੀ ਦੀ ਸੋਚ, ਆਦਰਸ਼, ਇਰਾਦਾ, ਉੱਚਾ ਸੀ, ਆਪ ਉਹ ਮਧਰੇ ਸਨ।"

"ਕਿਨ੍ਹੇ ਬਣਾਇਐ ਇਹ ਬੁੱਤ ?" ਦਿਉਲ ਨੇ ਪੁਛਿਆ।

"ਹੈ ਕੋਈ ਤਾਰਾ ਸਿੰਘ", ਤੇਜ ਨੇ ਕੁਝ ਸੋਚ ਕੇ ਦਸਿਆ।

"ਮੈਂ ਆਪਣੀ ਗੈਲਰੀ 'ਚ ਜਿਹੜਾ ਬਾਬਾ ਜੀ ਦਾ ਬੁੱਤ ਰੱਖਾਂਗਾ, ਉਹ ਮੋਮੀ ਹੋਏਗਾ। ਮੈਂ ਆਪਣੇ ਬੁੱਤਕਾਰ ਨੂੰ ਏਥੇ ਲਿਆਵਾਂਗਾ। ਇਹ ਬੁੱਤ ਵੇਖਣ ਲਈ। ਇਸ ਤਰ੍ਹਾਂ ਦੀ ਐਨਕ ਤੇ ਗੁਰਗਾਬੀ ਸਾਨੂੰ ਵੀ ਚਾਹੀਦੀ ਹੋਵੇਗੀ। ਕਪੜੇ ਵੀ ਸਾਰੇ ਜਿਹੜੇ ਬਾਬਾ ਜੀ ਨੇ ਪਾਏ ਹੋਏ ਨੇ। ਮੇਰੀ ਗੈਲਰੀ 'ਚ ਵੀ ਬਾਬਾ ਜੀ ਸਚੀ ਮੁਚੀ ਦੇ ਲਗਣਗੇ।"

"ਬੰਦੋਬਸਤ ਹੋ ਜਾਏਗਾ", ਗਿਆਨੀ ਜੀ ਨੇ ਵਿਸ਼ਵਾਸ ਦਵਾਇਆ। "ਕਿੰਨਾ ਕੁ ਸਮਾਂ ਲੱਗੇਗਾ ਤੁਹਾਨੂੰ ਆਪਣੀ ਇਹ ਗੈਲਰੀ ਸਿਰਜਦਿਆਂ ?"

"ਸਮਾਂ ਤਾਂ ਲੱਗੇਗਾ ਹੀ। ਜਦੋਂ ਘਰੋਂ ਟੁਰਿਆ ਸੀ, ਕੰਮ ਸੁਖਾਲਾ ਲਗਦਾ ਸੀ। ਹੁਣ ਲਗ ਰਿਹੈ, ਕੰਮ ਔਖੈ। ਏਥੇ ਯੋਧੇ ਤੇ ਸ਼ਹੀਦ ਵੀ ਬੜੇ ਨੇ। ਹੈ ਵੀ ਵੱਖਰੀਆਂ ਨੁਹਾਰਾਂ ਵਾਲੇ। ਮੈਨੂੰ ਦੋ ਕੁ ਸਾਲ ਲਗ ਜਾਣਗੇ।"

"ਇਹ ਕੋਈ ਜ਼ਿਆਦਾ ਸਮਾਂ ਨਹੀਂ", ਸੇਵਾ ਸਿੰਘ ਨੇ ਤਸੱਲੀ ਦਿਤੀ। "ਸਾਨੂੰ ਭਵਨ ਬਣਾਣ 'ਚ ਬੜਾ ਸਮਾਂ ਲਗੈ।"

ਵੱਲਗਣ ਦੇ ਸੜਕ ਵਾਲੇ ਪਾਸੇ ਇਕ ਬੋਰਡ ਲਗਾ ਹੋਇਆ ਸੀ। ਉਹਦੇ ਉਤੇ ਬਾਬਾ ਜੀ ਦੇ ਜੀਵਨ ਦਾ ਵੇਰਵਾ ਅੰਕ ਸੀ। ਹੇਠਾਂ ਇਹ ਇਹ ਸ਼ੇਅਰ ਸੀ,

*ਸੇਵਾ ਦੇਸ ਦੀ ਜਿੰਦੜੀਏ ਬੜੀ ਔਖੀ*

*ਗੱਲਾਂ ਕਰਨੀਆਂ ਢੇਰ ਸੁਖੱਲੀਆਂ ਨੇ*
*ਜਿਨ੍ਹਾਂ ਦੇਸ਼-ਸੇਵਾ 'ਚ ਹੈ ਪੈਰ ਪਾਇਆ*
*ਉਹਨਾਂ ਲਖ ਮੁਸੀਬਤਾਂ ਝੱਲੀਆਂ ਨੇ*

ਦਿਉਲ ਨੇ ਹੌਲੀ-ਹੌਲੀ, ਉੱਚੀ ਪੜ੍ਹਿਆ।

"ਇਹ ਸ਼ੇਅਰ ਕਰਤਾਰ ਸਿੰਘ ਸਰਾਭੇ ਦਾ ਜੇ", ਗਿਆਨੀ ਜੀ ਬੋਲੇ, "ਸਰਾਭਾ ਗ਼ਦਰੀ ਆਗੂ ਸੀ। ਉਹ ਵੀ ਸਾਡੇ ਹੀ ਜ਼ਿਲ੍ਹੇ ਦੇ ਪਿੰਡ ਸਰਾਭੇ ਦਾ ਸੀ। ਬਾਬਾ ਜੀ ਤੋਂ ਦੋ ਸਾਲ ਪਹਿਲਾਂ ਅਮਰੀਕਾ ਗਿਆ ਸੀ। ਓਥੇ ਗ਼ਦਰ ਪਾਰਟੀ ਦੇ ਅਖ਼ਬਾਰ 'ਚ ਕੰਮ ਕਰਦਾ ਰਿਹਾ। ਛਾਪਣ ਵਾਲੀ ਮਸ਼ੀਨ ਚਲਾਂਦਾ ਸੀ।"

"ਕਰਤਾਰ ਸਿੰਘ ਸਰਾਭੇ ਨੂੰ ਵੀ ਫ਼ਾਸੀ ਦੀ ਸਜ਼ਾ ਹੋਈ ਸੀ", ਸੇਵਾ ਸਿੰਘ ਬੋਲਿਆ, 1915 'ਚ। ਓਦੋਂ ਉਹਦੀ ਉਮਰ ਸਿਰਫ਼ 18 ਸਾਲ ਸੀ। ਉਹਦੇ ਨਾਲ ਕਈ ਹੋਰ ਗ਼ਦਰੀਆਂ ਨੂੰ ਵੀ ਫ਼ਾਸੀ ਦੀ ਸਜ਼ਾ ਹੋਈ। ਭਗਤ ਸਿੰਘ ਸਰਾਭੇ ਤੋਂ ਬਹੁਤ ਪ੍ਰਭਾਵਿਤ ਸੀ। ਉਹਨੂੰ ਆਪਣਾ ਗੁਰੂ, ਦੋਸਤ, ਭਾਈ, ਮੰਨਦਾ ਸੀ। ਸਾਡੇ ਕੋਲ ਜਾਲੰਧਰ ਉਹਦੀਆਂ ਤਸਵੀਰਾਂ ਤੇ ਜੀਵਨ ਦਾ ਵੇਰਵਾ ਹੈ। ਉਹ ਵੀ ਦੇ ਦਿਆਂਗੇ ਤੁਹਾਨੂੰ।"

ਦਿਉਲ ਨੇ ਸ਼ੇਅਰ ਫੇਰ ਪੜ੍ਹਿਆ। ਬੋਲਿਆ,

"ਬਾਬੇ ਸਾਡੇ ਸ਼ਾਇਰ ਵੀ ਸਨ...।"

"ਬੜੇ ਬਾਬੇ ਸ਼ਾਇਰ ਸਨ, ਪਰ ਸਾਡੇ ਬਾਬਾ ਜੀ ਨਹੀਂ ਸਨ। ਉਹਨਾਂ ਕਦੀ ਕੋਈ ਬੰਦ ਨਹੀਂ ਸੀ ਜੋੜਿਆ", ਤੇਜ ਨੇ ਦਸਿਆ।

"ਦਿਉਲ ਸਾਹਿਬ, ਸ਼ੇਅਰੋ ਸ਼ਾਇਰੀ ਸਾਡੀ ਆਜ਼ਾਦੀ ਦੀ ਲਹਿਰ ਦੇ ਅੰਗ ਸੰਗ ਰਹੀ", ਸੇਵਾ ਸਿੰਘ ਦੱਸਣ ਲਗਾ, "ਜਲਸੇ ਨਜ਼ਮਾਂ ਨਾਲ ਸ਼ੁਰੂ ਹੁੰਦੇ ਸਨ। ਜਲੂਸ ਗਾਉਂਦਿਆਂ ਨਿਕਲਦੇ ਸਨ। ਨਾਅਰੇ ਕਾਫ਼ੀਆ-ਬੰਦ ਹੁੰਦੇ ਸਨ। ਪ੍ਰਭਾਤ-ਫੇਰੀਆਂ ਸ਼ੇਅਰ ਗਾਉਂਦੀਆਂ ਨਿਕਲਦੀਆਂ ਸਨ। ਜਿਹੜਾ ਸ਼ੇਅਰ ਬਾਬੇ ਭਕਨੇ ਦੀ ਸਮਾਧੀ 'ਤੇ ਲਿਖਿਆ ਹੋਇਐ, ਉਹ ਅਸੀਂ ਆਪਣੇ ਹੋਸਟਲ 'ਚ ਪ੍ਰਭਾਤ-ਫੇਰੀ ਵੇਲੇ ਗਾਉਂਦੇ ਹੁੰਦੇ ਸਾਂ...ਇਹ ਹੁੰਦਾ ਸੀ,

*ਸ਼ਹੀਦੋਂ ਕੀ ਚਿਤਾਉਂ ਪਰ ਲਗੇਂਗੇ ਹਰ ਬਰਸ ਮੇਲੇ*
*ਵਤਨ ਪੇ ਮਿਟਨੇ ਵਾਲੋਂ ਕਾ ਯਹੀ ਬਾਕੀ ਨਿਸ਼ਾਂ ਹੋਗਾ।*

"ਸ਼ੇਅਰ ਉਰਦੂ 'ਚ ਵੀ ਹੁੰਦੇ ਸਨ ਤੇ ਪੰਜਾਬੀ ਵਿਚ ਵੀ।"

"ਸਾਡੇ ਬਾਬਾ ਜੀ, ਬਾਬੇ ਭਕਨੇ ਦਾ ਬੜਾ ਸਤਿਕਾਰ ਕਰਦੇ ਸਨ", ਗਿਆਨੀ ਜੀ ਵਾਰਤਾਲਾਪ ਨੂੰ ਪਹਿਲੀ ਥਾਂ ਲੈ ਆਏ, "ਉਹ ਬਾਬਾ ਭਕਨੇ ਨੂੰ ਆਪਣਾ ਵਡਾ ਸਮਝਦੇ ਸਨ। ਉਹਨਾਂ ਨੂੰ ਸਭ ਤੋਂ ਅੱਗੇ ਰਖਦੇ ਸਨ...। ਜਦੋਂ ਬਾਬਾ ਭਕਨਾ ਬਾਬਾ ਰੂੜ੍ਹ ਸਿੰਘ ਦੀ ਬਰਸੀ ਲਈ ਚੂਹੜਚੱਕ ਜਾਣ ਤੋਂ ਪਹਿਲਾਂ ਲੁਧਿਆਣੇ ਪਹੁੰਚੇ, ਤਾਂ ਸਾਡੇ ਬਾਬਾ ਜੀ ਉਹਨਾਂ ਨੂੰ ਲੈਣ ਸਟੇਸ਼ਨ 'ਤੇ ਗਏ। ਉਹਨਾਂ ਨੂੰ ਘਰ ਲਿਆਂਦਾ ਤੇ ਉਹਨਾਂ ਦੇ ਪੈਰ ਧੋਤੇ। ਪਰਨੇ ਨਾਲ ਪੂੰਝੇ। ਆਪਣੀ ਸ਼ਰਧਾ ਤੇ ਸਤਿਕਾਰ ਦੱਸਣ ਲਈ।"

"ਜਦੋਂ ਸਾਡੀ ਬੀਬੀ ਦਾ ਵਿਆਹ ਹੋਇਆ," ਤੇਜ ਨੇ ਹਾਮੀ ਭਰੀ, "ਬਾਬਾ ਜੀ ਨੇ ਜੋੜੀ ਨੂੰ ਅਸੀਸ ਉਚੇਚੀ ਬਾਬੇ ਭਕਨਾ ਤੋਂ ਦੁਆਈ।"

"ਮੈਂ ਜਾਵਾਂਗਾ ਉਹਨਾਂ ਦੇ ਪਿੰਡ ਵੀ। ਉਹਨਾਂ ਦੀ ਸਮਾਧ ਵੇਖਣ," ਦਿਉਲ ਨੇ ਆਖਿਆ, "ਸੇਵਾ ਸਿੰਘ ਜੀ, ਓਥੋਂ ਇਹ ਤੁਹਾਡਾ ਪ੍ਰਭਾਤ-ਫੇਰੀ ਵਾਲਾ ਸ਼ੇਅਰ ਪੜ੍ਹ ਕੇ ਆਵਾਂਗਾ।"

ਵਾਪਸ ਪਿੰਡ ਜਾਂਦਿਆਂ ਸ਼ੇਅਰ ਸਭਨਾਂ ਦੀ ਜ਼ਬਾਨ 'ਤੇ ਸੀ। ਆਪੋ ਆਪਣੀ ਸੁਰ 'ਚ। ਬੁੱਲ੍ਹ ਹਿੱਲ ਰਹੇ ਸਨ। ਆਵਾਜ਼ ਨਹੀਂ ਸੀ ਆ ਰਹੀ।

## 9

ਅਜਾਇਬ ਸਿੰਘ ਹਾਲ ਬਾਜ਼ਾਰੋਂ ਬਾਹਰ ਵਾਲੀ ਅਖ਼ਬਾਰਾਂ ਦੀ ਦੁਕਾਨ ਅੱਗੇ ਖੜਾ ਸੀ। ਉਹਨੇ ਪੁਲੋਂ ਉਤਰਦੀ ਦਿਉਲ ਦੀ *ਈਨੋਵਾ* ਦੂਰੋਂ ਹੀ ਪਛਾਣ ਲਈ। ਜਿਵੇਂ ਹੀ ਉਹ ਉਸਦੇ ਕੋਲ ਢੁੱਕੀ, ਉਹਨ ਆਪਣੇ ਪਾਸੇ ਦਾ ਬੂਹਾ ਖੋਲ੍ਹਿਆ ਤੇ ਪਲਾਕੀ ਮਾਰ ਅੰਦਰ ਜਾ ਬੈਠਾ। ਬੈਠਦਿਆਂ ਹੀ ਜਵੰਦ ਸਿੰਘ ਨੂੰ ਹਿਦਾਇਤ ਦੇਣ ਲਗਾ,

"ਅਟਕੀਂ ਨਾ। ਸਿੱਧਾ ਵਗੀ ਚਲ।"

"ਦਿਉਲ ਨੇ ਵੇਖਿਆ, ਅਜਾਇਬ ਸਿੰਘ ਅੱਜ ਓਸ ਦਿਨ ਨਾਲੋਂ ਵੀ ਕੁਝ ਜ਼ਿਆਦਾ ਨੀਲਾ ਸੀ। ਸਵੈਟਰ ਕੁਝ ਘਟ ਨੀਲਾ ਸੀ, ਪਤਲੂਨ ਉਸ ਤੋਂ ਰਤਾ ਗੂਹੜੀ ਨੀਲੀ ਤੇ ਕੈਨਵੈਸ ਦੇ ਬੂਟ ਉਸ ਤੋਂ ਵੀ ਕੁਝ ਹੋਰ ਗੂਹੜੇ ਨੀਲੇ। ਨੀਲੱਤਣ ਦੀ ਇਕ ਪੌੜੀ ਜਿਹੀ ਬਣੀ ਹੋਈ ਸੀ।"

"ਦਿਉਲ ਸਾਹਿਬ, ਬਲਵਿੰਦਰ ਤਾਂ ਅੱਜ ਨਹੀਂ ਮਿਲੂ ਸਾਨੂੰ। ਕਿਤੇ ਬਾਹਰ ਗਿਆ ਹੋਇਐ। ਮੇਜਰ ਸਿੰਘ ਹੈ। ਉਹ ਸਾਨੂੰ ਉਡੀਕ ਰਿਹੈ।"

"ਕੋਈ ਗੱਲ ਨਹੀਂ, ਅੱਜ ਮੇਜਰ ਸਿੰਘ ਨੂੰ ਹੀ ਮਿਲ ਲੈਨੇ ਹਾਂ। ਬਲਵਿੰਦਰ ਨੂੰ ਕਿਸੇ ਹੋਰ ਦਿਨ ਸਹੀ।"

ਅੰਮ੍ਰਿਤਸਰੋਂ ਬਾਹਰ ਹੁੰਦਿਆਂ ਹੀ ਉਹਨਾਂ ਭਿੱਖੀਵਿੰਡ ਵਾਲੀ ਸੜਕ ਫੜ ਲਈ। ਸੜਕ ਖੁੱਲ੍ਹੀ ਤੇ ਰਵਾਂ ਸੀ। ਦੁਪਾਸੀਂ ਬਿਰਖਾਂ ਦੀਆਂ ਪਾਲਾਂ ਸਨ। ਉਹਨਾਂ ਤੋਂ ਅਗਾਂਹ ਪੈਲੀਆਂ ਸਨ। ਬੜਾ ਕੁਝ ਉੱਗਿਆ ਹੋਇਆ ਸੀ। ਦਿਉਲ ਗਹੁ ਨਾਲ ਵੇਖਦਾ ਫ਼ਸਲਾਂ ਪਛਾਨਣ ਲੱਗਾ।

"ਆਹ ਗਾਚਾ ਲੱਗਾ ਹੋਇਆ ਜੇ। ਚਰੀ ਤੇ ਮੱਕੀ ਰਲੀ ਹੋਈ ਏ। ਚਾਰੇ ਵਾਸਤੇ। ਐਸ ਪਾਸੇ ਬਾਸਮਤੀ ਜੇ। ਤਿਆਰ ਖੜੀ ਏ।"

"ਉਹ ਨੀਵੇਂ ਬੂਟੇ ਕਾਹਦੇ ਨੇ?"

"ਸ਼ਟਾਲੇ ਦਾ ਨਵਾਂ ਲੌ ਤਿਆਰ ਹੋ ਗਿਐ।"

"ਜ਼ਮੀਨ ਚੰਗੀ ਏ ਏਥੋਂ ਦੀ।"

ਜਵੰਦ ਸਿੰਘ ਦਾ ਧਿਆਨ ਅੱਗੇ ਸੀ। ਗੱਡੀ ਦੱਬੀ ਜਾ ਰਿਹਾ ਸੀ। ਖੱਬੇ ਹੱਥ ਇਕ ਪੈਟਰੋਲ ਪੰਪ ਆਇਆ। ਸੱਖਣਾ ਪਿਆ ਸੀ। ਨਾ ਮਾਲਕ ਆਪ ਖੜਾ ਸੀ, ਨਾ ਕੋਈ ਹੋਰ ਬੰਦਾ, ਨਾ ਕੋਈ ਗੱਡੀ। ਥੋੜਾ ਜਿਹਾ ਅੱਗੇ ਜਾਣ 'ਤੇ ਉਹੋ ਜਿਹਾ ਹੀ ਇਕ ਹੋਰ ਪੈਟਰੋਲ ਪੰਪ ਆ ਗਿਆ। ਓਸੇ ਬੰਨੇ ਹੀ। ਉਹ ਵੀ ਸੁੰਨ-ਮਸਾਨ ਪਿਆ ਸੀ।

"ਪੈਟਰੋਲ ਪੰਪ ਬੜੇ ਨੇ ?" ਦਿਉਲ ਨੇ ਹੈਰਾਨੀ ਦੱਸੀ।

"ਇਹੋ ਜਿਹਾ ਇਕ ਪੰਪ ਕੁਝ ਅੱਗੇ ਜਾ ਕੇ ਵੀ ਜੇ। ਤਿੰਨੇ ਪੰਪ ਇਕੋ ਬੰਦੇ ਦੇ ਨੇ। ਪਹਿਲੇਂ ਦੋ ਨਾ ਚੱਲੇ ਤਾਂ ਉਹਨੇ ਤੀਜਾ ਖੋਲ੍ਹ ਲਿਆ।"

ਅਜਾਇਬ ਸਿੰਘ ਨੂੰ ਇਲਾਕੇ ਦੀਆਂ ਘਟਨਾਵਾ ਦੀ ਜਾਣਕਾਰੀ ਪੂਰੀ ਸੀ।

"ਇਹੋ ਸੜਕ ਅੱਗੇ ਖੇਮਕਰਨ ਤੇ ਖਾਲੜੇ ਨਿਕਲ ਜਾਂਦੀ ਏ। ਭਿੱਖੀਵਿੰਡ ਵਲੋਂ ਇਕ ਹੋਰ ਸੜਕ ਨਿਕਲਦੀ ਏ, ਜਿਹੜੀ ਸਿੱਧੀ ਲਾਹੌਰ ਪਹੁੰਚਦੀ ਏ।"

ਦਿਉਲ ਏਸ ਵੇਲੇ ਲਾਹੌਰ ਨਹੀਂ ਸੀ ਪਹੁੰਚਣਾ ਚਾਹੁੰਦਾ। ਉਹਦਾ ਧਿਆਨ ਹੋਰਨਾਂ ਸੜਕਾਂ ਦੇ ਅੰਤਲੇ ਠਿਕਾਣਿਆਂ ਵਲ ਵੀ ਨਹੀਂ ਸੀ। ਸਾਹਮਣੇ ਵੇਖਦਾ ਉਹ ਤਾਂ ਉਹ ਸਮੇਂ ਚਿਤਵ ਰਿਹਾ ਸੀ, ਜਦੋਂ ਬਲਵਿੰਦਰ ਤੇ ਮੇਜਰ ਸਿੰਘ ਜਿਹੇ ਯੋਧੇ ਅੱਤਵਾਦ ਨਾਲ ਭਿੜੇ ਸਨ। ਉਹਨੇ ਅਜਾਇਬ ਸਿੰਘ ਨੂੰ ਆਖਿਆ,

"ਉਹ ਸਮੇਂ ਅਜੀਬ ਹੋਣਗੇ, ਜਦੋਂ ਬਲਵਿੰਦਰ ਤੇ ਮੇਜਰ ਮੈਦਾਨ 'ਚ ਨਿਤਰੇ ਸਨ। ਮੈਨੂੰ ਉਹਨਾਂ ਸਮਿਆਂ ਦਾ ਕੋਈ ਖ਼ਾਸ ਅਨੁਮਾਨ ਨਹੀਂ। ਅੱਜ ਤਾਂ ਏਥੇ ਚੈਨ ਹੀ ਚੈਨ ਏ।"

"ਮੈਂ ਤੁਹਾਨੂੰ ਅਨੁਮਾਨ ਕਰਾ ਦੇਨਾਂ।"

ਅਜਾਇਬ ਸਿੰਘ ਇਕਾਗਰ ਹੋ ਸੋਚਾਂ ਨੂੰ ਤਰਤੀਬ ਦੇਣ ਲਗਾ ਤੇ ਫੇਰ ਬੋਲਿਆ,

"ਦਿਉਲ ਸਾਹਿਬ, ਆਓ ਸੰਨ 1984 ਵਲ ਚਲੀਏ। ਅਜੇ *ਬਲਿਊ ਸਟਾਰ ਓਪ੍ਰੇਸ਼ਨ* ਨਹੀਂ ਸੀ ਹੋਇਆ। ਸੰਤ ਭਿੰਡਰਾਂਵਾਲਾ ਅਜੇ ਅਕਾਲ ਤਖ਼ਤ ਅੰਦਰ ਬੈਠਾ ਸੀ। ਜੋ ਵੀ ਹੁੰਦਾ ਸੀ, ਓਥੋਂ ਹੀ ਹੁੰਦਾ ਸੀ। ਫੇਰ ਜਦੋਂ *ਬਲਿਊ ਸਟਾਰ ਓਪ੍ਰੇਸ਼ਨ* ਹੋਇਆ ਤਾਂ ਅੱਤਵਾਦ ਦੇ ਬੰਨ੍ਹ ਟੁਟ ਗਏ। ਉਹ ਪਿੰਡਾਂ 'ਚ ਵੀ ਰੁੜ੍ਹ ਆਇਆ। ਖ਼ਾਸ ਕਰਕੇ ਏਸ ਇਲਾਕੇ 'ਚ, ਜਿੱਥੋਂ ਅਸੀਂ ਹੁਣ ਲੰਘ ਰਹੇ ਹਾਂ। ਏਥੇ ਓਦੋਂ ਅੱਤਵਾਦ ਦੀ ਤੂਤੀ ਬੋਲਦੀ ਸੀ। ਪੁਲਸੀਏ ਆਪਣੇ ਥਾਣਿਆਂ ਤੇ ਚੌਕੀਆਂ 'ਚ ਦੁਬਕੇ ਰਹਿੰਦੇ ਸਨ। ਖਾਸ ਕਰਕੇ ਜਦੋਂ ਰਾਤ ਪੈ ਜਾਂਦੀ ਸੀ। ਇਹ ਸੜਕ, ਜਿਥੋਂ ਅਸੀਂ ਜਾ ਰਹੇ ਹਾਂ, ਦਿਨ ਵੇਲੇ ਵੀ ਸੁੰਨਸਾਨ ਹੁੰਦੀ ਸੀ। ਕੋਈ ਕੁਸਕਦਾ ਨਹੀਂ ਸੀ। ਰਾਤ ਵੇਲੇ ਅੱਤਵਾਦੀਆਂ ਦੇ ਟੋਲੇ ਦਗੜ-ਦਗੜ ਕਰਦੇ ਫਿਰਦੇ ਸਨ। ਪਹਿਲੋਂ ਅੱਤਵਾਦੀਆਂ ਨੇ ਪਿੰਡਾਂ 'ਚ ਵਸਦੇ ਹਿੰਦੂਆਂ ਨੂੰ ਲਿਆ। ਓਦੋਂ ਉਹਨਾਂ ਦਾ ਬੋਲਾ ਹੁੰਦਾ ਸੀ, *ਪਹਿਲੋਂ ਵੱਢਾਂਗੇ ਮੋਨੇ, ਫੇਰ ਵੱਢਾਂਗੇ ਡੋਨੇ!* ਆਮ ਸਿੱਖਾਂ ਨੇ ਸੋਚਿਆ, ਲਗੇ ਰਹਿਣ, ਸਾਨੂੰ ਕੀ! ਸਾਡਾ ਤਾਂ ਬਚਾਅ ਏ। ਪਰ ਅੰਤ ਬਚਾਅ ਸਿੱਖਾਂ ਦਾ ਵੀ ਨਹੀਂ ਸੀ। ਜਦੋਂ ਹਿੰਦੂ ਵੇਚ-ਵੱਟ ਜਾਂ ਛੱਡ-ਛਡਾ ਸ਼ਹਿਰਾਂ ਨੂੰ ਨਿਕਲ ਗਏ, ਅੱਤਵਾਦੀ ਨਵੇਂ ਸ਼ਿਕਾਰ ਲੱਭਣ ਲੱਗੇ। ਪਹਿਲੋਂ ਉਹਨਾਂ ਸਿੱਖ ਚੌਧਰੀਆਂ ਨੂੰ ਫੜਿਆ। ਜਦੋਂ ਉਹ ਵੀ ਨਿੱਬੜ ਗਏ, ਅੱਤਵਾਦੀ ਆਮ ਸਿੱਖਾਂ ਨੂੰ ਪੈ ਗਏ...'

"ਕਿਉਂ ਭਲਾ ?" ਦਿਉਲ ਨੂੰ ਹੈਰਾਨੀ ਹੋਈ, "ਉਹ ਤਾਂ ਧਰਮ-ਯੋਧੇ ਸਨ। ਇਹ ਕਿਉਂ ਕਰਨ ਲਗ ਪਏ ?"

"ਦਿਉਲ ਸਾਹਿਬ, ਉਹ ਕੋਈ ਧਰਮ ਦਾ ਯੁਧ ਨਹੀਂ ਸਨ ਲੜ ਰਹੇ। ਬਹੁਤੇ

ਉਹਨਾਂ 'ਚ ਜਰਾਇਮ-ਪੇਸ਼ਾ ਲੋਕ ਸਨ। ਸਮੱਗਲਰ ਸਨ। ਦਾੜ੍ਹੀਆਂ ਖੋਲ੍ਹ ਲੈਣ ਨਾਲ ਬੰਦਾ ਧਰਮ-ਯੋਧਾ ਨਹੀਂ ਬਣ ਜਾਂਦਾ। ਉਹ ਸਮਝਦੇ ਸਨ, ਹੁਣ ਰਾਜ ਉਹਨਾਂ ਦਾ ਸੀ। ਹਰ ਕਿਸੇ ਦਾ ਫ਼ਰਜ਼ ਸੀ, ਉਹਨਾਂ ਨੂੰ ਜਜ਼ੀਆ ਦੇਵੇ। ਉਹ ਲੋਕਾਂ ਦੇ ਘਰੀਂ ਵੀ ਪਹੁੰਚ ਜਾਂਦੇ। ਉਹਨਾਂ ਦੀਆਂ ਸੰਘੀਆਂ 'ਚ ਨਹੁੰ ਦੇਂਦੇ। ਗੰਦ ਘੋਲਦੇ। ਕਈ ਥਾਉਂ ਤਾਂ ਉਹ ਨਵੀਆਂ ਵਿਆਹੀਆਂ ਕੁੜੀਆਂ ਵੀ ਚੁੱਕ ਕੇ ਲੈ ਗਏ। ਲੋਕ ਉਹਨਾਂ ਦੇ ਖਿਲਾਫ਼ ਹੋ ਗਏ। ਉਹ ਪੁਲਸ ਨੂੰ ਉਹਨਾਂ ਦੀ ਖ਼ਬਰ ਦੇਣ ਲਗ ਪਏ।"

"ਬਲਵਿੰਦਰ ਤੇ ਮੇਜਰ ਸਿੰਘ ਤੋਂ ਉਹ ਕੀ ਲੱਭਦੇ ਸਨ ?"

"ਉਹਨਾਂ ਦਾ ਮਸਲਾ ਹੋਰ ਸੀ। ਬਲਵਿੰਦਰ ਤੇ ਮੇਜਰ ਕਾਮਰੇਡ ਸਨ। ਕਮਿਊਨਿਸਟ। ਉਹ ਅੱਤਵਾਦੀਆਂ ਦੀ ਧੌਂਸ ਨਹੀਂ ਸਨ ਸਹਿੰਦੇ। ਉਹਨਾਂ ਨੂੰ ਆਪਣੇ ਇਲਾਕੇ ਦੇ ਰਾਜੇ ਨਹੀਂ ਸਨ ਮੰਨਦੇ। ਉਹਨਾਂ ਵਿਰੁਧ ਪ੍ਰਚਾਰ ਕਰਦੇ ਸਨ। ਉਹਨਾਂ ਵਿਰੁੱਧ ਲੋਕਾਂ ਨੂੰ ਲਾਮਬੰਦ ਕਰਨ ਦੀ ਕੋਸ਼ਿਸ਼ ਕਰਦੇ ਸਨ। ਕਹਿੰਦੇ ਸਨ, ਇਹ ਲੋਕ ਜੋ ਧਰਮ-ਯੋਧੇ ਬਣੇ ਫਿਰਦੇ ਨੇ, ਅਸਲ 'ਚ ਸਿੱਖ ਵੀ ਨਹੀਂ।"

"ਕਮਿਊਨਿਸਟਾਂ ਕੋਲ ਵੀ ਹਥਿਆਰ ਸਨ ?"

"ਸਨ। ਕੁਝ ਆਪਣੇ ਤੇ ਕੁਝ ਪੁਲਸ ਦੇ ਦਿੱਤੇ ਹੋਏ।"

"ਪੁਲਸ ਦੇ ਦਿੱਤੇ ਹੋਏ ?"

"ਹੋਰ ਉਹ ਕਿੱਥੋਂ ਲੈਂਦੇ ? ਏਥੇ ਹਥਿਆਰ ਬਾਜ਼ਾਰਾਂ 'ਚ ਨਹੀਂ ਵਿਕਦੇ। ਸਰਕਾਰ ਤੋਂ ਹੀ ਲੈਣੇ ਪੈਂਦੇ ਨੇ। ਅੱਤਵਾਦੀਆਂ ਨੂੰ ਤਾਂ ਪਾਕਿਸਤਾਨੋਂ ਹਥਿਆਰਾਂ ਦੀਆਂ ਟਰਾਲੀਆਂ ਆ ਜਾਂਦੀਆਂ ਸਨ। ਕਾਮਰੇਡਾਂ ਨੂੰ ਰੂਸ ਜਾਂ ਚੀਨ ਟਰਾਲੀਆਂ ਨਹੀਂ ਸੀ ਭੇਜ ਸਕਦਾ। ਵੈਸੇ ਕੁਝ ਹਥਿਆਰ ਅੱਤਵਾਦੀਆਂ ਨੂੰ ਸਰਕਾਰੀ ਏਜੰਸੀਆਂ ਤੋਂ ਵੀ ਮਿਲਦੇ ਰਹੇ..."

"ਇਹ ਕਿਸ ਤਰ੍ਹਾਂ ਹੋ ਸਕਦੈ ?"

"ਦਿਉਲ ਸਾਹਿਬ, ਇਹ ਹੁੰਦਾ ਰਿਹੈ। ਸਰਕਾਰ ਦੇ ਕਈ ਹੱਥ ਸਨ। ਖ਼ੈਰ ਇਹ ਲੰਮੀ ਕਹਾਣੀ ਏਂ। ਤੁਹਾਨੂੰ ਬੱਗਾ ਸਾਹਿਬ ਸੁਣਾਣਗੇ। ਸੋ ਅੱਤਵਾਦੀਆਂ ਦੀ ਕੋਸ਼ਿਸ਼ ਹੁੰਦੀ ਸੀ ਕਿ ਕਾਮਰੇਡਾਂ ਨੂੰ ਖ਼ਤਮ ਕੀਤਾ ਜਾਏ। ਏਸੇ ਲਈ ਉਹ ਕਮਿਊਨਿਸਟਾਂ ਉੱਤੇ ਹਮਲੇ ਕਰਦੇ ਰਹੇ। ਬੜਿਆਂ ਨੂੰ ਉਹਨਾਂ ਪਾਰ ਵੀ ਬੁਲਾਇਐ।"

"ਪੁਲਸ ਬੈਠੀ ਤਮਾਸ਼ਾ ਵੇਖਦੀ ਰਹੀ ?"

"ਪੁਲਸ ਤਮਾਸ਼ਾ ਵੇਖਣ ਜੋਗੀ ਵੀ ਨਹੀਂ ਸੀ। ਉਹ ਮੈਦਾਨੋਂ ਭੱਜੀ ਹੋਈ ਸੀ। ਪੁਲਸ ਦੀ ਲੜਾਈ ਮੇਜਰ ਸਿੰਘ ਤੇ ਬਲਵਿੰਦਰ ਲੜ ਰਹੇ ਸਨ। ਜਿੱਥੇ ਮੇਜਰ ਸਿੰਘ ਦਾ ਘਰ ਏ, ਪੁਲਸ ਥਾਣਾ ਓਥੋਂ ਕੁਝ ਘਰ ਅੱਗੇ ਏ। ਜਦੋਂ ਮੇਜਰ ਸਿੰਘ 'ਤੇ ਹਮਲਾ ਹੁੰਦਾ, ਪੁਲਸ ਥਾਣਿਉਂ ਨਾ ਨਿਕਲਦੀ। ਪਹਿਲੇ ਹਮਲੇ ਸਮੇਂ ਅੰਬਰਸਰ ਦਾ ਐਸ. ਐਸ. ਪੀ. ਇਜ਼ਹਾਰ ਆਲਮ ਪੜਤਾਲ ਕਰਨ ਏਥੇ ਆਇਆ। ਉਹਨੂੰ ਜਦੋਂ ਪਤਾ ਲਗਾ ਕਿ ਹਮਲੇ ਸਮੇਂ ਪੁਲਸ ਬਾਹਰ ਹੀ ਨਹੀਂ ਸੀ ਨਿਕਲੀ, ਉਹਨੇ ਥਾਣੇਦਾਰ ਦੇ ਮੂੰਹ 'ਤੇ ਚਪੇੜ ਮਾਰੀ ਤੇ ਉਹਨੂੰ ਓਥੋਂ ਬਦਲ ਦਿਤਾ।"

"ਹੱਦ ਏ !"

ਦਿਉਲ ਦਾ ਮੂੰਹ ਖੁੱਲ੍ਹਾ ਰਹਿ ਗਿਆ।

ਭਿੱਖੀਵਿੰਡ ਆਉਣ ਵਾਲਾ ਸੀ। ਅਜਾਇਬ ਸਿੰਘ ਨੇ ਖ਼ੱਬੇ ਹੱਥ ਖੁੱਲ੍ਹੀ ਥਾਂ ਬਣੇ ਇਕ ਸ਼ਹਿਰੀ ਕਿਸਮ ਦੇ ਮਕਾਨ ਵਲ ਇਸ਼ਾਰਾ ਕੀਤਾ,

"ਇਹ ਬਲਵਿੰਦਰ ਸਿੰਘ ਦਾ ਨਵਾਂ ਘਰ ਜੇ। ਉਹਦੇ ਜਿਸ ਘਰ 'ਤੇ ਅੱਤਵਾਦੀ ਚੜ੍ਹਾਈਆਂ ਕਰਦੇ ਸਨ, ਉਹ ਅਜੇ ਅਗਾਂਹ ਏ।"

ਭਿੱਖੀਵਿੰਡ ਘੁੱਗ ਵਸਦਾ ਸੀ। ਸ਼ੁਰੂ 'ਚ ਹੀ ਸੜਕ ਨੇ ਸ਼ਹਿਰ ਦੇ ਬਾਜ਼ਾਰ ਦਾ ਰੂਪ ਧਾਰ ਲਿਆ। ਦੋਵਾਂ ਪਾਸੇ ਦੁਕਾਨਾਂ ਤੇ ਫੜੀਆਂ ਸਨ। ਟੀ.ਵੀ., ਫਰਿੱਜ, ਮੋਬਾਇਲ ਤੇ ਹੋਰ ਅਜਿਹੀਆਂ ਵਸਤਾਂ ਵਿਕ ਰਹੀਆਂ ਸਨ, ਜਿਹੜੀਆਂ ਸ਼ਹਿਰਾਂ 'ਚ ਹੁੰਦੀਆਂ ਨੇ। ਥਾਂ-ਥਾਂ ਫਲਾਂ ਦੀਆਂ ਰੇੜ੍ਹੀਆਂ ਸਨ। ਹਰ ਤਰ੍ਹਾਂ ਦੇ ਫਲਾਂ ਨਾਲ ਲੱਦੀਆਂ ਹੋਈਆਂ। ਪਪੀਤਾ ਪ੍ਰਧਾਨ ਸੀ। ਉਹ ਸਿਰ-ਪਰਨੇ ਖੜਾ ਕੀਤਾ ਪਿਆ ਸੀ। ਲਾਲ ਚਟਾਕਾਂ ਤੇ ਗੂਹੜੇ ਪੀਲੇ ਰੰਗ ਵਾਲਾ। ਸਿਰ ਦੇ ਪਟਕਿਆਂ ਨਾਲੋਂ ਵੀ ਗੂਹੜਾ ਪੀਲਾ।

"ਪਪੀਤਿਆਂ ਦੇ ਬਾਗ਼ ਏਥੇ ਕਿਤੇ ਨੇੜੇ-ਤੇੜੇ ਨੇ ?" ਦਿਉਲ ਨੇ ਪੁਛਿਆ।

"ਕਦੀ ਵੇਖੇ ਤਾਂ ਨਹੀਂ। ਪੰਜਾਬ 'ਚ ਕੀਨੋ ਹੁੰਦੈ। ਥੋੜਾ ਬਹੁਤ ਕੇਲਾ ਵੀ ਲਗਣਾ ਸ਼ੁਰੂ ਹੋਇਐ। ਫਲ ਸਾਰਾ ਉਪਰੋਂ ਆਉਂਦੈ। ਦਿੱਲੀਉਂ। ਪਪੀਤੇ ਵੀ ਓਥੋਂ ਹੀ ਆਉਂਦੇ ਹੋਣਗੇ। ਹੁਣ ਪਿੰਡਾਂ 'ਚ ਲੋਕ ਸਿਰਫ ਗਾਜਰ ਮੂਲੀ ਹੀ ਨਹੀਂ ਖਾਂਦੇ।"

"ਚੰਗੀ ਗੱਲ ਏ।"

ਗੱਡੀ ਮੋੜ 'ਤੇ ਪੁੱਜੀ। ਅਜਾਇਬ ਸਿੰਘ ਨੇ ਖੱਬੇ ਹੱਥ ਮੁੜਨ ਨੂੰ ਕਿਹਾ।

ਏਸ ਪਾਸੇ ਵੀ ਫਲਾਂ ਨਾਲ ਲੱਦੀਆਂ ਰੇੜ੍ਹੀਆਂ ਖੜੀਆਂ ਸਨ। ਉਹਨਾਂ 'ਤੇ ਵੀ ਪਪੀਤੇ ਸੀਸ-ਆਸਣ ਕਰੀ ਬੈਠੇ ਸਨ। ਅਜਾਇਬ ਸਿੰਘ ਨੂੰ ਦੂਰੋਂ ਕੁਝ ਹੋਰ ਦਿਸਿਆ।

"ਬਸ ਪਹੁੰਚ ਪਏ ਹਾਂ", ਉਸ ਐਲਾਨ ਕੀਤਾ, "ਗੱਡੀ ਸੱਜੇ ਹੱਥ ਓਸ ਖੰਭੇ ਕੋਲ ਖੜੀ ਕਰ ਲੌ, ਉਹ ਜਿੱਥੇ ਧੁੱਪ ਏ। ਰਾਹ ਅੰਦਰ ਨੂੰ ਜਾਂਦੈ।"

ਜਵੰਦ ਸਿੰਘ ਨੇ ਫਟਾਫਟ ਗੱਡੀ ਓਥੇ ਲਾ ਦਿਤੀ। ਦਿਉਲ ਤੇ ਜਵੰਦ ਸਿੰਘ ਉਤਰ ਪਏ।

"ਐਹ ਪਹਿਲਾ ਘਰ ਮੇਜਰ ਸਿੰਘ ਦਾ ਏ", ਉਹਨੇ ਦਸਿਆ, "ਓਸ ਜ਼ਮਾਨੇ 'ਚ ਇਹ ਏਥੇ ਇਕੋ-ਇਕ ਘਰ ਹੁੰਦਾ ਸੀ। ਅੱਗੇ ਸੜਕ ਹੁੰਦੀ ਸੀ ਤੇ ਪਿੱਛੇ ਪੈਲੀਆਂ। ਹਮਲਾ ਕਰਨਾ ਆਸਾਨ ਹੁੰਦਾ ਸੀ।"

ਉਹਨੇ ਅੱਗੇ ਵਧ ਘਰ ਦਾ ਬੂਹਾ ਖੜਕਾਇਆ। ਅੰਦਰੋਂ ਦੁੱਧ ਦੀ ਵਾਸ਼ਨਾ ਆ ਰਹੀ ਸੀ।

#

ਮੇਜਰ ਸਿੰਘ ਦਾ ਨਾਂ ਹੀ ਫ਼ੌਜੀਆਂ ਵਾਲਾ ਨਹੀਂ ਸੀ। ਉਹ ਲਗਦਾ ਵੀ ਫ਼ੌਜੀ ਸੀ। ਲੰਮਾ-ਝੰਮਾ ਸੀ। ਛੇ ਫੁੱਟਾ ਤੇ ਜ਼ਰੂਰ ਹੋਏਗਾ। ਬੜਾ ਚੁਸਤ ਸੀ। ਚਲਦਾ ਨਹੀਂ, ਪੁਲਾਂਘਾਂ

ਪੁਟਦਾ ਸੀ। ਹੱਥ ਵੀ ਉਹਦੇ ਲਮਕੇ ਹੋਏ ਸਨ। ਚੀਜ਼ ਨੂੰ ਜੰਬੂਰ ਵਾਂਗ ਫੜਦੇ ਸਨ। ਅੱਖਾਂ ਛੋਟੀਆਂ ਸਨ। ਵੈਸੇ ਵੀ ਉਹ ਭੀੜੀਆਂ ਹੋਈਆਂ ਸਨ। ਉਹਨਾਂ 'ਚ ਉਹਦਾ ਅੰਦਰ ਨਹੀਂ ਸੀ ਝਲਕਦਾ। ਉਹ ਇੰਜ ਬੱਝ ਕੇ ਵੇਖਦੀਆਂ ਸਨ, ਜਿਵੇਂ ਕਿਸੇ 'ਤੇ ਤਾੜ ਰਖ ਰਹੀਆਂ ਹੋਣ। ਢਿੱਲੀ ਪੱਗ 'ਚੋਂ ਨਿਕਲੇ ਕੰਨ ਕਿਸੇ ਦੀ ਬਿੜਕ ਲੈ ਰਹੇ ਲਗਦੇ ਸਨ। ਜਿਸ ਬੰਦੇ 'ਤੇ ਹਨੇਰੇ ਪਏ, ਸੁੰਨੇ ਚੁਗਿਰਦੇ 'ਚ, ਬੰਬ ਗੋਲਿਆਂ ਨਾਲ ਤਾਬੜ-ਤੋੜ ਹਮਲੇ ਹੁੰਦੇ ਰਹੇ ਹੋਣ, ਉਹਦੀ ਵੇਖਣੀ ਤੇ ਸੁਣਨੀ ਹੋਰ ਹੋ ਵੀ ਕਿਸ ਤਰ੍ਹਾਂ ਦੀ ਸਕਦੀ ਸੀ।

ਮੇਜਰ ਸਿੰਘ ਸਾਹਮਣੇ ਬੈਠਾ ਸੀ। ਤਿੰਨ ਬੰਦਿਆਂ ਦੀ ਥਾਂ ਵਾਲਾ ਸੋਫ਼ਾ ਉਹਨੂੰ ਛੋਟਾ ਪੈਂਦਾ ਜਾਪਦਾ ਸੀ। ਸਾਹਮਣੇ ਮੇਜ਼ 'ਤੇ ਕੁਝ ਫੋਟੋ, ਅਖ਼ਬਾਰੀ ਕਾਤਰਾਂ ਤੇ ਕੁਝ ਲਿਖਤਾਂ ਪਈਆਂ ਸਨ। ਅਜਾਇਬ ਸਿੰਘ ਵਲੋਂ ਪਹਿਲੋਂ ਖ਼ਬਰ ਕਰ ਦਿਤੇ ਜਾਣ ਕਰਕੇ ਉਹ ਪੂਰਾ ਤਿਆਰ ਲਗਦਾ ਸੀ।

ਉਹਨੇ ਕੋਈ ਸਵਾਲ ਪੁਛੇ ਜਾਣ ਦੀ ਉਡੀਕ ਨਾ ਕੀਤੀ। ਆਪ ਹੀ ਦਿਉਲ ਨੂੰ ਪੁੱਛਣ ਲਗਾ,

"ਸਿਰਫ਼ ਸਿੱਖ ਯੋਧੇ ਤੇ ਸ਼ਹੀਦ ਹੀ ਕਿਉਂ ਲੱਭ ਰਹੇ ਹੋ ? ਤੁਹਾਡੇ ਖ਼ਿਆਲ 'ਚ ਯੋਧਿਆਂ ਤੇ ਸ਼ਹੀਦਾ ਦਾ ਕੋਈ ਧਰਮ ਹੁੰਦੈ ? ਕੀ ਉਹਨਾਂ ਦੇ ਆਦਰਸ਼ ਹੀ ਨਹੀਂ ਵੇਖਣੇ ਚਾਹੀਦੈ ?"

"ਠੀਕ ਕਹਿ ਰਹੇ ਹੋ," ਦਿਉਲ ਨੇ ਮੰਨ ਲਿਆ। "ਸੱਚ ਇਹ ਜੇ ਕਿ ਮੈਨੂੰ ਖ਼ਿਆਲ ਸਿਰਫ਼ ਸਿੱਖਾਂ ਦਾ ਹੀ ਆਇਆ। ਕੰਮ ਵਡਾ ਏ, ਜੇ ਏਨਾ ਹੀ ਹੋ ਜਾਏ ਤਾ ਬੜੀ ਗੱਲ ਏ। ਮੈਂ ਕੰਮ ਤਾਂ ਹੋਰ ਕਰਦਾ ਹਾਂ। ਐਵੇਂ ਇਕ ਦਿਨ ਅੰਦਰੋਂ ਆਵਾਜ਼ ਆਈ ਤੇ ਨਿਕਲ ਪਿਆ ਹਾਂ। ਆਪਣੀ ਸਾਰੀ ਛੁੱਟੀ ਤੇ ਸਾਧਨ ਲਾ ਰਿਹਾਂ। ਅਗਲੇ ਸਾਲ ਫੇਰ ਆਵਾਂਗਾ ਤੇ ਉਸ ਤੋਂ ਅਗਲੇ ਸਾਲ ਵੀ..."

"ਮੇਜਰ ਸਿਹੁੰ, ਐਵੇਂ ਦਿਉਲ ਸਾਹਿਬ ਦਾ ਕੰਮ ਨਾ ਵਧਾ", ਅਜਾਇਬ ਸਿੰਘ ਨੇ ਵਰਜਿਆ, "ਸਿੰਘਾਂ ਨੂੰ ਹੀ ਨਿਬੇੜ ਲੈਣ ਤਾਂ ਕਾਫ਼ੀ ਏ। ਕੰਮ ਵਿੱਢ ਲਿਆ ਨੇ। ਕਰਦੇ ਵੀ ਪੂਰੀ ਲਗਨ ਨਾਲ ਪਏ ਨੇ। ਆਪ ਹੀ ਸੋਚ, ਕਿੱਥੇ ਸਵੀਡਨ ਤੇ ਸਟੋਕਹੋਲਮ ਏ ਤੇ ਕਿੱਥੇ ਤੇਰਾ ਇਹ ਪਿੰਡ ਭਿੱਖੀਵਿੰਡ ! ਕਿੱਡਾ ਪੈਂਡਾ ਮਾਰਿਆ ਨੇ।"

ਮੇਜਰ ਸਿੰਘ ਨੇ ਅੱਖਾਂ ਹੋਰ ਭੀੜ ਲਈਆਂ। ਰਤਾ ਅੱਗੇ ਉੜ੍ਹ ਪਿਆ।

"ਮੰਨਿਆ ਜੀ ! ਚਲੋ, ਦਿਉਲ ਸਾਹਿਬ, ਪੁੱਛੋ, ਜੋ ਪੁੱਛਣਾ ਜੇ।"

"ਪਹਿਲੋਂ ਇਹ ਦੱਸੋ, ਅੱਤਵਾਦੀਆਂ ਨੇ ਤੁਹਾਨੂੰ ਹੀ ਕਿਉਂ ਚੁਣਿਆ ?"

"ਮੇਰੇ ਹੀ ਨਹੀਂ, ਉਹ ਸਭ ਦੇ ਪਿੱਛੇ ਪਏ ਸਨ।" ਮੇਜਰ ਸਿੰਘ ਦੀ ਆਵਾਜ਼ ਧੀਮੀ ਸੀ, ਜਿਵੇਂ ਉਹ ਜੋ ਕਹਿ ਰਿਹਾ ਸੀ, ਉਹਦਾ ਭੇਤ ਰਖਣਾ ਚਾਹੁੰਦਾ ਹੋਵੇ। ਕਿਸੇ ਹੋਰ ਦੇ ਕੰਨੀਂ ਨਾ ਪੈਣ ਦੇਣਾ ਚਾਹੁੰਦਾ ਹੋਵੇ। "ਉਹਨਾਂ ਬਲਵਿੰਦਰ 'ਤੇ ਵੀ ਹਮਲੇ ਕੀਤੇ। ਮਸਤਾਨੇ ਨੂੰ ਮਾਰ ਦਿਤਾ। ਧੋਖੇ ਨਾਲ। ਹੋਰ ਵੀ ਕਈ ਕਾਮਰੇਡ ਮਾਰੇ। ਅਸੀਂ ਉਹਨਾਂ ਦੀ ਈਨ

ਨਹੀਂ ਸਾਂ ਮੰਨਦੇ। ਹਿੰਦੂਆਂ ਨੂੰ ਕਹਿੰਦੇ ਸਾਂ, ਨਿਕਲੋ ਨਾ, ਬੈਠੇ ਰਹੋ ਏਥੇ। ਉਹਨਾਂ ਨੂੰ ਪਨਾਹ ਦੇਂਦੇ ਸਾਂ...।"

"ਮਸਤਾਨਾ ਏਸ ਇਲਾਕੇ ਦਾ ਬਹੁਤ ਵਡਾ ਲੀਡਰ ਸੀ", ਅਜਾਇਬ ਸਿੰਘ ਵਿਚੋਂ ਬੋਲ ਪਿਆ।" ਉਹ ਬੜਾ ਚੌਕਸ ਬੰਦਾ ਸੀ। ਸੌਖਾ ਕਾਬੂ ਨਹੀਂ ਸੀ ਆਉਂਦਾ। ਉਹਨਾਂ ਉਹਨੂੰ ਧੋਖੇ ਨਾਲ ਮਾਰਿਆ।"

"ਕੀ ਕੀਤਾ ਉਹਨਾਂ ?"

"ਉਹਨਾਂ ਪੁਲਸ ਦੀਆਂ ਵਰਦੀਆਂ ਪਾ ਲਈਆਂ। ਇਕ ਮੁੰਡਾ ਫੜਿਆ ਤੇ ਉਹਨੂੰ ਕੁਟਦੇ-ਕੁਟਾਂਦੇ ਮਸਤਾਨੇ ਦੇ ਘਰ ਲੈ ਆਏ। ਆ ਕੇ ਲੱਗੇ ਹਾਕਾਂ ਮਾਰਨ, ਕਾਮਰੇਡ ਜੀ ਬਾਹਰ ਆਉ ਤੇ ਮੁੰਡੇ ਨੂੰ ਛਡਾਉ, ਇਹਦੇ ਕੋਲੋਂ ਅਫ਼ੀਮ ਨਿਕਲੀ ਏ। ਕਹਿੰਦੈ, ਮੈਨੂੰ ਕਾਮਰੇਡ ਸਾਹਿਬ ਨੇ ਦਿਤੀ ਏ। ਜਿਵੇਂ ਹੀ ਮਸਤਾਨੇ ਨੇ ਬੇਦੋਸੇ ਮੁੰਡੇ ਨੂੰ ਬਚਾਣ ਲਈ ਬੂਹਾ ਖੋਲ੍ਹਿਆ, ਉਹਨਾਂ ਉਹਨੂੰ ਗੋਲੀਆਂ ਨਾਲ ਭੁੰਨ ਦਿਤਾ..."

"ਇਹ ਧੋਖੇ ਦਾ ਹਥਿਆਰ ਤੁਹਾਡੇ ਨਾਲ ਨਾ ਵਰਤਿਆ ਉਹਨਾਂ ?" ਦਿਉਲ ਨੇ ਪੁਛਿਆ।

"ਵਰਤਿਆ, ਪਰ ਬੇਕਾਰ ਰਿਹਾ। ਕਾਫ਼ੀ ਬਾਅਦ 'ਚ ਵਰਤਿਆ, ਜਦੋਂ ਮੇਰੇ 'ਤੇ ਕੀਤੇ ਉਹਨਾਂ ਦੇ ਸਿੱਧੇ ਹਮਲੇ ਕਾਮਯਾਬ ਨਾ ਹੋਏ। ਉਹਨਾਂ ਨੂੰ ਬੜਾ ਗੁਮਾਨ ਸੀ ਆਪਣੀ ਤਾਕਤ ਦਾ। ਸਮਝਦੇ ਸਨ, ਮੈਨੂੰ ਵੈਸੇ ਹੀ ਢਾਹ ਲੈਣਗੇ।"

"ਕਿੰਨੇ ਕੁ ਹਮਲੇ ਹੋਏ ਤੁਹਾਡੇ 'ਤੇ ?"

"ਪੁੱਛੋ ਨਾ, ਦਿਉਲ ਸਾਹਿਬ, ਲਗਦਾ ਸੀ, ਉਹਨਾਂ ਨੂੰ ਹੋਰ ਕੋਈ ਕੰਮ ਹੀ ਨਹੀਂ ਸੀ," ਅਜਾਇਬ ਸਿੰਘ ਬੋਲ ਪਿਆ। "ਮੈਂ ਹੀ ਖ਼ਬਰਾਂ ਭੇਜੀਆਂ ਸਨ ਉਹਨਾਂ ਦੀਆਂ।"

"ਮੇਰੇ 'ਤੇ ਪਹਿਲਾ ਹਮਲਾ", ਮੇਜਰ ਸਿੰਘ ਸ਼ੁਰੂ ਹੋਇਆ, "ਸੰਨ ਉਨਾਨਵੇਂ ਦੇ ਸਤੰਬਰ ਮਹੀਨੇ ਹੋਇਆ। ਉਹ ਰਾਤੀਂ ਆਉਂਦੇ ਸਨ। ਏਥੇ ਸ਼ਾਮਾਂ ਨੂੰ ਹੀ ਸੁੰਨ ਵਰਤ ਜਾਂਦੀ ਸੀ। ਮੇਰਾ ਘਰ ਇਹੋ ਜਿਹੀ ਥਾਂ 'ਤੇ ਸੀ ਜਿਥੇ ਕਈ ਪਾਸਿਉਂ ਹਮਲਾ ਹੋ ਸਕਦਾ ਸੀ। ਓਸ ਰਾਤ ਉਹ ਅੱਠ ਵਜੇ ਨਾਲ ਹੀ ਆ ਪਏ। ਤਿੰਨ ਘੰਟੇ ਫ਼ਾਇਰਿੰਗ ਕਰਦੇ ਰਹੇ। ਜਵਾਬ 'ਚ ਅਸੀਂ ਵੀ ਫ਼ਾਇਰਿੰਗ ਕੀਤੀ...।"

"ਏਨੇ ਵਕਤ 'ਚ ਪੁਲਸ ਤੁਹਾਡੀ ਮਦਦ ਨੂੰ ਨਾ ਪਹੁੰਚੀ ?" ਦਿਉਲ ਨੇ ਪੁਛਿਆ।

"ਪੁਲਸ ਥਾਣੇ ਅੰਦਰ ਸੁੰਗੜੀ ਬੈਠੀ ਰਹੀ। ਥਾਣਾ ਸਾਡੇ ਘਰੋਂ ਨਾਲ ਹੀ ਸੀ। ਆਵਾਜ਼ਾਂ ਸਾਰੀਆਂ ਓਥੇ ਪਹੁੰਚਦੀਆਂ ਸਨ...।"

"ਮੈਂ ਤੁਹਾਨੂੰ ਇਜ਼ਹਾਰ ਆਲਮ ਵਾਲੀ ਗੱਲ ਸੁਣਾਈ ਸੀ ਨਾ ? ਇਹ ਓਦੋਂ ਦੀ ਘਟਨਾ ਏ," ਅਜਾਇਬ ਸਿੰਘ ਨੇ ਯਾਦ ਕਰਾਇਆ।

"ਅਸੀਂ ਨੜ੍ਹਿੰਨਵੇਂ ਗੋਲੀਆਂ ਚਲਾਈਆਂ", ਮੇਜਰ ਸਿੰਘ ਨੇ ਦਸਿਆ।

"ਗਿਣ ਕੇ ?"

"ਨਹੀਂ, ਗਿਣਨ ਦੀ ਮੁਹਲਤ ਕਿੱਥੇ ਸੀ। ਜਦੋਂ ਹਮਲਾ ਹੁੰਦਾ ਸੀ, ਪੁਲਸ ਅਗਲੇ ਦਿਨ ਆ ਕੇ ਰਿਪੋਰਟ ਲਿਖਦੀ ਸੀ। ਗੋਲੀਆਂ ਦੇ ਖੋਲ 'ਕੱਠੇ ਕਰਦੀ ਸੀ ਤੇ ਉਹਨਾਂ ਦੀ

ਗਿਣਤੀ ਕਰਦੀ ਸੀ। ਨੜਿਨੱਵੇਂ ਵਾਲੀ ਗਿਣਤੀ ਪੁਲਸ ਦੀ ਈ ਏ...ਏਸ ਪਿੱਛੋਂ ਪੂਰੇ ਢਾਈ ਮਹੀਨੇ ਉਹਨਾਂ ਮੇਰੇ ਵਲ ਰੁਖ਼ ਨਾ ਕੀਤਾ। ਚੜ੍ਹੇ ਸਾਲ ਜਨਵਰੀ ਸੋਲ੍ਹਾਂ ਨੂੰ ਉਹ ਜਿਵੇਂ ਮਹੂਰਤ ਕਢਾ ਕੇ ਆਏ। ਫੇਰ ਮੂੰਹ ਦੀ ਖਾਧੀ ਉਹਨਾਂ। ਐਤਕੀਂ ਉਹਨਾਂ ਚੌਂਤੀ ਗੋਲੀਆਂ ਦਾਗ਼ੀਆਂ। ਛੇਤੀ ਹੀ ਪਤਰਾ ਵਾਚ ਗਏ...।"

"ਜਾਂਦੇ ਦਿੱਸਦੇ ਸਨ ?"

"ਹਨੇਰਾ ਹੁੰਦਾ ਸੀ ਤੇ ਫ਼ਸਲਾਂ ਦਾ ਓਹਲਾ। ਦਿੱਸਦੇ ਨਹੀਂ ਸਨ। ਜਦੋਂ ਉਹਨਾਂ ਜਾਣਾ ਹੁੰਦਾ ਸੀ, ਉਹ ਇਕ ਖ਼ਾਸ ਕਿਸਮ ਦਾ ਗੋਲਾ ਛਡਦੇ ਸਨ। ਲਾਲ ਰੰਗ ਦਾ ਫਲੇਅਰ ਜਿਹਾ। ਉਹਦੇ ਨਾਲ ਉਹਨਾਂ ਦੇ ਬਾਕੀ ਦੇ ਸਾਥੀਆਂ ਨੂੰ ਵੀ ਖ਼ਬਰ ਹੋ ਜਾਂਦੀ ਸੀ ਕਿ ਅੱਜ ਦਾ ਖੇਲ੍ਹ ਖ਼ਤਮ ਸੀ। ਫੇਰ ਗੋਲੀਆਂ ਬੰਦ ਹੋ ਜਾਂਦੀਆਂ ਸਨ। ਅਸੀਂ ਵੀ ਆਰਾਮ ਨਾਲ ਬਹਿ ਜਾਂਦੇ ਸਨ।

"ਫੇਰ ਕਿੰਨਾ ਚਿਰ ਸ਼ਾਂਤੀ ਰਹੀ ?"

"ਬਹੁਤੀ ਦੇਰ ਨਹੀਂ। ਤਿੰਨ ਦਿਨਾਂ ਬਾਅਦ ਉਹ ਫੇਰ ਆ ਗਏ। ਐਤਕੀਂ ਉਹਨਾਂ ਆਪਣੇ ਨਾਲ ਰਾਕਟ-ਲਾਂਚਰ ਲਿਆਂਦਾ। ਪਹਿਲੋਂ ਉਹ ਛੱਡਿਆ। ਬੜੇ ਜ਼ੋਰ ਦਾ ਧਮਾਕਾ ਹੋਇਆ। ਸਾਰਾ ਘਰ ਹਿੱਲ ਗਿਆ। ਗਵਾਂਢੀਆਂ ਦੇ ਬੱਚੇ ਮੰਜਿਆਂ ਤੋਂ ਡਿੱਗ ਪਏ। ਪਿੰਡ 'ਚ ਦਹਿਸ਼ਤ ਫੈਲ ਗਈ। ਰਾਕਟ ਕੋਠੇ ਵਾਲੇ ਬੂਹੇ ਦੀ ਚੁਗਾਠ ਦੇ ਨਾਲ ਕਰਕੇ ਕੰਧ ਨੂੰ ਵੱਜਾ। ਚੰਗੀ ਵਡੀ ਚੱਪਰ ਲਹਿ ਗਈ ਓਥੋਂ। ਡੂੰਘਾ ਖੱਡਾ ਪੈ ਗਿਐ। ਅਜੇ ਤਕ ਪਿਆ ਹੋਇਐ। ਮੈਂ ਮੁਰੰਮਤ ਨਹੀਂ ਕਰਾਇਆ। ਉਪਰ ਵਿਖਾਵਾਂਗਾ ਤੁਹਾਨੂੰ। ਅਸੀਂ ਫਾਇਰਿੰਗ ਉਪਰ ਕੋਠੇ ਤੋਂ ਹੀ ਕਰਦੇ ਸਾਂ। ਅਸਲ੍ਹਾ ਹੇਠ ਹੁੰਦਾ ਸੀ। ਉਪਰ ਲਿਆਉਣ ਲਈ ਪੌੜੀਉਂ ਨਹੀਂ ਸੀ ਚੜ੍ਹਿਆ ਜਾ ਸਕਦਾ। ਪੌੜੀ ਫਾਇਰਿੰਗ ਦੀ ਜ਼ੱਦ 'ਚ ਹੁੰਦੀ ਸੀ। ਮੈਨੂੰ ਸਰਬਜੀਤ, ਮੇਰੀ ਘਰੋਂ, ਪਰਛੱਤੀ 'ਚੋਂ ਫੜਾਂਦੀ ਸੀ। ਅਸੀਂ ਓਥੋਂ ਉਪਰ ਮਘੋਰਾ ਕੀਤਾ ਹੋਇਆ ਸੀ। ਪਰਛੱਤੀ ਨੂੰ ਛੋਟਾ ਜਿਹੀ ਪੌੜੀ ਲਾਈ ਹੋਈ ਸੀ...ਮੇਰੇ ਕੋਲ ਤਿੰਨ ਹਥਿਆਰ ਹੁੰਦੇ ਸਨ। ਇਕ ਥ੍ਰੀ-ਨਾਟ-ਥ੍ਰੀ ਰਾਇਫ਼ਲ, ਇਕ ਸੌ ਐਮ.ਐਮ. ਕਰਬਾਇਨ ਤੇ ਇਕ ਬਾਰਾਂ ਬੋਰ ਦੀ ਰਾਇਫਲ। ਮੈਂ ਤਿੰਨੋਂ ਚਲਾਂਦਾ। ਵੱਖ-ਵੱਖ ਪਾਸਿਉਂ। ਅੱਤਵਾਦੀਆਂ ਨੂੰ ਲਗਦਾ, ਅਸੀਂ ਤਿੰਨ ਜਣੇ ਸਾਂ। ਉਸ ਦਿਨ ਵੀ ਉਹਨਾਂ ਨੂੰ ਮੂੰਹ ਦੀ ਖਾਣੀ ਪਈ। ਅਗਲੇ ਦਿਨ ਪੁਲਸ ਨੇ ਜਿਹੜੀ ਰਿਪੋਰਟ ਬਣਾਈ...," ਮੇਜਰ ਸਿੰਘ ਨੇ ਮੇਜ਼ ਤੋਂ ਇਕ ਕਾਗ਼ਜ਼ ਚੁਕਿਆ, "ਉਹਦੇ ਅਨੁਸਾਰ, ਮੈਂ ਥ੍ਰੀ-ਨਾਟ-ਥ੍ਰੀ ਦੀਆਂ ਸੱਠ ਗੋਲੀਆਂ, ਐਮ.ਐਮ. ਦੀਆਂ ਡੇਢ ਸੌ ਤੇ ਬਾਰਾਂ ਬੋਰ ਵਾਲੀ ਰਾਇਫ਼ਲ ਦੀਆਂ ਬਾਰਾਂ ਹੀ ਗੋਲੀਆਂ ਚਲਾਈਆਂ। ਏਨੀਆਂ ਨਾਲ ਹੀ ਉਹ ਭੱਜ ਗਏ।"

ਮੇਜਰ ਮੁਸਕਰਾ ਪਿਆ। ਉਹਦੀਆਂ ਅੱਖਾਂ ਪੂਰੀਆਂ ਖੁੱਲ੍ਹ ਗਈਆਂ। ਪਰ ਚੌਕੰਨੀਆਂ ਉਹ ਅਜੇ ਵੀ ਉਵੇਂ ਦੀਆਂ ਉਵੇਂ ਰਹੀਆਂ।

"ਫੇਰ...?"

"ਉਹ ਰੁਕੇ ਨਾ। ਫ਼ਰਵਰੀ 'ਚ ਫੇਰ ਆਏ। ਫੇਰ ਮੂੰਹ ਦੀ ਖਾ ਕੇ ਗਏ। ਮਹੀਨੇ ਬਾਅਦ ਫੇਰ ਭੁੜਕ ਪਏ। ਫੇਰ ਦੁੰਮ ਦਬਾ ਕੇ ਭੱਜੇ। ਇਹ ਸਿਲਸਲਾ ਸਾਲ ਭਰ ਚਲਦਾ

ਰਿਹਾ। ਕਦੀ ਦੋ-ਚਾਰ ਦਿਨ ਸਾਹ ਲੈਂਦੇ। ਕਦੀ ਮਹੀਨਾ ਖੰਡ। ਪਰ ਹਸ਼ਰ ਉਹਨਾਂ ਦਾ ਹਰ ਵਾਰੀ ਇਹੀਉ ਹੁੰਦਾ।"

ਮੇਜਰ ਸਿੰਘ ਨੇ ਡੂੰਘਾ ਸਾਹ ਲਿਆ।

"ਫੇਰ ਉਹਨਾਂ ਸੋਚਿਆ, ਕੋਈ ਚਾਲ ਚੱਲੀ ਜਾਏ। ਸਿੱਧੇ ਹੱਥੀਂ ਕੰਮ ਨਹੀਂ ਸੀ ਹੋ ਰਿਹਾ। ਉਹਨਾਂ ਕੀ ਕੀਤਾ, ਓਸ ਬੰਦੇ ਨੂੰ ਫੜਿਆ, ਜਿਹੜਾ ਸਾਡੇ ਘਰ ਦੁੱਧ ਲਿਆਉਂਦਾ ਸੀ। ਉਹਦੀ ਬਾਲਟੀ 'ਚ ਬੰਬ ਰਖਿਆ। ਮਨਸੂਬਾ ਉਹਨਾਂ ਦਾ ਇਹ ਸੀ ਕਿ ਜਦੋਂ ਅਸੀਂ ਬੂਹਾ ਖੋਲ੍ਹ ਦੁਧ ਲੈਣ ਲਗੀਏ, ਬੰਬ ਫਟ ਜਾਏ ਤੇ ਸਾਡੇ ਪਰਖ਼ਚੇ ਉੱਡ ਜਾਣ। ਪਰ ਬੰਬ ਵੀ ਉਹਨਾਂ ਦੇ ਆਖੇ 'ਚ ਨਾ ਆਇਆ। ਉਹ ਘਰੋਂ ਦੂਰ, ਸੌ ਕੁ ਮੀਟਰ ਪਹਿਲਾਂ, ਹੀ ਫੱਟ ਪਿਆ। ਬਾਲਟੀ ਵਾਲੇ ਦੀ ਤਾਂ ਬੋਟੀ ਨਾ ਲੱਭੀ। ਦਹਿਸ਼ਤਗਰਦ ਸ਼ਹਿ ਲਾਈ ਬੈਠੇ ਸਨ। ਫਟਣ ਨੂੰ ਉਹਨਾਂ ਸਿਗਨਲ ਸਮਝਿਆ ਤੇ ਸਭ ਪਾਸਿਉਂ ਫ਼ਾਇਰਿੰਗ ਸ਼ੁਰੂ ਕਰ ਦਿਤੀ। ਜਵਾਬ 'ਚ ਅਸੀਂ ਵੀ ਫ਼ਾਇਰਿੰਗ ਕੀਤੀ। ਡੇਢ ਘੰਟਾ ਚਲਦੀ ਰਹੀ। ਅਖ਼ੀਰ ਉਹ ਪੱਤਰਾ ਵਾਚ ਗਏ। ਹੋਰ ਚਾਰਾ ਵੀ ਕੀ ਸਾਨੇਂ।"

ਮੇਜਰ ਸਿੰਘ ਮੁਸਕਰਾ ਗਿਆ। ਐਤਕੀਂ ਉਹਦਾ ਮੂੰਹ ਜ਼ਿਆਦਾ ਖੁੱਲ੍ਹਿਆ ਸੀ। ਅੱਖਾਂ ਦੇ ਭਿੱਤ ਵੀ ਪੂਰੇ ਦੇ ਪੂਰੇ ਖੁੱਲ੍ਹੇ ਸਨ। ਨਜ਼ਰ ਚੌਕੰਨੀ ਨਹੀਂ ਸੀ ਰਹੀ। ਲੋੜ ਵੀ ਨਹੀਂ ਸੀ ਰਹੀ। ਮੈਦਾਨ, ਹੁਣ ਉਹਨੇ ਮਾਰ ਲਿਆ ਸੀ।

"ਤੁਸੀਂ ਅਸਲ੍ਹਾ ਕਿਥੋਂ ਲੈਂਦੇ ਸਾਉ ?"

"ਪੁਲਸ ਤੋਂ। ਹੋਰ ਕਿੱਥੋਂ ਲੈ ਸਕਦੇ ਸਨ", ਅਜਾਇਬ ਸਿੰਘ ਮੇਜਰ ਸਿੰਘ ਤੋਂ ਪਹਿਲੋਂ ਹੀ ਬੋਲ ਪਿਆ।

ਜਵਾਬ ਮੇਜਰ ਸਿੰਘ ਨੇ ਵੀ ਦਿਤਾ,

"ਹਮਲੇ ਤੋਂ ਅਗਲੇ ਦਿਨ ਪੁਲਸ ਆਪਣੀ ਰਿਪੋਰਟ ਬਣਾਂਦੀ। ਹਿਸਾਬ ਲਾਂਦੀ, ਕਿੰਨਾ, ਕੀ-ਕੁਝ ਵਰਤਿਆ ਗਿਐ। ਅਸੀਂ ਅੰਮ੍ਰਿਤਸਰ ਪਾਰਟੀ ਵਾਲਿਆਂ ਨੂੰ ਫ਼ੋਨ ਕਰਦੇ। ਪਾਰਟੀ ਏਨਾ ਅਸਲ੍ਹਾ ਪੁਲਸ ਤੋਂ ਲੈ ਕੇ ਸਾਨੂੰ ਭਿਜਵਾਂਦੀ। ਏਸ ਤਰ੍ਹਾਂ ਸਾਡਾ ਘਰ ਪੂਰਾ ਹੋ ਜਾਂਦਾ। ਅਸਲਾ ਸਾਨੂੰ ਕਿਤੋਂ ਹੋਰ ਥਾਉਂ ਮਿਲ ਹੀ ਨਹੀਂ ਸੀ ਸਕਦਾ।"

"ਮੇਜਰ ਯਾਰ, ਇਹਨਾਂ ਨੂੰ ਉਪਰ ਵੀ ਵਿਖਾ ਦੇ। ਓਥੋਂ ਅੰਦਾਜ਼ਾ ਲਗੇਗਾ, ਹਾਲਤ ਕਿਹੋ ਜਿਹੀ ਹੁੰਦੀ ਸੀ," ਅਜਾਇਬ ਸਿੰਘ ਨੇ ਸੁਝਾ ਦਿਤਾ।

ਮੇਜਰ ਸਿੰਘ ਅੱਗੇ ਲੱਗਾ। ਪਹਿਲੋਂ ਓਸ ਕਮਰੇ 'ਚ ਲੈ ਗਿਆ, ਜਿੱਥੇ ਪਰਛੱਤੀ ਸੀ। ਪਰਛੱਤੀ ਖੁੱਲ੍ਹੀ ਸੀ ਤੇ ਉਹਨੂੰ ਪੌੜੀ ਅਜੇ ਵੀ ਲੱਗੀ ਹੋਈ ਸੀ।

"ਮੇਰੀ ਘਰੋਂ ਮੈਨੂੰ ਅਸਲ੍ਹਾ ਤੇ ਹਥਿਆਰ ਹੇਠੋਂ ਫੜਾਂਦੀ ਸੀ, ਪੌੜੀ ਦੇ ਡੰਡੇ 'ਤੇ ਪੈਰ ਰਖਦਿਆਂ ਉਹਨੇ ਆਖਿਆ। ਉਪਰ ਏਥੋਂ ਵੀ ਜਾਇਆ ਜਾ ਸਕਦੈ। ਸ਼ਾਰਟ-ਕੱਟ ਜੇ", ਓਸ ਮਜ਼ਾਕ ਨਾਲ ਆਖਿਆ।ਹੈ

ਉਹਨਾਂ ਉਹ ਆਮ ਪੌੜੀ ਫੜੀ, ਜਿਹੜੀ ਹਮਲੇ ਵੇਲੇ ਨਹੀਂ ਸੀ ਵਰਤੀ ਜਾ ਸਕਦੀ। ਉਪਰ ਪਹੁੰਚਦਿਆਂ ਮੇਜਰ ਸਿੰਘ ਨੇ ਪਹਿਲੋਂ ਉਹ ਥਾਂ ਵਿਖਾਈ, ਜਿੱਥੇ ਰਾਕਟ ਵੱਜਾ ਸੀ। ਚੰਗੀ ਵਡੀ ਪੱਚਰ ਲੱਥੀ ਹੋਈ ਸੀ। ਫੇਰ ਉਹ ਸੱਜੇ ਹੱਥ ਓਧਰ ਲੈ ਗਿਆ, ਜਿੱਥੇ ਖੁੱਲ੍ਹੀ ਥਾਂ ਸੀ ਤੇ ਨੀਵਾਂ ਜਿਹਾ ਬਨੇਰਾ ਸੀ। ਅਗਾਂਹ ਹੋਰ ਘਰ ਬਣੇ ਹੋਏ ਸਨ।

"ਏਧਰੋਂ ਫ਼ਾਇਰਿੰਗ ਕਰਦੇ ਸਨ ਉਹ", ਮੇਜਰ ਸਿੰਘ ਨੇ ਸੈਨਤ ਕੀਤੀ। "ਓਦੋਂ ਏਥੇ ਏਡਾ ਵਸੇਬਾ ਨਹੀਂ ਸੀ ਹੁੰਦਾ। ਪੈਲੀਆਂ ਤੇ ਫਸਲਾਂ ਦਾ ਓਹਲਾ ਹੁੰਦਾ ਸੀ।"

ਦਿਉਲ ਨੇ ਦੂਰ ਤਕ ਵੇਖਿਆ। ਅੰਦਰ ਹੀ ਅੰਦਰ ਓਸ ਸਮੇਂ ਨੂੰ ਚਿਤਵਿਆ।

"ਫੇਰ ਕਦੋਂ ਆਏ ਉਹ ?"

"ਓਸ ਪਿੱਛੋਂ ਉਹ ਆਉਣ ਜੋਗੇ ਨਾ ਰਹੇ। ਕਾਫ਼ੀ ਕੁਝ ਬਦਲ ਗਿਆ। ਅੱਤ ਹੋ ਚੁਕੀ ਸੀ। ਮੋੜਾ ਪੈਣਾ ਹੀ ਸੀ। ਉਸ ਵੇਲੇ ਦੇ ਮੁਖ ਮੰਤਰੀ ਬੇਅੰਤ ਸਿੰਘ ਨੇ ਪੁਲਸ ਨੂੰ ਹਿਦਾਇਤ ਦਿਤੀ, ਭਾਈ ਇਹਨਾਂ ਦਾ ਟੇਸ਼ਨ ਚੁਕ ਦਿਓ। ਜਿਵੇਂ ਵੀ ਚਾਹੋ। ਏਸ਼ੇ ਗਿੱਲ ਹੁੰਦੇ ਸਨ..."

"ਉਹੀਉ *ਸੁਪਰਕੌਪ*...?"

"ਉਹੀਉ ਹੀ," ਅਜਾਇਬ ਸਿੰਘ ਨੇ ਪ੍ਰੋੜ੍ਹਤਾ ਕੀਤੀ।

"ਪੁਲਸ ਦੇਂ ਕਰਤਾ-ਧਰਤਾ ਸਨ। ਉਹਨਾਂ ਨੂੰ ਪਿੱਠ 'ਤੇ ਹੱਥ ਰੱਖਣ ਵਾਲਾ ਕੋਈ ਚਾਹੀਦਾ ਸੀ। ਉਹ ਮਿਲ ਗਿਆ। ਗਿੱਲ ਨੇ ਪੁਲਸ ਲਾ ਦਿਤੀ ਏਸ ਕੰਮ 'ਤੇ। ਕਮਾਂਡੋ ਵੀ ਖੜੇ ਕੀਤੇ। ਉਹ ਲੱਗੇ ਅੱਤਵਾਦੀਆਂ ਦਾ ਸ਼ਿਕਾਰ ਕਰਨ। ਉਹਨਾਂ ਲੱਭ-ਲੱਭ ਮਾਰੇ। ਲਿਸਟਾਂ ਬਣਾਈਆਂ ਹੋਈਆਂ ਸਨ ਉਹਨਾਂ। ਜਿਹਨੂੰ ਮਾਰ ਦੇਂਦੇ, ਉਹਦਾ ਨਾਂ ਕੱਟ ਦੇਂਦੇ।"

"ਦਿਉਲ ਸਾਹਿਬ, ਏਸ ਤਰ੍ਹਾਂ ਸੰਨ ਬਾਨਵੇਂ ਤਕ ਸ਼ਾਂਤੀ ਹੋ ਗਈ", ਅਜਾਇਬ ਸਿੰਘ ਬੋਲਿਆ, "ਓਸ ਸਾਲ ਜੁਲਾਈ ਤੇ ਸਤੰਬਰ ਦੇ ਵਿਚ-ਵਿਚ ਮੁੰਡਿਆਂ ਦੇ ਸਾਰੇ ਸਰਗ਼ਨੇ ਖ਼ਤਮ ਕਰ ਦਿਤੇ ਗਏ।"

"ਸਭ ਤੋਂ ਅਖ਼ੀਰ, ਵਾਰੀ ਮਾਨੋਚਹਿਲ ਦੀ ਆਈ", ਮੇਜਰ ਸਿੰਘ ਬੋਲਿਆ।

"ਇਹ ਕੌਣ ਸੀ ?"

"ਇਹ ਏਸ ਪਾਸੇ 'ਚ ਸਰਗ਼ਨਾ ਸੀ ਉਹਨਾਂ ਦਾ। ਉਹਦਾ ਆਪਣਾ ਟੋਲਾ ਸੀ। ਉਹਦਾ ਉਹਨੇ ਬੜਾ ਫ਼ੰਨੇ ਖਾਂ ਨਾਂ ਰਖਿਆ ਹੋਇਆ ਸੀ, ਭਿੰਡਰਾਂਵਾਲਾ ਟਾਈਗਰ ਫ਼ੋਰਸ *ਆਫ ਖ਼ਾਲਿਸਤਾਨ*। ਸਾਡੇ ਏਧਰ ਕੁਝ ਇਲਾਕਿਆਂ 'ਚ ਉਹਦੀ ਬਾਦਸ਼ਾਹੀ ਸੀ... ਉਹਦੇ ਨਾਂ 'ਤੇ ਕਾਟਾ ਫ਼ਰਵਰੀ 1993 'ਚ ਫਿਰਿਆ।"

"ਏਡੀ ਦੇਰੀ ਦੀ ਵਜ੍ਹਾ ਮੈਂ ਦਸਨਾਂ", ਅਜਾਇਬ ਸਿੰਘ ਬੋਲਿਆ, "ਪੁਲਸ ਖਚਰੀ ਸੀ। ਪਹਿਲਾਂ ਉਹਨਾਂ ਮਾਨੋਚਹਿਲ ਨੂੰ ਬਾਕੀਆਂ ਦਾ ਫਸਤਾ ਵੱਢਣ ਲਈ ਵਰਤਿਆ। ਜਦੋਂ ਉਹ ਨਿੱਬੜ ਗਏ, ਉਹਨਾਂ ਇਹਨੂੰ ਵੀ ਢਾਹ ਲਿਆ। ਪੁਲਸ ਨਾਲੋ-ਨਾਲ ਮਨੋਵਿਗਿਆਨ ਦੀ ਲੜਾਈ ਵੀ ਲੜਦੀ ਰਹੀ। ਉਹਨੇ ਇਹ ਧੁਮਾਇਆ ਹੋਇਆ ਸੀ

ਕਿ ਮਾਨੋਚਹਿਲ ਇਕ ਕੇਂਦਰੀ ਲੀਡਰ ਦੇ ਨੇੜੇ ਏ। ਇਹ ਉਹਦੇ ਲਈ ਬਦਨਾਮੀ ਦੀ ਗੱਲ ਸੀ...।"

"ਨੇੜੇ ਨਹੀਂ ਸੀ ਉਹ ?" ਮੇਜਰ ਸਿੰਘ ਨੇ ਪੁੱਛਿਆ।

"ਹੋ ਵੀ ਸਕਦਾ ਸੀ। ਮੈਂ ਨਹੀਂ ਕਿਹਾ, ਨੇੜੇ ਨਹੀਂ ਸੀ। ਮਾਨੋਚਹਿਲ ਪਾਕਿਸਤਾਨੀਆਂ ਨਾਲ ਵੀ ਰਲਿਆ ਹੋਇਆ ਸੀ। ਉਹਨਾਂ ਕੋਲ ਕੁਝ ਚਿਰ ਰਹਿ ਕੇ ਵੀ ਆਇਆ ਸੀ। ਹਥਿਆਰ ਵੀ ਉਹਨਾਂ ਤੋਂ ਹੀ ਲੈਂਦਾ ਸੀ। ਸਿੱਖਿਆ-ਸਿਖਲਾਈ ਵੀ ਉਹਨਾਂ ਤੋਂ ਹੀ ਲਈ ਸੀ ਉਹਨੇ।"

"ਉਹਨੂੰ ਮਾਰਨਾ ਸੌਖਾ ਨਹੀਂ ਸੀ। ਉਹਦਾ ਆਪਣਾ ਤਹਿਖਾਨਾ ਹੁੰਦਾ ਸੀ। ਬੰਕਰ। ਡੰਗਰਾਂ ਦੀ ਖੁਰਲੀ ਹੇਠ ਬਣਿਆ ਹੋਇਆ ਸੀ। ਉਪਰ ਗੁਤਾਵਾ ਹੁੰਦਾ ਸੀ। ਮੱਝਾਂ ਚਰ ਰਹੀਆਂ ਹੁੰਦੀਆਂ ਸਨ। ਪੁਲਸ ਨੇ ਇਹਦਾ ਭੇਤ ਪਾ ਲਿਆ ਸੀ। ਮੁਖ਼ਬਰੀ ਮਾਨੋਚਹਿਲ ਦੇ ਕਿਸੇ ਆਪਣੇ ਬੰਦੇ ਨੇ ਹੀ ਕੀਤੀ ਸੀ...ਮਾਨੋਚਹਿਲ ਉਮਰ ਦਾ ਖ਼ਾਸ ਵੱਡਾ ਨਹੀਂ ਸੀ, ਪਰ ਅਖਵਾਉਂਦਾ ਬਾਬਾ ਸੀ, ਬਾਬਾ ਗੁਰਬਚਨ ਸਿੰਘ ਮਾਨੋਚਹਿਲ। ਓਦੋਂ ਰਵਾਜ ਹੁੰਦਾ ਸੀ। ਆਮ ਖਾੜਕੂ ਮੁੰਡੇ ਅਖਵਾਉਂਦੇ ਸਨ ਤੇ ਸਰਗ਼ਨੇ ਬਾਬੇ, ਭਾਵੇਂ ਅਜੇ ਹੋਣ ਨਾਬਾਲਗ਼", ਮੇਜਰ ਸਿੰਘ ਨੇ ਟਕੋਰ ਲਾਈ।

ਉਹ ਕੋਠਿਉਂ ਉਤਰੇ। ਹੇਠਾਂ ਚਾਹ-ਪਾਣੀ ਤਿਆਰ ਸੀ।

ਚਾਹ 'ਚ ਦੁਧ ਜ਼ਿਆਦਾ ਸੀ।

"ਦੁੱਧ ਵਾਲਿਆਂ ਦਾ ਘਰ ਏ, ਦਿਉਲ ਸਾਹਿਬ। ਪੀ ਜਾਓ।" ਅਜਾਇਬ ਸਿੰਘ ਨੇ ਕਿਹਾ। "ਘਰ ਵੜਦਿਆਂ ਤੁਹਾਨੂੰ ਦੁੱਧ ਦੀ ਵਾਸ਼ਨਾ ਨਹੀਂ ਸੀ ਆਈ ?"

ਦਿਉਲ ਨੇ ਪਿਆਲਾ ਮੂੰਹ ਨੂੰ ਲਾ ਲਿਆ।

"ਇਹ ਦੱਸੋ, ਮੇਜਰ ਸਿੰਘ ਜੀ", ਘੁੱਟ ਭਰਦਿਆਂ ਦਿਉਲ ਨੇ ਪੁਛਿਆ, "ਤੁਸੀਂ ਟੱਕਰ ਅੱਤਵਾਦੀਆਂ ਨਾਲ ਲੰਮੀ ਲਈ। ਤੁਹਾਨੂੰ ਡਰ ਨਹੀਂ ਸੀ ਲੱਗਾ ?"

"ਲੱਗਾ ਸੀ। ਏਸੇ ਲਈ ਤਾ ਤਿਆਰੀ ਕਰਕੇ ਰਖੀ ਸੀ...।"

"ਦਿਉਲ ਸਾਹਿਬ, ਕਿੰਨਾ ਕੁ ਡਰਦੇ ? ਡਰਦੇ ਤਾਂ ਮਰਦੇ ! ਉਹਨਾਂ ਨਾਲ ਭਿੜਨ ਤੋਂ ਸਿਵਾ ਚਾਰਾ ਹੀ ਕੀ ਸੀ", ਅਜਾਇਬ ਸਿੰਘ ਨੇ ਸਥਿੱਤੀ ਸਮਝਾਈ।

"ਚਾਰਾ ਤਾਂ ਹੈ ਸੀ", ਮੇਜਰ ਸਿੰਘ ਬੋਲਿਆ। "ਮੈਂ ਪਿੰਡੋਂ ਸ਼ਹਿਰ ਚਲਾ ਜਾਂਦਾ। ਘਰ-ਬਾਹਰ ਛੱਡ। ਮੇਰੀ ਕੋਈ ਵਾਹੀ-ਖੇਤੀ ਤਾਂ ਹੈ ਨਹੀਂ ਸੀ। ਪਰ ਮੈਂ ਇਹਨਾਂ ਮੁੰਡਿਆਂ ਤੋਂ ਭੱਜ ਕੇ ਨਹੀਂ ਸੀ ਜਾ ਸਕਦਾ। ਮੈਂ ਇਹਨਾਂ ਨੂੰ ਬੁਜ਼ਦਿਲ ਸਮਝਦਾ ਸਾਂ। ਹਨ੍ਹੇਰੇ 'ਚ ਵਾਰ ਕਰਦੇ ਸਨ। 'ਕੱਲੇ ਦੇ ਮੁਕਾਬਲੇ 'ਚ ਟੋਲੇ ਬਣਾ ਕੇ ਆਉਂਦੇ ਸਨ। ਦੇਸ ਦੇ ਦੁਸ਼ਮਨਾਂ ਦੇ ਦਿੱਤੇ ਹਥਿਆਰ ਵਰਤਦੇ ਸਨ। ਆਦਰਸ਼ਹੀਣ ਸਨ। ਮੈਂ ਇਹਨਾਂ ਤੋਂ ਕਿਵੇਂ ਭੱਜ ਸਕਦਾ ਸਾਂ ? ਜੇ ਭੱਜਦਾ, ਤਾਂ ਕਿਸੇ ਨੂੰ ਮੂੰਹ ਨਾ ਵਿਖਾ ਸਕਦਾ। ਮੈਂ ਜ਼ਿੰਦਗੀ ਭਰ ਕਿਸੇ ਦੀ ਧੌਂਸ ਨਹੀਂ ਸੀ ਸਹੀ। ਕਿਸੇ ਦੀ ਟੈਂ ਨਹੀਂ ਮੰਨੀ। ਪਿਆਰ ਨਾਲ, ਸਮਝਾ ਕੇ, ਜੋ ਮਰਜ਼ੀ ਮਨਾ ਲੌ, ਰੁਅਬ ਨਾਲ ਨਹੀਂ। ਮੈਂ ਏਨ੍ਹਾਂ ਜਾਹਿਲਾਂ ਦਾ ਰੁਅਬ ਕਿਵੇਂ ਮੰਨ ਲੈਂਦਾ...?"

ਮੇਜਰ ਸਿੰਘ ਦਾ ਮੂੰਹ ਕੱਸਿਆ ਗਿਆ। ਅੱਖਾਂ ਚੁਪੱਟ ਖੁੱਲ੍ਹ ਗਈਆਂ। ਆਵਾਜ਼ ਉੱਚੀ ਹੋ ਗਈ।

"ਨਾਲੇ, ਮੇਰੇ ਸਾਰੇ ਕਾਮਰੇਡ ਏਥੇ ਸਨ। ਆਪੋ ਆਪਣੀ ਥਾਂ ਸਾਰੇ ਟੱਕਰ ਲੈ ਰਹੇ ਸਨ। ਉਹ ਸਾਰੇ ਮੇਰੇ ਨਾਲ ਸਨ। ਮੇਰੇ ਆਦਰਸ਼ ਮੇਰੇ ਨਾਲ ਸਨ। ਮੈਂ ਕਈ ਲਹਿਰਾਂ 'ਚ ਸ਼ਾਮਲ ਹੋਇਆ ਸਾਂ। ਕਈ ਮੋਰਚਿਆਂ 'ਚ ਬੈਠਾ ਸਾਂ। ਜਾਨ ਦੀ ਪਰਵਾਹ ਕਿਵੇਂ ਕਰਦਾ ? ਜਾਨ ਦਾ ਕੀ ਸੀ ? ਉਹ ਤਾਂ ਆਣੀ ਜਾਣੀ ਏ..."

"ਯਾਰ, ਉਹ ਤਾਂ ਬੜੇ ਹੁੰਦੇ ਸਨ। ਤੂੰ ਤਾਂ 'ਕੱਲਾ ਸੈਂ', ਦਿਉਲ ਦੇ ਮੂੰਹੋਂ ਨਿਕਲਿਆ।"

"ਤਾਂ ਕੀ ! ਮੈਂ ਵੀ ਤਾਂ ਸਵਾ ਲੱਖ ਸਾਂ।"

ਟੁਰਨ ਲੱਗਿਆਂ ਮੇਜਰ ਸਿੰਘ ਨੇ ਮੇਜ਼ 'ਤੇ ਪਈਆਂ ਫੋਟੋ ਤੇ ਅਖ਼ਬਾਰੀ ਕਾਤਰਾਂ ਦਿਉਲ ਨੂੰ ਫੜਾ ਦਿਤੀਆਂ।

*ਈਨੋਵਾ* ਵਾਪਸ ਅੰਮ੍ਰਿਤਸਰ ਵਗੀ ਜਾ ਰਹੀ ਸੀ। ਦਿਉਲ ਕਾਫ਼ੀ ਚਿਰ ਤੋਂ ਚੁਪ ਸੀ। ਬਾਹਰ ਹੀ ਝਾਕਦਾ ਰਿਹਾ ਸੀ। ਫੇਰ ਅਚਾਨਕ ਅੰਦਰ ਮੂੰਹ ਫੇਰ ਕਹਿਣ ਲਗਾ,

"ਅਜਾਇਬ ਸਿੰਘ, ਗੱਲ ਏਨੀ ਸਿੱਧੀ ਨਹੀਂ..."

"ਕੀ ਮਤਲਬ ?"

"ਮੇਜਰ ਸਿੰਘ ਯੋਧਾ ਏ, ਇਹਦੇ 'ਚ ਕੋਈ ਸ਼ੱਕ ਨਹੀਂ। ਅੱਤਵਾਦੀ ਡਕੈਤ ਸਨ। ਬਾਹਰਲੇ ਹਥਿਆਰ ਵਰਤਦੇ ਸਨ। ਸਿੱਖੀ ਦਾ ਪਾਲਣ ਨਹੀਂ ਸਨ ਕਰਦੇ। ਇਹਦੇ 'ਚ ਵੀ ਕੋਈ ਸ਼ੱਕ ਨਹੀਂ। ਪਰ ਸੱਚ ਏਨਾ ਹੀ ਨਹੀਂ ਲਗਦਾ...।"

"ਸਮਝ ਲੱਗੀ। ਦਿਉਲ ਸਾਹਿਬ, ਇਹ ਸਾਰਾ ਜੋ ਵਰਤਾਰਾ ਸੀ, *ਫਿਨੋਮਨਾ*, ਕੋਈ ਬਹੁਤ ਵੱਡੀ ਖੇਡ ਸੀ। ਸਾਰੇ ਖਿਡਾਰੀ ਸਾਹਮਣੇ ਮੈਦਾਨ 'ਚ ਨਿਤਰੇ ਨਹੀਂ ਸਨ ਦਿਸਦੇ...।"

"ਪਰ ਜੋ ਦਿੱਸਦੇ ਸਨ, ਉਹ ਖੇਡ ਉਵੇਂ ਹੀ ਖੇਡ ਰਹੇ ਸਨ, ਜਿਵੇਂ ਉਹਨਾਂ ਨੂੰ ਖੇਡਣੀ ਚਾਹੀਦੀ ਸੀ।"

ਅਜਾਇਬ ਸਿੰਘ ਨੇ ਸਿਰ ਹਿਲਾਇਆ। ਦਿਉਲ ਫੇਰ ਬਾਹਰ ਵੇਖਣ ਲਗ ਪਿਆ।

## 10

ਦਿਉਲ ਬਾਬੇ ਭਕਨੇ ਦੀ ਸਮਾਧੀ 'ਚੋਂ ਨਿਕਲਿਆ। ਫੇਰ ਮੂੰਹ ਉਹਦੇ ਵਲ ਕੀਤਾ, ਮਾੜਾ ਜਿਹਾ ਮੱਥਾ ਟੇਕਿਆ ਤੇ ਪਿੱਛੇ ਰਹਿ ਗਏ ਅਜਾਇਬ ਸਿੰਘ ਨੂੰ ਆਵਾਜ਼ ਦਿਤੀ,

"ਆ ਜਾਉ ਹੁਣ। ਚਲੀਏ।"

ਉਹ ਸਮਾਧੀ ਅੰਦਰ ਮਸਾਂ ਅੱਧਾ ਘੰਟਾ ਹੀ ਰਹੇ ਸਨ। ਅਜਾਇਬ ਸਿੰਘ ਉਸ ਸ਼ੇਅਰ ਅੱਗੇ ਅਟਕਿਆ ਹੋਇਆ ਸੀ, ਜਿਹੜਾ ਸਮਾਧੀ 'ਚ ਲੱਗੇ ਬੋਰਡ 'ਤੇ ਲਿਖਿਆ ਹੋਇਆ ਸੀ।

"ਦਿਉਲ ਸਾਹਿਬ, ਸ਼ੇਅਰ 'ਚ ਗ਼ਲਤੀ ਏ", ਉਹ ਮੂੰਹ ਘੁਮਾ ਕੇ ਬੋਲਿਆ, "*ਵਤਨ ਪੇ ਮਰ ਮਿਟਨੇ ਵਾਲੋਂ ਕਾ* ਦੀ ਥਾਂ *ਵਤਨ ਪੇ ਮਿਟਨੇ ਵਾਲੋਂ ਕਾ* ਹੋਣਾ ਚਾਹੀਦੈ। ਸ਼ੇਅਰ ਦਾ ਵਜ਼ਨ ਖ਼ਰਾਬ ਹੁੰਦੈ।"

ਦਿਉਲ ਨੂੰ ਇਹੋ ਸ਼ੇਅਰ ਸੇਵਾ ਸਿੰਘ ਨੇ ਸੁਣਾਇਆ ਸੀ। ਏਥੇ ਸ਼ੇਅਰ ਪੜ੍ਹਨ ਵੇਲੇ ਇਕ ਲਫ਼ਜ਼ ਦੇ ਵਧ ਜਾਣ ਨਾਲ ਉਹਨੂੰ ਕੋਈ ਫ਼ਰਕ ਨਹੀਂ ਸੀ ਪਿਆ। ਸ਼ੇਅਰ ਦੀ ਭਾਵਨਾ ਨਹੀਂ ਸੀ ਬਦਲੀ। ਨਾ ਹੀ ਭਾਵ। ਉਹਨੇ ਆਖਿਆ,

"ਅਜਾਇਬ ਸਿੰਘ ਜੀ, ਆ ਜਾਓ। ਵਜ਼ਨ ਨੂੰ ਵਧਿਆ ਰਹਿਣ ਦਿਓ। ਬਾਬਿਆਂ ਦਾ ਆਪਣਾ ਵਜ਼ਨ ਵੀ ਘਟ ਨਹੀਂ ਸੀ। ਸਾਡਾ ਸਾਰਾ ਇਤਿਹਾਸ ਝੁਕਿਆ ਪਿਐ ਉਹਨਾਂ ਦੇ ਵਜ਼ਨ ਨਾਲ।"

ਅਜਾਇਬ ਸਿੰਘ ਬਾਹਰ ਨੂੰ ਹੋ ਪਿਆ, ਪਰ ਵੇਖਦਾ ਪਿਆ ਉਹ ਅਜੇ ਵੀ ਪਿੱਛੇ ਵਲ ਸੀ।

ਉਹ ਭਿੱਖੀਵਿੰਡੋਂ ਆਸ ਨਾਲੋਂ ਪਹਿਲਾਂ ਵਿਹਲੇ ਹੋ ਗਏ ਸਨ। ਅਜਾਇਬ ਸਿੰਘ ਦੀ ਡਿਊਟੀ ਚਾਰ ਵਜੇ ਸੀ। ਘੜੀ ਵੇਖ ਉਹਨੇ ਸਲਾਹ ਦਿਤੀ ਸੀ ਕਿ ਅੱਜ ਭਕਨਾ ਪਿੰਡ ਵੀ ਭੁਗਤਾ ਲਿਆ ਜਾਏ। ਕਹਿਣ ਲਗਾ, "ਬਹੁਤੀ ਦੂਰ ਨਹੀਂ। ਬਹੁਤਾ ਵਕਤ ਵੀ ਨਹੀਂ ਲਗਣਾ। ਕਿਸੇ ਨੂੰ ਮਿਲਣ ਦੀ ਗੁੰਜਾਇਸ਼ ਹੀ ਨਹੀਂ। ਬਾਬਾ ਜੀ ਦੇ ਪਰਵਾਰ ਦਾ ਕੋਈ ਜੀਅ ਨਹੀਂ ਰਹਿ ਗਿਆ ਓਥੇ, ਨਾ ਹੀ ਕੋਈ ਹੋਰ ਅਜਿਹਾ ਬੰਦਾ, ਜਿਹੜਾ ਬਾਬਾ ਜੀ ਨੂੰ ਮਿਲਿਆ ਹੋਵੇ।"

ਫੇਰ ਅਜਾਇਬ ਸਿੰਘ ਹਿਦਾਇਤ ਦੇਂਦਾ ਗਿਆ ਤੇ ਜਵੰਦ ਸਿੰਘ ਗੱਡੀ ਨੂੰ, ਪਤਾ ਨਹੀਂ, ਕਿਥੋਂ-ਕਿੱਥੋਂ ਲੰਘਾਉਂਦਾ, ਅੰਮ੍ਰਿਤਸਰ ਸ਼ਹਿਰ 'ਚ ਵੜਿਆਂ ਬਿਨਾਂ, ਉਹਨੂੰ ਭਕਨੇ ਪਿੰਡ ਲੈ ਆਇਆ।

ਦਿਉਲ ਨੇ ਵੇਖਿਆ, ਭਕਨਾ ਵੀ ਉਹਦੇ ਹੁਣੇ ਵੇਖੇ ਹੋਰਨਾਂ ਪਿੰਡਾਂ ਵਰਗਾ ਹੀ ਸੀ। ਉਹ ਵੀ ਸ਼ਹਿਰੀ ਮੁਹਾਂਦਰਾ ਫੜ ਰਿਹਾ ਸੀ। ਪੂਰਾ ਬਾਜ਼ਾਰ ਖੁੱਲ੍ਹਿਆ ਹੋਇਆ ਸੀ ਓਥੇ ਵੀ। ਜਿੱਥੇ ਉਹ ਖ਼ਤਮ ਹੁੰਦਾ ਸੀ, ਸਮਾਧੀ ਓਥੇ ਸੀ।

ਕੋਈ ਆਲੀਸ਼ਾਨ ਇਮਾਰਤ ਨਹੀਂ ਸੀ। ਨੀਵੀਂ, ਨਿਮਾਣੀ ਜਿਹੀ ਚਾਰ-ਦੀਵਾਰੀ ਸੀ। ਬੁਗੇਨਬੇਲੀਆ ਦੀਆਂ ਭਰ-ਫੁੱਟੀਆਂ ਕੁਝ ਵੇਲਾਂ ਸਨ। ਸਿੱਧੇ ਤੀਰ ਵਾਂਗ ਖੜੇ ਦੋ-ਚਾਰ ਅਸ਼ੋਕ ਰੁੱਖ ਸਨ। ਨਾਲ ਬਾਬਾ ਜੀ ਦਾ ਬੁੱਤ ਸੀ। ਉਹ ਵੀ ਇਹਨਾਂ ਰੁੱਖਾਂ ਵਾਂਗ ਹੀ ਸਿੱਧਾ ਖੜਾ ਸੀ। ਉਹਦਾ ਕੋਈ ਰੁਅਬ ਨਹੀਂ ਸੀ ਪੈ ਰਿਹਾ। ਏਡੀ ਉਚਾਈ ਵੀ ਨਹੀਂ ਸੀ। ਦਿੱਖ ਵੀ ਮਸਕੀਨ ਜਿਹੀ ਸੀ। ਖੱਬੇ ਹੱਥ ਇਕ ਕੋਠੜੀ ਜਿਹੀ ਸੀ, ਜਿਸ ਦੇ ਮੱਥੇ 'ਤੇ ਗ਼ਦਰ ਪਾਰਟੀ ਦਾ ਨਿਸ਼ਾਨ ਅੰਕ ਸੀ। ਦੂਜੇ ਹੱਥ ਇਕ ਬੋਰਡ ਸੀ, ਜਿਸ ਉਤੇ ਬਾਬਾ ਜੀ ਦੀ ਜੀਵਨੀ ਦਾ ਵੇਰਵਾ ਸੀ ਤੇ ਉਹ ਵਤਨ 'ਤੇ ਮਿਟਣ ਵਾਲਾ ਸ਼ੇਅਰ ਸੀ, ਜਿਸ 'ਚੋਂ ਅਜਾਇਬ ਸਿੰਘ ਨੂੰ ਕਸਰ ਲੱਭੀ ਸੀ।

"ਏਥੇ ਇਕ ਹੋਰ ਵੀ ਗੱਲ ਠੀਕ ਨਹੀਂ," ਅਜਾਇਬ ਸਿੰਘ ਨੂੰ ਵਜ਼ਨ ਦੀ ਗ਼ਲਤੀ ਕਿਤੇ ਹੋਰ ਵੀ ਦਿੱਸ ਰਹੀ ਸੀ। "ਬਾਬਾ ਜੀ ਸ਼ਤੀਰ ਵਾਂਗ ਸਿਧੇ ਖੜੇ ਨੇ। ਪਰ ਜਿਸ ਜ਼ਮਾਨੇ ਦਾ ਇਹ ਬੁੱਤ ਏ, ਬਾਬਾ ਜੀ ਲਿਫ਼ ਕੇ ਦੂਹਰੇ ਹੋਏ ਪਏ ਸਨ।"

ਆਪ ਦਿਉਲ ਨੇ ਜਿਹੜੇ ਬੁੱਤ ਬਣਵਾਉਣੇ ਸਨ, ਉਹ ਹੂ-ਬਹੂ ਹੋਣੇ ਸਨ। ਏਨੇ ਹੂ-ਬਹੂ ਕਿ ਅਕਲ ਤੇ ਨਕਲ ਦਾ ਫ਼ਰਕ ਪਤਾ ਨਾ ਲੱਗੇ। ਫੇਰ ਵੀ ਉਹਨੂੰ ਅਜਾਇਬ ਸਿੰਘ ਦਾ ਕਸਰ ਲਭਣਾ ਚੰਗਾ ਨਾ ਲੱਗਾ। ਉਹਨੇ ਸਮਝਾਇਆ,

"ਛੱਡੋ ਪਰਾਂ, ਜਿਨ੍ਹੇ ਬੁੱਤ ਬਣਾਇਐ, ਉਹਨੂੰ ਬਾਬਾ ਜੀ ਦੀ ਸਰੀਰਕ ਕਮਜ਼ੋਰੀ ਨਹੀਂ, ਮਾਨਸਕ ਮਜ਼ਬੂਤੀ ਦਿੱਸੀ ਹੋਵੇਗੀ।"

"ਇੰਜ ਹੀ ਸਹੀ।" ਅਜਾਇਬ ਸਿੰਘ ਨੇ ਵੀ ਹੱਸ ਛਡਿਆ।

ਜਵੰਦ ਸਿੰਘ ਨੇ ਗੱਡੀ ਮੋੜੀ 'ਤੇ ਅੰਮ੍ਰਿਤਸਰ ਦੇ ਰਾਹੇ ਪਾ ਦਿਤੀ। ਦਿਉਲ ਨੇ ਅਜਾਇਬ ਸਿੰਘ ਨੂੰ ਓਥੇ ਲਾਹ ਆਪ ਅੱਗੋਂ ਜਾਲੰਧਰ ਨਿਕਲ ਜਾਣਾ ਸੀ ਤੇ ਓਥੋਂ ਬਾਹਰੋਂ ਬਾਹਰ ਲੁਧਿਆਣੇ। ਉਹਨੇ ਅਜਾਇਬ ਸਿੰਘ ਨੂੰ ਗੱਲੀਂ ਲਾਈ ਰਖਿਆ। ਕਹਿਣ ਲਗਾ,

"ਸ਼ਹੀਦਾਂ ਦੇ ਛੋਟੇ-ਮੋਟੇ ਨੁਕਸ ਨਹੀਂ ਕੱਢਣੇ ਚਾਹੀਦੇ। ਮੈਂ ਤਾਂ ਸਮਾਧੀ ਵੇਖ ਜਿਵੇਂ ਧੁੱਪ ਗਿਆ ਹਾਂ। ਸਰੋਵਰ 'ਚੋਂ ਨਿਕਲਿਆ ਮਹਿਸੂਸ ਕਰਦਾ ਹਾਂ। ਮੇਰੀ ਸਾਰੀ ਮੈਲ ਲਹਿ ਗਈ ਲਗਦੀ ਏ।"

"ਕੀ ਕਰੀਏ, ਦਿਉਲ ਸਾਹਿਬ, ਆਪਣੀ ਨਜ਼ਰ ਹੀ ਨੁਕਸ ਲੱਭਣ ਵਾਲੀ ਏ। ਵੈਸੇ ਜਦੋਂ ਮੈਂ ਪਹਿਲੀ ਵਾਰੀ ਏਥੇ ਆਇਆਂ ਸਾਂ, ਮੈਨੂੰ ਵੀ ਇੰਜ ਹੀ ਮਹਿਸੂਸ ਹੋਇਆ ਸੀ। ਹੁਣ ਤਾਂ ਮੈਲ ਫੇਰ ਚੜ੍ਹ ਗਈ ਏ। ਸਾਡਾ ਧੰਦਾ ਹੀ ਇਹੋ ਜਿਹੈ।"

"ਕੁਝ ਵੀ ਹੋਵੇ, ਅਜਾਇਬ ਸਿੰਘ ਜੀ, ਤੁਹਾਡਾ ਇਹ ਇਲਾਕਾ ਧੰਨ ਏ। ਇਹਨੇ ਬੜੇ ਯੋਧੇ ਪੈਦਾ ਕੀਤੇ ਨੇ ਤੇ ਸ਼ਹੀਦ ਵੀ।"

ਅਜਾਇਬ ਸਿੰਘ ਅਜੇ ਆਪਣੀ ਪਹਿਲੀ ਰੌਂ 'ਚ ਹੀ ਸੀ। ਉਹ ਨਾ ਪਤੀਜਿਆ। ਉਹਦਾ ਜਵਾਬ ਸੀ,

"ਮੇਰੀ ਛੱਡੋ, ਦਿਉਲ ਸਾਹਿਬ, ਮੈਂ ਤਾਂ ਦੁਆਬੀਆ ਹਾਂ, ਮਝੈਲ ਨਹੀਂ। ਬਾਬੇ ਸਾਡੇ ਕੋਲ ਵੀ ਹੈ ਸਨ। ਮਿੱਟੀ ਸਭ ਥਾਂ ਇਕੋ ਜਿਹੀ ਏ। ਨਾਲੇ ਵੀਰਤਾ ਨਜ਼ਰ ਦੀ ਗੱਲ ਵੀ ਹੁੰਦੀ ਏ। ਜੋ ਕਿਸੇ ਇਕ ਨੂੰ ਯੋਧੇ ਲਗਦੇ ਨੇ, ਦੂਜੇ ਨੂੰ ਉਹ ਕੁਝ ਵੀ ਨਹੀਂ ਲਗਦੇ।"

"ਕੀ ਮਤਲਬ !? ਬਾਬਾ ਜੀ ਯੋਧੇ ਨਹੀਂ ਸਨ। ਕਿਸੇ ਮੌਕੇ ਜਾਂ ਨਜ਼ਰ ਦੇ ਮੁਥਾਜ ਸਨ ?"

"ਜੇ ਮੈਂ ਕਹਾਂ ਕਿ ਬਾਬਾ ਜੀ ਯੋਧੇ ਨਹੀਂ ਸਨ, ਤਾਂ ਇਹ ਕੁਫ਼ਰ ਸਮਝਿਆ ਜਾਏਗਾ। ਉਹ ਮੰਨੇ-ਪ੍ਰਮੰਨੇ ਯੋਧੇ ਸਨ। ਪਰ ਅਸੀਂ ਉਹਨਾਂ ਨੂੰ ਕਿਸੇ ਹੋਰ ਜ਼ਾਵੀਏ ਤੋਂ ਵੀ ਵੇਖ ਸਕਦੇ ਹਾਂ। ਬੁਰਾ ਨਾ ਮਨਾਣਾ, ਦਿਉਲ ਸਾਹਿਬ, ਬਾਬਾ ਜੀ ਉਹਨਾਂ ਸਮਿਆਂ 'ਚ ਹੋਏ, ਜਦੋਂ ਸਾਡੇ ਦੇਸ 'ਚ ਬਹਾਦਰੀ ਦੀਆਂ ਫ਼ੈਕਟਰੀਆਂ ਲਗੀਆਂ ਹੋਈਆਂ ਸਨ। ਹਰ ਕੋਈ ਸ਼ਹੀਦ ਹੋਣ ਨੂੰ ਫਿਰਦਾ ਸੀ। ਸਭ ਆਜ਼ਾਦੀ ਦੇ ਦੀਵਾਨੇ ਸਨ। ਇਕ ਸ਼ਮ੍ਹਾਂ ਤੇ ਲੱਖਾਂ ਪਰਵਾਨਿਆਂ ਵਾਲੀ ਗੱਲ ਸੀ..."

"ਫੇਰ ਵੀ ਬਾਬਾ ਜੀ ਤੇ ਤੁਹਾਡੇ ਆਮ ਪਰਵਾਨੇ 'ਚ ਫ਼ਰਕ ਏ," ਦਿਉਲ ਨੇ ਅਜਾਇਬ ਸਿੰਘ ਨੂੰ ਵਿਚੋਂ ਰੋਕ ਦਿਤਾ। "ਜੇ ਤੁਹਾਡੀ ਸਮੇਂ ਵਾਲੀ ਗੱਲ ਮੰਨ ਵੀ ਲਈਏ ਤਾਂ ਵੀ ਬਾਬਾ ਜੀ ਸਿਰਫ਼ ਮੌਕੇ ਦੇ ਯੋਧੇ ਨਹੀਂ ਸਨ। ਉਹਨਾਂ ਆਪਣਾ ਸੰਗਰਾਮ ਅੰਗ੍ਰੇਜ਼ਾਂ ਦੇ ਨਿਕਲ ਜਾਣ ਤੋਂ ਬਾਅਦ ਵੀ ਜਾਰੀ ਰਖਿਆ। ਆਪਣੇ ਆਖ਼ਰੀ ਸਾਹ ਤਕ ਉਹਨਾਂ ਆਪਣਾ ਆਪ ਉਹਦੇ ਲੇਖੇ ਲਾਈ ਰਖਿਆ। ਓਦੋਂ ਵੀ ਜਦੋਂ ਤੁਹਾਡੀਆਂ ਬਹਾਦਰੀ ਵਾਲੀਆਂ ਫ਼ੈਕਟਰੀਆਂ ਬੰਦ ਹੋ ਚੁਕੀਆਂ ਸਨ।"

ਅਜਾਇਬ ਸਿੰਘ ਮਾੜਾ ਜਿਹਾ ਮੁਸਕਰਾਇਆ। ਉਹਦੀ ਯੋਧੇ ਹੋਣ ਵਾਲੀ ਗੱਲ ਮੰਨੀ ਗਈ ਸੀ, ਭਾਵੇਂ ਉਹ ਬਾਬੇ ਭਕਨੇ 'ਤੇ ਲਾਗੂ ਨਹੀਂ ਸੀ ਹੋਈ। ਉਹਨੇ ਕੁਝ-ਕੁਝ ਖਿਮਾ-ਜਾਚਕ ਲਹਿਜੇ 'ਚ ਕਿਹਾ,

"ਦਿਉਲ ਸਾਹਿਬ, ਮੁਆਫ਼ ਕਰਨਾ, ਮੇਰੇ ਲਈ ਕਿਸੇ ਨੂੰ ਦੇਵਤਾ ਸਮਝਣਾ ਬੜਾ ਮੁਸ਼ਕਿਲ ਏ। ਮੈਂ ਹਰ ਕਿਸੇ ਦੀਆਂ ਟੰਗਾਂ ਟੋਂਹਦਾ ਰਹਿਨਾਂ। ਵੇਖਨਾਂ, ਲੱਕੜ ਦੀਆਂ ਤਾਂ ਨਹੀਂ।"

"ਇਹ ਠੀਕ ਨਹੀਂ। ਜੇ ਤੁਸੀਂ ਪੱਤਰਕਾਰ ਹੋ ਤਾਂ ਇਹਦਾ ਮਤਲਬ ਇਹ ਨਹੀਂ ਕਿ ਤੁਸੀਂ ਚਾਨਣ ਨੂੰ ਘੁੱਪ ਹਨੇਰਾ ਆਖੋ। ਜੇ ਤੁਹਾਡੀ ਗੱਲ ਮੰਨ ਲਈਏ ਤਾਂ ਮੇਜਰ ਸਿੰਘ ਵੀ ਯੋਧਾ ਨਹੀਂ।"

"ਮੇਜਰ ਸਿੰਘ ਯੋਧਾ ਹੈ ਵੀ ਤੇ ਨਹੀਂ ਵੀ", ਅਜਾਇਬ ਸਿੰਘ ਨੇ ਪਰਾਂ 'ਤੇ ਪਾਣੀ ਨਾ ਪੈਣ ਦਿਤਾ। "ਉਹਦੀ ਬਹਾਦਰੀ ਨੂੰ ਉਹਦੇ ਪ੍ਰਸੰਗ 'ਚ ਸਮਝਣ ਦੀ ਲੋੜ ਏ। ਮੰਨਿਆ, ਮੇਜਰ ਸਿੰਘ ਬਹਾਦਰ ਸੀ। ਪਰ ਸੱਚ ਇਹ ਵੀ ਜੇ ਕਿ ਉਹ ਬਹਾਦਰ ਏਸ ਕਰਕੇ ਸੀ ਕਿ ਉਹਦੇ 'ਤੇ ਹਮਲਾ ਕਰਨ ਵਾਲੇ ਬੁਜ਼ਦਿਲ ਸਨ। ਰਾਤੀਂ ਆਉਂਦੇ ਸਨ। ਮਾਰਨ

ਨੂੰ ਤਿਆਰ ਸਨ, ਮਰਨ ਨੂੰ ਨਹੀਂ । ਜੇ ਉਹ ਮੇਜਰ ਸਿੰਘ ਦੀ ਜਵਾਬੀ ਫਾਇਰਿੰਗ ਦੀ ਪਰਵਾਹ ਨਾ ਕਰਦੇ, ਅੱਗੇ ਵਧੀ ਆਉਂਦੇ, ਦੋ-ਚਾਰ ਬੰਦੇ ਮਰਵਾ ਲੈਂਦੇ ਤਾਂ ਉਹਨਾਂ ਮੇਜਰ ਸਿੰਘ ਨੂੰ ਕਾਬੂ ਕਰ ਲੈਣਾ ਸੀ । ਪਰ ਉਹਨਾਂ ਨੂੰ ਆਪਣੀ ਜਾਨ ਪਿਆਰੀ ਸੀ । ਏਸ ਲਈ ਸਫਲ ਨਾ ਹੋ ਸਕੇ । ਉਹਨਾਂ ਦੀ ਬੁਜ਼ਦਿਲੀ ਮੇਜਰ ਸਿੰਘ ਦੀ ਬਹਾਦਰੀ ਦਾ ਦੂਜਾ ਪਾਸਾ ਜੇ ।"

ਦਿਉਲ ਉਹਦੇ ਮੂੰਹ ਵਲ ਵੇਖਣ ਲਗਾ । ਅਜੀਬ ਦਲੀਲ ਸੀ । ਉਹਨੇ ਏਤਰਾਜ਼ ਕੀਤਾ,

"ਅਜਾਇਬ ਸਿੰਘ ਜੀ, ਮੇਜਰ ਸਿੰਘ ਦੀ ਬਹਾਦਰੀ ਨੂੰ ਅੱਤਵਾਦੀਆਂ ਦੀ ਬੁਜ਼ਦਿਲੀ ਨਾਲ ਕਿਉਂ ਤੋਲਦੇ ਹੋ ?"

"ਵੇਖੋ, ਮੇਜਰ ਸਿਘ ਹੋਰ ਕਰਦਾ ਵੀ ਕੀ ?" ਅਜਾਇਬ ਸਿੰਘ ਨੂੰ ਇਕ ਹੋਰ ਦਲੀਲ ਸੁੱਝੀ । "ਉਹਦੇ 'ਤੇ ਹਮਲਾ ਹੋਇਆ । ਉਹਨੇ ਮੁਕਾਬਲਾ ਕਰਨਾ ਹੀ ਸੀ । ਉਹਦਾ ਬਹਾਦਰ ਹੋਣਾ ਉਹਦੀ ਮਜਬੂਰੀ ਸੀ ।"

ਦਿਉਲ ਖਿੱਝ ਪਿਆ । ਅਜਾਇਬ ਸਿੰਘ ਐਵੇਂ ਵਾਲ ਦੀ ਖੱਲ ਲਾਹੀ ਜਾ ਰਿਹਾ ਸੀ । ਸਵੇਰ ਤੇ ਤਰਕਾਲਾਂ ਦਾ ਫ਼ਰਕ ਨਹੀਂ ਸੀ ਵੇਖ ਰਿਹਾ । ਦਿਉਲ ਤਪਿਆ ਨਾ, ਸਗੋਂ ਲਹਿਜਾ ਕੁਝ ਨਰਮ ਪਾ ਕਹਿਣ ਲਗਾ,

"ਵੇਖੋ, ਜਿੱਥੋਂ ਤਕ ਮੇਜਰ ਸਿੰਘ ਦਾ ਸਵਾਲ ਏ, ਉਹ ਆਪਣੀ ਜਾਨ ਦੀ ਹੀ ਨਹੀਂ ਆਪਣੇ ਵਿਸ਼ਵਾਸਾਂ ਦੀ ਰਾਖੀ ਵੀ ਕਰ ਰਿਹਾ ਸੀ । ਜੇ ਉਹ ਅੱਤਵਾਦੀਆਂ ਦੀ ਈਨ ਮੰਨ ਲੈਂਦਾ ਤਾਂ ਉਹ ਉਹਨੂੰ ਬਖ਼ਸ਼ ਦੇਂਦੇ । ਕਿਸੇ ਇਮਤਿਹਾਨ 'ਚ ਨਾ ਪਾਂਦੇ । ਕਹਿੰਦੇ, ਜਾ ਭਾਈ ਆਪਣਾ ਦੁੱਧ ਵੇਚ ।"

"ਦਿਉਲ ਸਾਹਿਬ, ਮੇਜਰ ਸਿੰਘ ਦੀ ਬਹਾਦਰੀ ਸਿਰਫ਼ ਉਹਦੀ ਆਪਣੀ ਬਹਾਦਰੀ ਹੀ ਨਹੀਂ ਸੀ । ਉਹਦੀ ਬਹਾਦਰੀ *ਕੁਲੈਕਟਿਵ* ਸੀ । ਸਮੂਹਕ । ਸਾਂਝੀ । ਉਹਦੇ ਕਾਮਰੇਡ ਉਹਦੇ ਨਾਲ ਸਨ । ਹੋਰਨਾਂ ਕਾਮਰੇਡਾਂ ਦੀ ਬਹਾਦਰੀ ਤੇ ਸ਼ਹੀਦੀਆਂ ਦੀਆਂ ਮਿਸਾਲਾਂ ਉਹਦੇ ਸਾਹਮਣੇ ਸਨ । ਪੁਲਸ ਉਹਦੀ ਮਦਦਗਾਰ ਸੀ । ਮੇਜਰ ਸਿੰਘ ਜਿਹੇ ਯੋਧਿਆਂ ਤੇ ਉਹਨਾਂ ਯੋਧਿਆਂ ਵਿਚ ਫ਼ਰਕ ਕਰਨਾ ਬਣਦੈ, ਜਿਹੜੇ ਸਿਰਫ਼ ਆਪਣੇ ਦਮ 'ਤੇ ਖੜੇ ਹੋਏ ।"

"ਫ਼ਰਕ ਬੇਸ਼ੱਕ ਕਰੋ, ਪਰ ਯੋਧੇ ਦੋਵਾਂ ਨੂੰ ਮੰਨਣਾ ਪਏਗਾ । ਮੇਰੇ ਲਈ ਮੇਜਰ ਸਿੰਘ ਵੀ ਯੋਧਾ ਏ । ਉਹਨੇ ਆਪਣੇ ਵਿਸ਼ਵਾਸਾਂ ਦੀ, ਉਹ ਵੀ ਬਹੁਤ ਹੀ ਚੰਗੇ ਵਿਸ਼ਵਾਸਾਂ ਦੀ, ਡੱਟ ਕੇ ਰਾਖੀ ਕੀਤੀ । ਸਦਾ ਸ਼ਹੀਦੀ ਲਈ ਤੱਤਪਰ ਰਿਹਾ ।"

ਅਜਾਇਬ ਸਿੰਘ ਕੁਝ ਠੰਢਾ ਪੈ ਗਿਆ । ਉਹ ਦੁਚਿੱਤੀ 'ਚ ਸੀ । ਜੋ ਕਹਿ ਰਿਹਾ ਸੀ, ਉਹ ਅਜੇ ਉਹਦੀ ਸੋਚ 'ਚ ਪੱਕਾ ਨਹੀਂ ਸੀ ਹੋਇਆ । ਉਹ ਰੁਕ ਗਿਆ ਤੇ ਉਹਨੇ ਘੜੀ ਵੇਖੀ । ਫੇਰ ਕੁਝ ਸੋਚ ਕੇ ਕਹਿਣ ਲਗਾ,

"ਦਿਉਲ ਸਾਹਿਬ, ਕੁਝ ਵੀ ਹੋਵੇ, ਮੇਰੇ ਦਿਲ 'ਚ ਨਿਰੋਲ ਆਪਣੇ ਦਮ ਵਾਲੇ ਯੋਧੇ ਦੀ ਕਦਰ ਜ਼ਿਆਦਾ ਜੇ ।"

"ਕੋਈ ਗੱਲ ਨਹੀਂ, ਕਰੋ ਪਏ ਕਦਰ ਉਹਦੀ । ਭਾਵੇਂ ਕੁਝ ਜ਼ਿਆਦਾ ਹੀ ਕਰੋ ।"

"ਮੈਨੂੰ ਏਸ ਵੇਲੇ ਇਕ ਏਸੇ ਤਰ੍ਹਾਂ ਦੇ ਯੋਧੇ ਦੀ ਯਾਦ ਆ ਰਹੀ ਏ", ਅਜਾਇਬ ਸਿੰਘ ਦੀ ਆਵਾਜ਼ ਲਟਕ ਗਈ। "ਉਹ ਏਸੇ ਇਲਾਕੇ ਦਾ ਸੀ। ਕਾਮਰੇਡ ਵੀ ਨਹੀਂ ਸੀ। ਪੂਰਨ ਸਿੱਖ ਸੀ। ਧਰਮ ਕਰਮ ਵਾਲਾ ਸੀ। ਪਾਠੀ ਸੀ। ਜਥੇਦਾਰ ਸੀ। ਗੁਰਦਵਾਰਾ ਪ੍ਰਬੰਧਕ ਕਮੇਟੀ ਦਾ ਰੁਕਨ ਵੀ ਰਿਹਾ ਸੀ। ਮੇਰਾ ਜੀਅ ਕਰਦੈ, ਤੁਹਾਨੂੰ ਉਹਦੇ ਨਾਲ ਵੀ ਮਿਲਾਵਾਂ। ਤੁਹਾਡੀ ਗੈਲਰੀ 'ਚ ਉਹ ਵੀ ਹੋਣਾ ਚਾਹੀਦੈ। ਪਰ ਮੈਂ ਤੁਹਾਨੂੰ ਸਰੀਰਕ ਤੌਰ 'ਤੇ ਤਾਂ ਮਿਲਾ ਨਹੀਂ ਸਕਦਾ। ਉਹ ਅੱਠ-ਦਸ ਸਾਲ ਪਹਿਲਾਂ ਪੂਰੇ ਹੋ ਚੁੱਕੇ ਨੇ। ਪਰ ਆਤਮਕ ਤੌਰ 'ਤੇ ਤੁਹਾਨੂੰ ਮਿਲਾ ਸਕਨਾਂ।"

ਦਿਉਲ ਨੇ ਵੇਖਿਆ, ਅਜਾਇਬ ਸਿੰਘ ਆਪਣੇ ਏਸ ਯੋਧੇ ਦਾ ਜ਼ਿਕਰ ਸਤਿਕਾਰ ਨਾਲ ਕਰ ਰਿਹਾ ਸੀ। ਉਹਦੇ ਲਈ ਬਹੁ-ਵਚਨ ਵਰਤ ਰਿਹਾ ਸੀ। ਉਹਦੇ ਮੂੰਹੋਂ ਇਹ ਓਪਰਾ ਲਗ ਰਿਹਾ ਸੀ। ਜਿਹੜਾ ਬੰਦਾ ਅਜਾਇਬ ਸਿੰਘ ਜਿਹੇ ਸ਼ੱਕੀ ਤੇ ਸੌ ਸਵਾਲ ਕਰਨ ਵਾਲੇ ਬੰਦੇ ਨੂੰ ਛੂਹ ਗਿਆ ਸੀ, ਉਹ ਕੋਈ ਖ਼ਾਸ ਹਸਤੀ ਹੀ ਹੋਵੇਗਾ।

"ਮਿਲਾ ਦਿਓ ਫੇਰ। ਆਤਮਕ ਤੌਰ 'ਤੇ ਹੀ ਸਹੀ। ਬਸ ਆਪਣੇ ਵਕਤ ਦਾ ਵੇਖ ਲਓ। ਤੁਸੀਂ ਚਾਰ ਵਜੇ ਪਹੁੰਚਣਾ ਏ ਨਾ ਕਿਸੇ ਥਾਂ ?।"

"ਵਕਤ ਦਾ ਫ਼ਿਕਰ ਨਾ ਕਰੋ। ਦਿਉਲ ਸਾਹਬ। ਮੈਂ ਆਪਣੀ *ਸਟੋਰੀ* ਭੇਜਣੀ ਏ। ਉਹ ਮੈਂ ਭੇਜ ਲਾਂਗਾ...ਹਾਂ ਤਾਂ ਏਸ 'ਕੱਲੇ, ਆਪਣੇ ਦਮ ਦੇ, ਯੋਧੇ ਦਾ ਨਾਂ ਸੀ, ਜਥੇਦਾਰ ਜੀਵਨ ਸਿੰਘ ਉਮਰਾਨੰਗਲ। ਸੁਣਿਆ ਹੋਇਆ ਜੇ ਨਾਂ ਇਹ ?"

"ਕੁਝ-ਕੁਝ। ਇਹ ਉਹੀਉਂ ਤਾਂ ਨਹੀਂ ਸਨ, ਜਿਹੜੇ ਕਿਸੇ ਵੇਲੇ ਸੰਤ ਫਤਿਹ ਸਿੰਘ ਦੇ ਨੇੜੇ ਹੁੰਦੇ ਸਨ। ਸਿਆਸੀ ਬੰਦੇ ਸਨ...।"

"ਉਹੀਓ ਹੀ। ਸਿਆਸੀ ਬੰਦੇ ਵੀ ਸਨ। ਤਿੰਨ ਵਾਰ ਪੰਜਾਬ ਅਸੰਬਲੀ ਦੇ ਮੈਂਬਰ ਰਹੇ। ਦੋ ਮਨਿਸਟਰੀਆਂ 'ਚ ਮਾਲ ਮੰਤਰੀ ਲਗੇ ਰਹੇ। ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਮੁਖ ਸਕੱਤਰ ਤੇ ਮੀਤ-ਪ੍ਰਧਾਨ ਵੀ ਰਹੇ। ਸੰਤ ਫਤਿਹ ਸਿੰਘ ਵਾਲੇ ਅਕਾਲੀ ਦਲ ਦੇ ਸਰਕਰਦਾ ਲੀਡਰ ਹੁੰਦੇ ਸਨ। 1991 'ਚ ਜਦੋਂ ਅੱਤਵਾਦ ਪੂਰੇ ਜ਼ੋਰਾਂ 'ਤੇ ਸੀ, ਉਹਨਾਂ ਨੂੰ ਪਦਮ ਭੂਸ਼ਨ ਦੀ ਉਪਾਧੀ ਵੀ ਮਿਲੀ ਸੀ..."

ਅਜਾਇਬ ਸਿੰਘ ਰੁਕ ਗਿਆ। ਦਿਉਲ ਵੀ ਚੁਪ ਰਿਹਾ। ਉਹਨੇ ਕੋਈ ਸਵਾਲ ਨਾ ਕੀਤਾ।

"ਖ਼ੈਰ, ਇਹ ਤਾਂ ਉਹਨਾਂ ਦੀਆਂ ਆਮ ਪ੍ਰਾਪਤੀਆਂ ਸਨ", ਅਜਾਇਬ ਸਿੰਘ ਨੇ ਗੱਲ ਅੱਗੇ ਟੋਰੀ, "ਇਹਨਾਂ ਦਾ ਕੀ ਏ। ਇਹ ਹੋਰਨਾਂ ਲੋਕਾਂ ਦੀਆਂ ਵੀ ਹੋ ਸਕਦੀਆਂ ਨੇ, ਪਰ ਇਹ ਹੋਰ ਲੋਕ ਯੋਧੇ ਨਹੀਂ ਹੋ ਸਕਦੇ...ਜੀਵਨ ਸਿੰਘ ਉਮਰਾਨੰਗਲ ਸੱਚੇ ਤੇ ਸੁੱਚੇ ਸਿਖ ਸਨ। ਉਹਨਾਂ ਉਸ ਵੇਲੇ ਵੀ ਸਿੱਖੀ ਦਾ ਲੜ ਫੜੀ ਰਖਿਆ, ਜਦੋਂ ਪੰਜਾਬ 'ਚ ਦਹਿਸ਼ਤ-ਗਰਦੀ ਸਿਖਰਾਂ 'ਤੇ ਸੀ ਤੇ ਉਹਦੀ ਵਿਰੋਧਤਾ ਮਹਿੰਗੀ ਪੈ ਸਕਦੀ ਸੀ। ਜੀਵਨ ਸਿੰਘ ਉਮਰਾਨੰਗਲ ਨੇ ਏਸ ਦਹਿਸ਼ਤਗਰਦੀ ਨੂੰ ਆਪਣੀ ਸਿੱਖੀ ਦੀ ਕਸੌਟੀ 'ਤੇ ਪਰਖਿਆ ਤੇ ਆਖਿਆ, ਇਹ ਜੋ ਉਹ ਕਰ ਰਹੇ ਨੇ, ਸਿੱਖੀ ਦੇ ਨਾਂ 'ਤੇ ਕਲੰਕ ਏ। ਉਹਨਾਂ ਕਿਹਾ, ਖਾੜਕੂ ਸਿੱਖੀ ਤੇ ਸਿੱਖਾਂ ਦੇ ਦੁਸ਼ਮਨ ਨੇ। ਭਿੰਡਰਾਂਵਾਲੇ ਨੂੰ ਸੰਤ ਨਾ ਮੰਨਿਆ। ਉਹ ਵੀ ਉਸ ਵੇਲੇ,

ਜਦੋਂ ਅਕਾਲੀ ਲੀਡਰ ਤੇ ਗੁਰਦਵਾਰਾ ਪਬੰਧਕ ਕਮੇਟੀ ਦੇ ਚੌਧਰੀ ਉਹਦੇ ਅੱਗੇ ਨੱਕ ਨਾਲ ਲੀਕਾਂ ਕੱਢਣ ਨੂੰ ਤਿਆਰ ਸਨ ਤੇ ਡਰ ਦੇ ਮਾਰੇ ਆਪਣੀਆ ਖੁੱਡਾਂ 'ਚ ਵੜੇ ਹੋਏ ਸਨ। ਭਿੰਡਰਾਂਵਾਲੇ ਨੂੰ ਮੁਖ ਰਖਦਿਆਂ ਜੀਵਨ ਸਿੰਘ ਉਮਰਾਨੰਗਲ ਅਲ-ਅਲਾਨ ਕਹਿੰਦੇ ਸਨ ਕਿ ਜਿਸ ਬੰਦੇ 'ਚ ਭਓ ਨਹੀਂ, ਭਾਵ, ਰੱਬ ਦਾ ਡਰ ਨਹੀਂ, ਤੇ ਭਾਓ ਨਹੀਂ, ਭਾਵ, ਸਭਨਾਂ ਨਾਲ ਪਿਆਰ ਨਹੀਂ, ਉਹ ਸਿੱਖ ਨਹੀਂ ਕਹਿਵਾ ਸਕਦਾ। ਉਸ ਸਮੇਂ ਜੀਵਨ ਸਿੰਘ ਉਮਰਾਨੰਗਰ ਕਮਿਊਨਿਸਟਾਂ ਤੇ ਹੋਰਨਾਂ ਪਾਰਟੀਆਂ ਨਾਲ ਰਲ ਹਿੰਦੂ-ਸਿਖ ਏਕਤਾ ਦਾ ਪ੍ਰਚਾਰ ਕਰਦੇ ਰਹੇ। ਬੜੇ ਸਰਗਰਮ ਸਨ ਉਹ। ਖੁਲ੍ਹੇ-ਆਮ ਜਲਸਿਆਂ 'ਚ ਜਾਂਦੇ ਸਨ ਤੇ ਲੋਕਾਂ ਨੂੰ ਸਮਝਾਂਦੇ ਸਨ ਕਿ ਇਹ ਖਾੜਕੂ, ਭਿੰਡਰਾਂਵਾਲੇ ਦੇ ਨਾਮਲੇਵਾ, ਸਿੱਖ ਨਹੀਂ ਸਮਝੇ ਜਾ ਸਕਦੇ...।"

ਦਿਉਲ ਪੂਰੇ ਧਿਆਨ ਨਾਲ ਸੁਣ ਰਿਹਾ ਸੀ।

ਉਸ ਆਖਿਆ, "ਅਜਾਇਬ ਸਿੰਘ ਜੀ, ਤੁਹਾਡੇ ਮੂੰਹੋਂ ਜੀਵਨ ਸਿੰਘ ਉਮਰਾਨੰਗਲ ਦਾ ਬਹੁ-ਵਚਨੀ ਜ਼ਿਕਰ ਓਪਰਾ ਲਗਦੈ...।"

"ਚਲੋ, ਅੱਗੋਂ ਇਕੋ ਵਚਨ ਹੀ ਵਰਤ ਲੈਨਾਂ। ਅਸਲ 'ਚ ਮੇਰੇ ਦਿਲ 'ਚ ਜੀਵਨ ਸਿੰਘ ਉਮਰਾਨੰਗਲ ਲਈ ਬੜਾ ਆਦਰ ਏ। ਮੈਂ ਖ਼ੁਦ ਪਾਠ ਨਹੀਂ ਕਰਦਾ। ਗੁਰਦਵਾਰੇ ਨਹੀਂ ਜਾਂਦਾ। ਐਵੇਂ ਕੈਵੇਂ ਜਿਹਾ ਸਿੱਖ ਹਾਂ। ਥੋੜੀ-ਬਹੁਤੀ ਕੈਂਚੀ ਵੀ ਚਲਾ ਲੈਨਾਂ, ਪਰ ਜੀਵਨ ਸਿੰਘ ਉਮਰਾਨੰਗਲ ਜਿਹੇ ਸਿੱਖ ਦੀ ਮੈਂ ਇੱਜ਼ਤ ਕਰਨਾਂ। ਜੇ ਕਿਸੇ ਨੇ ਸਿੱਖ ਹੋਣਾ ਹੀ ਹੋਵੇ ਤਾਂ ਫੇਰ ਉਹਦੇ ਜਿਹਾ ਹੋਵੇ।"

ਅਜਾਇਬ ਸਿੰਘ ਠਹਿਰ ਗਿਆ ਤੇ ਚੇਤੇ ਦੀ ਕੋਈ ਹੋਰ ਪਰਤ ਫਰੋਲਣ ਲਗਾ। ਕੁਝ ਲਭ ਪੈਣ 'ਤੇ ਕਹਿ ਉਠਿਆ,

"ਇਕ ਵਾਰੀ ਜੀਵਨ ਸਿੰਘ ਉਮਰਾਨੰਗਲ ਨੂੰ ਮੇਰੇ ਵਰਗੇ ਹੀ ਇਕ ਪੱਤਰਕਾਰ ਨੇ ਸੰਨ ਅਠੱਤਰ ਦੇ ਖ਼ੂਨੀ ਸਾਕੇ ਬਾਰੇ ਸਵਾਲ ਕੀਤਾ। ਓਦੋਂ ਓਸ ਜੱਥੇ ਦੇ ਤੇਰਾਂ ਬੰਦੇ ਮਾਰੇ ਗਏ ਸਨ, ਜਿਹਦੀ ਅਗਵਾਈ ਸੰਤ ਭਿੰਡਰਾਂਵਾਲਾ ਕਰ ਰਿਹਾ ਸੀ। ਇਹ ਸਾਕਾ ਯਾਦ ਜੇ ਨਾ?"

"ਕੁਝ ਖ਼ਾਸ ਯਾਦ ਨਹੀਂ। ਏਥੇ ਆਉਣ 'ਤੇ ਮੈਂ ਕਿਸੇ ਨੂੰ ਮਿਲਣ ਗਿਆ ਸਾਂ। ਉਹਨੇ ਉਹਦਾ ਜ਼ਿਕਰ ਕੀਤਾ ਸੀ। ਜਵਾਹਰ ਸਿੰਘ ਨੇ। ਉਹਨੇ ਕਿਹਾ ਸੀ, ਮੈਂ ਤੁਹਾਨੂੰ ਉਹਨਾਂ ਦੀ ਸੂਚੀ ਲੱਭ ਦਿਆਂਗਾ।"

"ਸੰਨ ਅਠੱਤਰ ਦੀ ਵਿਸਾਖੀ ਵਾਲਾ ਦਿਨ ਸੀ। ਅੰਬਰਸਰ ਦੀ ਰੇਲਵੇ ਕਾਲੋਨੀ 'ਚ ਨਿਰੰਕਾਰੀਆਂ ਦਾ ਸੰਮੇਲਨ ਹੋ ਰਿਹਾ ਸੀ। ਆਪਣਾ ਦਮਦਮੀ ਟਕਸਾਲ ਵਾਲਾ ਜੱਥਾ ਤੇ ਅਖੰਡ ਕੀਰਤਨੀਆਂ ਦਾ ਜੱਥਾ ਲੈ ਭਿੰਡਰਾਂਵਾਲਾ ਓਥੇ ਮੁਜ਼ਾਹਿਰਾ ਕਰਨ ਪਹੁੰਚ ਗਿਆ। ਸਾਰੇ ਹਥਿਆਰਬੰਦ ਸਨ। ਅੱਗੋਂ ਨਿਰੰਕਾਰੀ ਵੀ ਤਿਆਰ ਬੈਠੇ ਸਨ। ਹਥਿਆਰ ਉਹਨਾਂ ਕੋਲ ਵੀ ਸਨ। ਪ੍ਰਸ਼ਾਸਨ ਉਹਨਾਂ ਨਾਲ ਸੀ। ਟੱਕਰ ਹੋਈ। ਨਿਰੰਕਾਰੀਆਂ ਦਾ ਕੋਈ ਖ਼ਾਸ ਨੁਕਸਾਨ ਨਾ ਹੋਇਆ, ਪਰ ਭਿੰਡਰਾਂਵਾਲੇ ਦੇ ਫ਼ਰੀਕ ਦੇ ਤੇਰਾਂ ਬੰਦੇ ਢੇਰ ਹੋ ਗਏ...।"

"ਪਰ ਉਹ ਓਥੇ ਗਏ ਹੀ ਕਿਉਂ ਸਨ ? ਜੇ ਸੰਮੇਲਨ ਦੀ ਹੀ ਗੱਲ ਸੀ, ਤਾਂ ਉਹ ਵੀ ਆਪਣਾ ਸੰਮੇਲਨ ਕਰ ਲੈਂਦੇ। ਕਿਸੇ ਹੋਰ ਥਾਂ।"

"ਦਿਉਲ ਸਾਹਿਬ, ਉਹਨਾਂ ਸੰਮੇਲਨ ਸਿਰ ਮਾਰਨਾ ਸੀ। ਉਹ ਤਾਂ ਨਿਰੰਕਾਰੀਆਂ ਦਾ ਮੂੰਹ ਬੰਦ ਕਰਾਣ ਗਏ ਸਨ। ਉਹਨਾਂ ਤੋਂ ਉਹਨਾਂ ਦਾ ਗੁਰੂਡਮ ਛੁਡਾਣਾ ਚਾਹੁੰਦੇ ਸਨ। ਉਹਨਾਂ ਨੂੰ ਆਪਣੀ ਸ਼ਰਣੀਂ ਲਾਣਾ ਚਾਹੁੰਦੇ ਸਨ, ਸਮਝਾ-ਬੁਝਾ ਕੇ ਨਹੀਂ, ਕਿਰਪਾਨ ਦੇ ਜ਼ੋਰ ਨਾਲ 'ਤੇ ਬੰਦੂਕ ਦੇ ਜ਼ੋਰ ਨਾਲ। ਉਹ ਨਹੀਂ ਸਨ ਚਾਹੁੰਦੇ, ਉਹਨਾਂ ਤੋਂ ਛੁਟ ਕਿਸੇ ਹੋਰ ਦੀ ਆਵਾਜ਼ ਉੱਚੀ ਹੋਵੇ। ਉਹ ਚਾਹੁੰਦੇ ਸਨ ਕਿ ਹਰ ਕੋਈ ਹਰ ਸ਼ੈਅ ਉਹਨਾਂ ਦੀ ਐਨਕ 'ਚੋਂ ਵੇਖੇ। ਜਿਹੜਾ ਬੰਦਾ ਇੰਜ ਨਾ ਕਰੇ, ਉਹਦੀ ਐਨਕ ਤੋੜ ਦਿਓ। ਉਹ ਓਥੇ ਨਿਰੰਕਾਰੀਆਂ ਦੀ ਐਨਕ ਤੋੜਨ ਗਏ ਸਨ। ਅੱਗੋਂ ਆਪਣੀ ਤੁੜਵਾ ਬੈਠੇ। ਤੇ ਜਦੋਂ ਜੀਵਨ ਸਿੰਘ ਉਮਰਾਨੰਗਲ ਨੂੰ ਓਸ ਪੱਤਰਕਾਰ ਨੇ ਸਵਾਲ ਪੁਛਿਆ ਤਾਂ ਉਹਦਾ ਜਵਾਬ ਸੀ, ਜੇ ਭਿੰਡਰਾਂਵਾਲਾ ਗੁਰੂ ਗੋਬਿੰਦ ਸਿੰਘ ਦਾ ਥਾਪੜਾ ਲੈ ਕੇ ਆਇਆ ਸੀ ਤਾਂ ਜਦੋਂ ਤੇਰਾਂ ਮਰੇ ਸਨ, ਨਾਲ ਉਹ ਵੀ ਕਿਉਂ ਨਾ ਮਰ ਗਿਆ ? ਆਪ ਕਿਉਂ ਪਿੱਛੇ ਬੈਠਾ ਰਿਹਾ ?"

"ਜੀਵਨ ਸਿੰਘ ਉਮਰਾਨੰਗਲ ਦੇ ਇਹ ਤੌਰ ਅੱਤਵਾਦੀਆਂ ਨੂੰ ਨਾ ਸੁਖਾਏ। ਉਹ ਲੱਗੇ ਉਹਨੂੰ ਆਪਣੇ ਸੁਨਾਹ ਘੱਲਣ : ਬਾਜ਼ ਆ ਜਾ, ਕੰਜਰਾ, ਨਹੀਂ ਤਾਂ ਸੋਧ ਦਿਆਂਗੇ। ਪਰ ਜੀਵਨ ਸਿੰਘ 'ਤੇ ਕੋਈ ਅਸਰ ਨਾ ਹੋਇਆ। ਉਹਨੇ ਆਪਣਾ ਝੰਡਾ ਗੱਡੀ ਰਖਿਆ। ਇਹ ਉਸ ਜ਼ਮਾਨੇ ਦੀ ਗੱਲ ਏ, ਜਦੋਂ ਭਿੰਡਰਾਂਵਾਲਾ ਆਪ ਨਹੀਂ ਸੀ ਰਿਹਾ। ਉਹਦੇ ਚੇਲੇ-ਚਪਾਟੇ ਟੋਲੇ ਬਣਾਈ ਫਿਰਦੇ ਸਨ। ਮੇਜਰ ਸਿੰਘ ਉਤੇ ਹਮਲੇ ਵੀ ਓਦੋਂ ਹੀ ਹੋਏ। ਖ਼ੈਰ, ਜੀਵਨ ਸਿੰਘ ਉਮਰਾਨੰਗਲ ਦਾ ਇਕ ਪੁੱਤਰ ਹੁੰਦਾ ਸੀ, ਸੁਖਦੇਵ ਸਿੰਘ ਉਮਰਾਨੰਗਲ। ਉਹ ਮੈਟਰਿਕ ਪਾਸ ਸੀ, ਥੋੜ੍ਹਾ-ਬਹੁਤ ਸਿਆਸੀ ਕੰਮ ਵੀ ਕਰਦਾ ਸੀ। ਘਰ ਦਾ ਸਾਰਾ ਕਾਰੋਬਾਰ ਵੀ ਉਹਦੇ ਹੱਥਾਂ 'ਚ ਸੀ। ਅੱਤਵਾਦੀਆਂ ਨੇ ਸੋਚਿਆ, ਜੀਵਨ ਸਿੰਘ ਉਮਰਾਨੰਗਲ ਦੀ ਸੁਧਾਈ ਉਹਦੇ ਮੁੰਡੇ ਦੇ ਰਸਤੇ ਕੀਤੀ ਜਾਏ। ਉਹਨਾਂ ਜੀਵਨ ਸਿੰਘ ਉਮਰਾਨੰਗਲ ਨੂੰ ਇਕ ਰੁੱਕਾ ਘੱਲਿਆ। ਮੈਂ ਓਦੋਂ ਇਹਦੀ ਰਿਪੋਰਟ ਘੱਲੀ ਸੀ। ਮੈਨੂੰ ਰੁੱਕੇ ਦੀ ਲਿਖਤ ਇੰਨ-ਬਿੰਨ ਤਾਂ ਯਾਦ ਨਹੀਂ, ਪਰ ਉਹ ਕੁਝ ਇਸ ਤਰ੍ਹਾਂ ਦੀ ਸੀ,

"*ਕੁੱਤਿਆ, ਤੇਰੇ ਕਤੂਰੇ ਮਾਰ ਦੇਣੇ ਨੇ। ਏਸ ਲਈ ਕਿ ਤੂੰ ਬੁੱਢੇਵਾਰੇ ਉਹਨਾਂ ਦੇ ਦੁਖਾਂ ਨੂੰ ਝੂਰਦਾ ਰਹੇਂ।*

"ਇਕ ਰੁੱਕਾ ਉਹਨਾਂ ਸਿੱਧਾ ਸੁਖਦੇਵ ਨੂੰ ਵੀ ਘੱਲਿਆ, ਉਹਦੇ 'ਚ ਉਹਨਾਂ ਕੁਝ ਇਸ ਤਰ੍ਹਾਂ ਲਿਖਿਆ ਸੀ,

"*ਤਿਆਰ ਹੋ ਜਾ। ਹੁਣ ਤੇਰਾ ਨੰਬਰ ਲਾ ਦਿਤਾ ਏ।*

"ਪਰ ਸੁਖਦੇਵ ਸਿੰਘ ਵੀ ਆਪਣੇ ਪਿਓ ਦਾ ਪੁੱਤਰ ਸੀ। ਉਹ ਰੁੱਕਾ ਪੜ੍ਹ ਕੇ ਰੁਕਿਆ ਨਾ। ਨਾ ਹੀ ਉਹਨੇ ਘਰੇ ਬੈਠੇ ਰਹਿਣਾ ਕਬੂਲ ਕੀਤਾ। ਉਹ ਆਪਣੇ ਆਹਰੇ ਲੱਗਾ ਰਿਹਾ। ਅੰਦਰ-ਬਾਹਰ ਜਾਂਦਾ ਰਿਹਾ। ਇਕ ਦਿਨ ਉਹ ਛਾਪਿਆਂਵਾਲੀ – ਲਾਗੇ ਦਾ ਪਿੰਡ ਸੀ ਕੋਈ – ਕਿਸੇ ਮਾਸਟਰ ਭਜਨ ਸਿੰਘ ਦਾ ਦੁਖ ਵੰਡਾਣ ਗਿਆ। ਜਦੋਂ ਉਹ ਘਰ

ਮੁੜਿਆ, ਰਾਹ 'ਚ ਅੱਤਵਾਦੀਆਂ ਨੇ ਘੇਰ ਲਿਆ ਤੇ ਮਾਰ ਮੁਕਾਇਆ..."

"ਹੱਦ ਏ !"

"ਦਿਉਲ ਸਾਹਿਬ, ਖਾੜਕੂ ਸਮਝਦੇ ਸਨ ਕਿ ਪੁੱਤਰ ਦੇ ਕਤਲ ਨਾਲ ਜੀਵਨ ਸਿੰਘ ਉਮਰਾਨੰਗਲ ਨੂੰ ਕੰਨ ਹੋ ਜਾਣਗੇ । ਪਰ ਉਹਨਾਂ ਗ਼ਲਤ ਸਮਝਿਆ । ਜੀਵਨ ਸਿੰਘ ਆਪਣੇ ਰਾਹ ਤੋਂ ਨਾ ਹਟਿਆ । ਉਹਨੇ ਐਲਾਨ ਕੀਤਾ, *ਜਿਸ ਮਿਸ਼ਨ ਖ਼ਾਤਿਰ ਮੈਂ ਆਪਣੇ ਵੱਡੇ ਬੇਟੇ ਦਾ ਬਲੀਦਾਨ ਦਿਤਾ ਏ, ਉਸ ਉਤੇ ਦ੍ਰਿੜ੍ਹਤਾ ਨਾਲ ਕਾਇਮ ਰਹਾਂਗਾ । ਹਿੰਦੂ-ਸਿਖ ਏਕਤਾ ਤੇ ਪੰਜਾਬ ਦੇ ਅਮਨ ਦੇ ਸੰਘਰਸ਼ 'ਚ ਲਰਜ਼ਸ਼ ਨਹੀਂ ਆਉਣ ਦਿਆਂਗਾ ।"*

"ਇਹ ਸੁਣ ਖਾੜਕੂਆਂ ਨੂੰ ਹੋਰ ਅੱਗ ਲਗ ਗਈ । ਉਹ ਉਹਨੂੰ ਹੋਰ ਧਮਕੀਆਂ ਦੇਣ ਲਗੇ । ਉਹਨੂੰ *ਕੁੱਤਾ, ਕੰਜਰ* ਸੱਦਣ ਲਗ ਪਏ । ਹੋਰ ਬੜੇ ਰੁੱਕੇ ਘੱਲੇ । ਇਹੋ ਜਿਹੇ ਇਕ ਰੁੱਕੇ 'ਚ ਉਹਨਾਂ ਲਿਖਿਆ,

*"ਤੇਰੀਆਂ ਬੋਟੀਆਂ ਕਰਨ ਤੋਂ ਪਹਿਲਾਂ, ਤੈਨੂੰ ਤੇਰੇ ਕਤੂਰੇ ਸੁਖਦੇਵ ਸਿੰਘ ਕੋਲ ਪਹੁੰਚਾਣ ਤੋਂ ਪਹਿਲਾਂ, ਤੇਰੇ ਘਰ ਦੀ ਕਿਸੇ ਨੂੰਹ ਜਾਂ ਪੋਤੀ ਨੂੰ ਅਗ਼ਵਾ ਕੀਤਾ ਜਾਏਗਾ ਤੇ ਮੂਹਰ ਲਾ ਕੇ ਛੱਡਿਆ ਜਾਏਗਾ..."*

"ਏਡੇ ਗਿਰ ਗਏ ਸਨ ਉਹ !" ਦਿਉਲ ਨੇ ਕਸੀਸ ਵੱਟੀ ।

"ਇਹ ਤਾਂ ਕੁਝ ਵੀ ਨਹੀਂ । ਉਹਨਾਂ ਦੇ ਰੁੱਕੇ ਪੜ੍ਹਨ ਵਾਲੇ ਹੁੰਦੇ ਸਨ । ਉਹ ਕੋਈ ਸਿੱਖੀ ਦਾ ਪ੍ਰਚਾਰ ਨਹੀਂ ਸਨ ਕਰ ਰਹੇ । ਉਹ ਤਾਂ ਹਰ ਉਸ ਆਵਾਜ਼ ਨੂੰ ਬੰਦ ਕਰਨਾ ਚਾਹੁੰਦੇ ਸਨ, ਜਿਹੜੀ ਉਹਨਾਂ ਦੀ ਦਹਿਸ਼ਤ ਵਿਰੁਧ ਉੱਚੀ ਹੋ ਰਹੀ ਸੀ । ਉਹ ਚਾਹੁੰਦੇ ਸਨ, ਸਿਰਫ਼ ਉਹਨਾਂ ਦਾ ਢੋਲ ਵੱਜੇ । ਹੋਰ ਕੋਈ ਆਵਾਜ਼ ਨਾ ਆਏ..."

"ਜੀਵਨ ਸਿੰਘ ਬਚਿਆ ਰਿਹਾ ?"

"ਹਾਂ । ਜੀਵਨ ਸਿੰਘ ਉਹਨਾਂ ਦੇ ਢਹੇ ਨਾ ਚੜ੍ਹਿਆ । ਪਰ ਸਮਾਂ ਆ ਗਿਆ ਜਦੋਂ ਉਹ ਆਪ ਪੁਲਸ ਦੇ ਢਹੇ ਚੜ੍ਹਣ ਲੱਗੇ । ਪੁਲਸ ਨੂੰ ਆਰਡਰ ਹੋ ਗਏ ਕਿ ਇਹਨਾਂ ਨੂੰ ਖ਼ਤਮ ਕਰੇ । ਅੱਤਵਾਦੀਆਂ ਨੂੰ ਆਪਣੀਆਂ ਜਾਨਾਂ ਦੀ ਪੈ ਗਈ । ਉਹ ਆਪ ਲੁਕਦੇ ਫਿਰਦੇ ਸਨ । ਪੁਲਸ ਨੇ ਲੱਭ-ਲੱਭ ਕੇ ਮਾਰੇ । ਜੀਵਨ ਸਿੰਘ ਉਮਰਾਨੰਗਲ ਤਾਂ ਆਪਣੇ ਗੁਰੂਆਂ ਦਾ ਸ਼ੁਕਰਾਨਾ ਹੀ ਕਰਦਾ ਰਿਹਾ, ਜਿਨ੍ਹਾਂ ਉਹਨੂੰ ਇਹਨਾਂ ਕੁਸਿੱਖਾਂ ਨਾਲ ਮੱਥਾ ਲਾਣ ਦਾ ਬਲ ਬਖ਼ਸ਼ਿਆ । ਜੀਵਨ ਸਿੰਘ ਨਾਲ ਉਹਦੀ ਸਿੱਖੀ ਸੀ ਤੇ ਗੁਰੂਆਂ ਦਾ ਭਰੋਸਾ । ਉਹਦੇ ਨਾਲ ਕੋਈ ਲਹਿਰ ਨਹੀਂ ਸੀ । ਸਾਥੀ ਹੈ ਸਨ, ਪਰ ਉਹ ਉਹਦੇ ਵਰਗੇ ਸਿੱਖ ਨਹੀਂ ਸਨ ! ਕਾਮਰੇਡ ਸਨ । ਉਹ ਉਹਨੂੰ ਆਪਣੀਆਂ ਮੀਟਿੰਗਾਂ 'ਚ ਸੱਦ ਘੱਲਦੇ ਸਨ । ਉਹ ਉਹਨਾਂ ਮੀਟਿੰਗਾਂ 'ਚ ਜਾਂਦਾ ਸੀ ਤੇ ਆਪਣੀ ਗੱਲ ਖੁਲ੍ਹ ਕੇ ਕਹਿੰਦਾ ਸੀ, ਆਪਣੀ ਸਿੱਖੀ ਦੀ ਗੱਲ...।"

"ਸ਼ਹੀਦੀ ਤਾਂ ਨਾ ਪਾਈ ਉਹਨੇ ਫੇਰ ?"

"ਨਹੀਂ, ਜਿਹੋ ਜਿਹੀ ਸ਼ਹੀਦੀ ਅਸੀਂ ਸਮਝਦੇ ਹਾਂ, ਉਹੋ ਜਿਹੀ ਨਹੀਂ, ਭਾਵੇਂ ਉਹ ਹਰ ਪਲ ਸ਼ਹੀਦ ਹੋਣ ਨੂੰ ਤਿਆਰ ਸੀ । ਜੇ ਉਹ ਵੇਖੀਏ, ਜੋ ਤੁਸੀਂ ਆਪਣੀ ਇੰਟਰਵਿਊ

'ਚ ਕਿਹਾ ਸੀ, ਤਾਂ ਜੀਵਨ ਸਿੰਘ ਉਮਰਾਨੰਗਲ ਜ਼ਿੰਦਾ ਸ਼ਹੀਦ ਸੀ। ਉਹ ਚੁਰਾਸੀ ਸਾਲ ਦੀ ਉਮਰ ਭੋਗ ਕੇ ਪੂਰਾ ਹੋਇਆ, ਬਿਆਸਾ ਦੇ ਹਸਪਤਾਲ 'ਚ। ਇਹ ਥਾਂ ਤੁਹਾਡੇ ਰਾਹ 'ਚ ਆਏਗੀ, ਜਦੋਂ ਤੁਸੀਂ ਵਾਪਸ ਜਾਲੰਧਰ ਜਾਓਗੇ। ਸੋ ਇਹ ਸਾਜੇ ਮੇਰਾ ਯੋਧਾ ਤੇ ਜ਼ਿੰਦਾ ਸ਼ਹੀਦ, ਜੀਵਨ ਸਿੰਘ ਉਮਰਾਨੰਗਲ। ਇਕੱਲਾ। ਅਸਮੂਹਕ।"

"ਠੀਕ ਏ। ਯੋਧਾ ਸੀ ਉਹ। ਉਹਦੀ ਆਪਣੀ ਸ਼ਾਨ ਸੀ," ਦਿਉਲ ਨੇ ਮੰਨਿਆ, "ਪਰ ਯੋਧੇ ਤੇ ਸ਼ਹੀਦ ਉਹ ਵੀ ਸਨ, ਜਿਨ੍ਹਾਂ ਨਾਲ ਉਹਨਾਂ ਦੇ ਸਾਥੀ ਸਨ। ਲਹਿਰ ਸੀ। ਉਹ ਤਾਂ, ਅਜ਼ਾਇਬ ਸਿੰਘ ਜੀ, ਸੁਭਾਗੇ ਸਨ। 'ਕੱਲੇ ਨਹੀਂ ਸਨ। ਖ਼ੈਰ, ਮੈਂ ਆਪਣੀ ਗੈਲਰੀ 'ਚ ਤੁਹਾਡੇ ਯੋਧੇ ਨੂੰ ਵੀ ਬੜੇ ਆਦਰ-ਮਾਨ ਨਾਲ ਰੱਖਾਂਗਾ। ਮੈਨੂੰ ਉਹਦੀਆਂ ਤਸਵੀਰਾਂ ਦਿਓ।"

"ਤਸਵੀਰਾਂ ਤੁਹਾਨੂੰ ਥੱਗਾ ਸਾਹਿਬ ਤੋਂ ਮਿਲ ਜਾਣਗੀਆਂ। ਉਹਨਾਂ ਉਹਦੇ 'ਤੇ ਕਈ ਕਾਲਮ ਲਿਖੇ ਸਨ। ਜੀਵਨ ਸਿੰਘ ਉਮਰਾਨੰਗਲ ਉਹਨਾਂ ਦੇ ਵੀ ਹੀਰੋ ਨੇ।"

"ਮੈਂ ਉਹਨਾਂ ਤੋਂ ਲੈ ਲਵਾਂਗਾ। ਤੁਹਾਡੇ ਨਾਲ ਫੇਰ ਮੁਲਾਕਾਤ ਤਾਂ ਹੋਵੇਗੀ ਨਾ ?"

"ਜਦੋਂ ਚਾਹਵੋਗੇ। ਏਧਰ ਕੋਈ ਤੁਹਾਡਾ ਹੋਰ ਕੰਮ ਰਹਿ ਗਿਐ ?"

"ਮੇਰੇ ਕੰਮ ਮੁੱਕਣ ਵਾਲੇ ਥੋੜੇ ਨੇ। ਬਸ ਕੋਈ ਦੱਸ ਪੈਣ ਦੀ ਗੱਲ ਏ। ਜੇ ਕਿਸੇ ਕਿਹਾ, ਜਾ ਕੇ ਫਲਾਣੇ ਨੂੰ ਮਿਲੋ। ਫਲਾਣੇ ਪਿੰਡ ਜਾਓ। ਮੈਂ ਨਿਕਲ ਪਾਂਗਾ। ਇੰਡੀਆ ਮੈਂ ਆਇਆ ਹੀ ਏਸ ਕੰਮ 'ਤੇ ਹਾਂ।"

ਉਹ ਅੰਮ੍ਰਿਤਸਰ ਵੜੇ ਹੋਏ ਸਨ ਤੇ ਹੁਣ ਸੇਠੀ ਪੁਲ ਤੋਂ ਲੰਘ ਰਹੇ ਸਨ।

"ਗੱਡੀ ਕਿੱਥੇ ਖੜੀ ਕਰੀਏ ਜੀ ?" ਅੱਗੋਂ ਜਵੰਦ ਸਿੰਘ ਨੇ ਪੁਛਿਆ।

"ਤੁਸੀਂ ਮੈਨੂੰ ਹਾਲ ਗੇਟ ਦੇ ਬਾਹਰ ਹੀ ਲਾਹ ਦਿਉ।" ਪਿੱਛੋਂ ਅਜਾਇਬ ਸਿੰਘ ਨੇ ਜਵਾਬ ਦਿਤਾ।

ਜਵੰਦ ਸਿੰਘ ਪੁਲੋਂ ਉਤਰ ਖੱਬੇ ਹੱਥ ਹੋ ਪਿਆ ਤੇ ਅੱਗੇ ਜਾ ਗੱਡੀ ਓਥੇ ਖਲ੍ਹਾਰ ਦਿਤੀ, ਜਿੱਥੇ ਅਖ਼ਬਾਰਾਂ ਵਾਲੀ ਦੁਕਾਨ ਸੀ।

## 11

*ਈਨੋਵਾ* ਜਾਲੰਧਰ ਵਲ ਘੂਕਦੀ ਜਾ ਰਹੀ ਸੀ। ਦਿਉਲ ਅੱਖਾਂ ਮੀਟੀ ਪਿੱਛੇ ਢਾਸਨਾ ਲਾਈ ਬੈਠਾ ਸੀ। ਉਹਨੂੰ ਬਾਹਰਲਾ ਦ੍ਰਿੱਸ਼ ਖਿੱਚ ਨਹੀਂ ਸੀ ਪਾ ਰਿਹਾ। ਉਹਦਾ ਦਿਲ ਊਂਘ ਜਾਣ ਨੂੰ ਕਰ ਰਿਹਾ ਸੀ, ਪਰ ਊਂਘ ਨਹੀਂ ਸੀ ਆ ਰਹੀ। ਸੋਚਾਂ ਆ ਰਹੀਆਂ ਸਨ। ਮਨ ਉਹਨਾਂ ਹਸਤੀਆਂ ਨੇ ਮੱਲਿਆ ਹੋਇਆ ਸੀ, ਜਿਨ੍ਹਾਂ ਨੂੰ ਉਹ ਅੱਜ ਮਿਲਿਆ ਸੀ ਤੇ ਜਿਨ੍ਹਾਂ ਦਾ ਅੱਜ ਉਹਨੇ ਸੁਣਿਆ ਸੀ। ਮੇਜਰ ਸਿੰਘ ਆਮ ਜਿਹਾ ਬੰਦਾ ਸੀ। ਸਿਆਸੀ ਵੀ ਤੇ ਵਿਹਾਰੀ ਵੀ। ਇਲਾਕੇ ਦਾ ਦੁੱਧ ਇਕੱਠਾ ਕਰਕੇ ਅੰਮ੍ਰਿਤਸਰ ਸ਼ਹਿਰ 'ਚ ਵੇਚਦਾ ਸੀ। ਚੰਗੀ ਕਮਾਈ ਕਰਦਾ ਸੀ। ਦੋਧੀ ਸੀ, ਨਵੇਂ ਜ਼ਮਾਨੇ ਦਾ। ਆਪ ਮੱਝਾਂ ਨਹੀਂ ਸੀ ਚੋਂਦਾ। ਚੋਈਆਂ-ਚੁਆਈਆਂ ਦਾ ਦੁੱਧ ਫੜ ਲੈਂਦਾ ਸੀ। ਇਹ ਕਰਦਾ ਕਰਦਾ ਹੀ ਇਕ ਦਿਨ ਉਹ ਯੋਧਾ ਬਣ ਗਿਆ। ਉਹਦੀਆਂ ਧੁੰਮਾਂ ਪੈ ਗਈਆਂ। ਓਸੇ ਤਰ੍ਹਾਂ ਬਾਬਾ ਭਕਨਾ ਵੀ ਤਾਂ ਆਪ ਧਨੀ ਕਿਸਾਨ ਸੀ। ਐਸ਼ੋ-ਇਸ਼ਰਤ 'ਚ ਪਿਆ ਰਿਹਾ ਸੀ। ਘਰ-ਬਾਹਰ ਲੁਟਾ ਰਿਹਾ ਸੀ। ਤੇ ਫੇਰ ਇਕ ਦਿਨ ਅਚਾਨਕ ਕਿਤੋਂ ਲੰਘਦੇ, ਕਿਸੇ ਨਾਮਧਾਰੀ ਸੰਤ ਦੇ ਮਨੋਹਰ ਕੀਰਤਨ ਦੀਆਂ ਸੁਰਾਂ ਉਹਦੇ ਕੰਨੀਂ ਪਈਆਂ ਤੇ ਉਹ, ਉਹ ਨਾ ਰਿਹਾ। ਘਰੋਂ ਆਪਣਾ ਅੱਗਾ ਸੰਵਾਰਨ ਨਿਕਲਿਆ ਤੇ ਫੇਰ ਉਹ ਆਪਣਾ ਆਪ ਭੁੱਲ ਵਤਨ ਦਾ ਅੱਗਾ ਸੰਵਾਰਨ ਲਗ ਪਿਆ। ਅਜਿਹਾ ਯੋਧਾ ਬਣ ਕੇ ਨਿਕਲਿਆ ਕਿ ਮਿਸਾਲ ਨਹੀਂ ਮਿਲਦੀ।

"ਕਿਹੜੀ ਚੀਜ਼ ਸੀ, ਜਿਸ ਉਹਨਾਂ ਨੂੰ ਬਦਲ ਦਿਤਾ ?" ਦਿਉਲ ਨੇ ਆਪਣੇ ਆਪ ਨੂੰ ਪੁਛਿਆ। ਉਹਨੂੰ ਅਜਾਇਬ ਸਿੰਘ ਦਾ ਸਮੇਂ ਤੇ ਮੌਕੇ ਵਾਲਾ ਸਿਧਾਂਤ ਯਾਦ ਆਇਆ। ਜੇ ਉਹਨਾਂ ਲਈ ਮੌਕਾ ਨਾ ਬਣਦਾ ਤਾਂ ਉਹ ਆਮ ਆਦਮੀ ਹੀ ਰਹਿ ਜਾਂਦੇ। ਸਾਡੇ ਤੁਹਾਡੇ ਵਰਗੇ। ਇਤਿਹਾਸ 'ਚ ਉਹਨਾਂ ਦੀ ਪੈੜ ਨਾ ਪੈਂਦੀ..."

ਸੋਚਦਾ ਸੋਚਦਾ ਉਹ ਅਚੇਤੇ ਹੀ ਆਪਣੇ ਆਪ ਨੂੰ ਪੁੱਛਣ ਲੱਗਾ, "ਮੇਰੀ ਜ਼ਿੰਦਗੀ 'ਚ ਇਹ ਮੌਕਾ ਕਿਉਂ ਨਾ ਬਣਿਆਂ ?" ਜਿਥੋਂ ਤਕ ਗਰੀਬੀ ਦਾ ਸਵਾਲ ਸੀ, ਉਹਦਾ ਮੁਕਾਬਲਾ ਤਾਂ ਮੈਂ ਬੜੀ ਬਹਾਦਰੀ ਨਾਲ ਕੀਤਾ। ਗ਼ਰੀਬੀ ਦੇ ਤੋਹੇ ਲਾ ਛੱਡੇ। ਉਹਨੂੰ ਏਸ ਜੋਗੀ ਨਾ ਰਹਿਣ ਦਿਤਾ ਕਿ ਫੇਰ ਕਦੀ ਭੁੱਲ ਕੇ ਵੀ ਮੇਰੀ ਗਲੀ ਆਵੇ। ਪਰ ਇਹਦੇ ਨਾਲ ਮੈਂ ਯੋਧਾ ਤਾਂ ਨਹੀਂ ਬਣ ਗਿਆ। ਮੈਂ ਤਾਂ ਇਹ ਆਪਣੇ ਆਪ ਲਈ ਕੀਤਾ। ਕਿਸੇ ਹੋਰ ਦਾ ਕੁਝ ਨਹੀਂ ਸੰਵਾਰਿਆ। ਹੁਣ ਆਪਣੀ ਗੈਲਰੀ ਬਣਾਨ ਟੁਰਿਆ ਹਾਂ। ਇਹ ਵੀ ਕੋਈ ਏਡੀ ਮੱਲ ਨਹੀਂ ਮਾਰ ਰਿਹਾ। ਸਾਧਨ ਹੈ ਨੇ। ਸੁਹਣੀ ਤੇ ਸਿਆਣੀ ਵਹੁਟੀ ਰਾਹ

ਨਹੀਂ ਰੋਕ ਰਹੀ। ਆਪਣੇ ਸਿਰੋਂ ਵੀ ਕੋਈ ਭਾਰ ਲਹਿ ਰਿਹਾ ਲਗਦਾ ਏ। ਕੋਈ ਕੁਰਬਾਨੀ ਨਹੀਂ ਕਰ ਰਿਹਾ..." ਏਸ ਨਿਰਣੇ ਨਾਲ ਦਿਉਲ ਝੌਂ ਗਿਆ। ਉਹਨੂੰ ਆਪਣਾ ਆਪ ਹੀਣ ਤੇ ਹੇਚ ਲੱਗਾ।

ਉਹ ਆਪਣੇ ਆਪ ਨੂੰ ਸਮਝਾਉਣ ਲੱਗਾ, "ਮੈਂ ਵੀ ਕੀ ਕਰਦਾ? ਆਪਣੇ ਆਪ ਤੋਂ ਵੱਡਾ ਬਣਨ ਦਾ ਕੋਈ ਮੌਕਾ ਹੀ ਨਹੀਂ ਮਿਲਿਆ। ਹੁਣ ਵੀ ਜਿਸ ਦੇਸ 'ਚ ਰਹਿੰਦਾ ਹਾਂ, ਓਥੇ ਕੋਈ ਇਹੋ ਜਿਹੀ ਸਥਿਤੀ ਹੀ ਨਹੀਂ ਬਣਦੀ। ਕੋਈ ਏਡਾ ਮਸਲਾ ਖੜਾ ਨਹੀਂ ਹੁੰਦਾ। ਲੋਕ ਵੀ ਹੋਰ ਤਰ੍ਹਾਂ ਦੇ ਨੇ। ਅਸੀਲ ਜਿਹੇ। ਆਪਣੇ ਆਪ 'ਚ ਤੜੇ ਰਹਿੰਦੇ ਨੇ। ਪਈਆਂ ਲੀਕਾਂ 'ਤੇ ਚਲਦੇ ਨੇ। ਐਵੇਂ ਕੰਧਾਂ ਨਾਲ ਸਿਰ ਨਹੀਂ ਮਾਰਦੇ। ਮੋਰਚੇ ਨਹੀਂ ਲਾਂਦੇ। ਹੜਤਾਲਾਂ ਨਹੀਂ ਕਰਦੇ। ਏਡੇ ਜਲੂਸ ਵੀ ਨਹੀਂ ਕਢਦੇ। ਓਥੇ ਕੋਈ ਖ਼ਾਸ ਲਹਿਰ ਵੀ ਨਹੀਂ ਉਠਦੀ। ਜੇ ਕੋਈ ਬਿਪਤਾ ਬਣ ਵੀ ਜਾਏ, ਤਾਂ ਕਾਨੂੰਨ ਦੂਰ ਕਰ ਦੇਂਦਾ ਏ। ਕੋਈ ਘੋਲ ਘੁਲਣਾ ਨਹੀਂ ਪੈਂਦਾ। ਕੋਈ ਬਹਾਦਰੀ ਵਿਖਾਏ, ਜੇ ਵਿਖਾਣ ਦੀ ਲੋੜ ਪਵੇ। ਜੇ ਗੁੰਜਾਇਸ਼ ਨਿਕਲੇ!"

ਉਹ ਆਪਣੇ ਆਪ ਨੂੰ ਧਰਵਾਸ ਦੇਣ ਲਗਾ, "ਬਹਾਦਰੀ ਮੌਕੇ ਦੀ ਹੀ ਨਹੀਂ, ਨਸੀਬਾਂ ਦੀ ਗੱਲ ਵੀ ਹੁੰਦੀ ਏ। ਬਹਾਦਰੀ ਲੱਭਣ ਨਾਲ ਨਹੀਂ ਲੱਭਦੀ। ਜਦੋਂ ਹੋਣੀ ਹੁੰਦੀ ਏ, ਹੋ ਜਾਂਦੀ ਏ। ਆਪਣਾ ਕੰਮ ਕਰਦੇ ਜਾਣਾ ਚਾਹੀਦੈ। ਕਈ ਵਾਰੀ ਜੀਣਾ ਵੀ ਬਹਾਦਰੀ ਹੁੰਦੀ ਏ... ਪਰ ਮੇਰਾ ਜਿਊਣਾ ਏਸ ਤਰ੍ਹਾਂ ਦਾ ਨਹੀਂ।" ਦਿਉਲ ਆਪਣੇ ਵਹਿਣਾਂ 'ਚ ਵਹਿ ਗਿਆ। ਉਹਨੂੰ ਊਂਘ ਆ ਗਈ।

ਗੱਡੀ ਨੂੰ ਧਜਕਾ ਲੱਗਾ। ਖੱਬੇ ਹੱਥ ਚਲਦਾ ਇਕ ਟਰੱਕ ਬਿਨਾਂ ਮਤਲਬ ਇਕਦਮ ਅੱਗੇ ਆ ਗਿਆ ਤੇ ਜਵੰਦ ਸਿੰਘ ਨੇ ਬਰੇਕਾਂ ਲਾ ਦਿਤੀਆਂ। ਦਿਉਲ ਤ੍ਰੱਭਕ ਉਠਿਆ। ਉਹਨੇ ਜਵੰਦ ਸਿੰਘ ਨੂੰ ਆਵਾਜ਼ ਦਿਤੀ,

"ਭਾਈ ਕਿੱਥੇ ਕੁ ਪਹੁੰਚੇ ਹਾਂ ਆਪਾਂ?"

"ਬਸ ਜੀ, ਪਹੁੰਚਣ ਹੀ ਵਾਲੇ ਹਾਂ। ਜਾਲੰਧਰ ਦਾ ਬਾਈਪਾਸ ਆਉਣ ਵਾਲੈ।"

"ਬੱਸ ਉਹਨੂੰ ਹੀ ਫੜ ਲੈ। ਸਿੱਧਾ ਲੁਧਿਆਣੇ ਨੂੰ ਹੋ ਪੈ। ਅੱਜ ਜਾਲੰਧਰ ਨਹੀਂ ਜਾਂਦੇ।"

ਦਿਉਲ ਦਾ ਜਾਲੰਧਰ ਜਾਣ ਨੂੰ ਜੀਅ ਨਹੀਂ ਸੀ ਕਰ ਰਿਹਾ। ਉਹ ਅੱਜ ਕਿਸੇ ਹੋਰ ਬਹਿਸ 'ਚ ਨਹੀਂ ਸੀ ਪੈਣਾ ਚਾਹੁੰਦਾ। ਉਹਦਾ ਤਨ ਮਨ ਥੱਕਿਆ ਹੋਇਆ ਸੀ।

#

ਹੋਟਲ ਦੇ ਰੀਸੈਪਸ਼ਨ 'ਤੇ ਦਿਉਲ ਲਈ ਬਹੁਤੇ ਸੁਨੇਹੇ ਨਹੀਂ ਸਨ। ਚਾਰ-ਪੰਜ ਚਿੱਠੀਆਂ ਸਨ ਤੇ ਦੋ ਜਣਿਆਂ ਦਾ ਫ਼ੋਨ ਸੀ। ਇਕ ਫ਼ੋਨ ਹਰਿਨਾਮੀ ਕੌਰ ਨਾਂ ਦੀ ਕਿਸੇ ਬੀਬੀ ਨੇ ਕੀਤਾ ਸੀ। ਓਸ ਆਪਣਾ ਕੋਈ ਨੰਬਰ ਨਹੀਂ ਸੀ ਛਡਿਆ ਤੇ ਕਿਹਾ ਸੀ, ਉਹ ਫੇਰ ਆਪੇ ਫ਼ੋਨ ਕਰੇਗੀ। ਦੂਜਾ ਫ਼ੋਨ ਜਵਾਹਰ ਸਿੰਘ ਦਾ ਸੀ।

ਕਮਰੇ 'ਚ ਪਹੁੰਚਦਿਆਂ ਹੀ ਉਹਨੇ ਪਹਿਲੋਂ ਜਾਲੰਧਰ ਬੱਗੇ ਨੂੰ ਫ਼ੋਨ ਕੀਤਾ। ਫ਼ੋਨ

ਬੜਾ ਚਿਰ ਵੱਜਦਾ ਰਿਹਾ। ਅਖ਼ੀਰ ਸ਼ਕੁੰਤਲਾ ਨੇ ਚੁੱਕਿਆ। ਉਹਨੇ ਮਾੜਾ ਜਿਹਾ ਹੱਸ ਕੇ ਕਿਹਾ,

"ਇਹ ਹੁਣ ਭੁੱਲਣ ਲਗ ਪਏ ਨੇ। ਆਪ ਕਿਤੇ ਨਿਕਲੇ ਹੋਏ ਨੇ ਤੇ ਮੋਬਾਈਲ ਘਰ ਛੱਡ ਗਏ ਨੇ।"

"ਮੈਂ ਸ਼ਾਮੀਂ ਤੁਹਾਡੇ ਵਲ ਆਉਂਦਾ-ਆਉਂਦਾ ਹੀ ਰਹਿ ਗਿਆ", ਦਿਉਲ ਨੇ ਖਿਮਾ ਮੰਗੀ। "ਖ਼ੈਰ ਕਲ੍ਹ ਆਵਾਂਗਾ। ਸਾਰਾ ਦਿਨ ਜਾਲੰਧਰ ਰਹਾਂਗਾ। ਬੱਗਾ ਸਾਹਿਬ ਨੂੰ ਦੱਸ ਦੇਣਾ।"

"ਜੀ ਸੱਦਕੇ ਆਉ। ਕਲ੍ਹ ਇਹ ਏਥੇ ਹੀ ਨੇ। ਛੁੱਟੀ ਦਾ ਦਿਨ ਏ ਇਹਨਾਂ ਦਾ। ਘਰ ਹੀ ਰਹਿਣਗੇ। ਮੈਨੂੰ ਸਵੇਰੇ ਕਹਿ ਵੀ ਰਹੇ ਸਨ, ਭਾਈ ਸਾਹਿਬ ਏਨੇ ਦਿਨ ਦਿੱਸੇ ਹੀ ਨਹੀਂ। ਓਦਰੇ ਹੋਏ ਨੇ ਤੁਹਾਡੇ ਤੋਂ।"

ਫੇਰ ਦਿਉਲ ਨੇ ਜਵਾਹਰ ਸਿੰਘ ਦੀ ਘੰਟੀ ਖੜਕਾਈ। ਉਹ ਵੀ ਅੱਗੋਂ ਓਦਰਿਆ ਲਗਾ। ਗ਼ਿਲਾ ਕਰਨ ਲੱਗਾ,

"ਸ. ਜਵਾਲਾ ਸਿੰਘ, ਕਿੱਥੇ ਗ਼ਾਇਬ ਹੋ ਗਏ ਹੋ?"

"ਗ਼ਾਇਬ ਕਿੱਥੇ ਹੋਣੈਂ। ਅੱਜ ਸਾਰਾ ਦਿਨ ਅੰਮ੍ਰਿਤਸਰ ਲੰਘ ਗਿਐ। ਭਿੱਖੀਵਿੰਡ ਗਿਆ ਸੀ ਤੇ ਭਕਨੇ ਵੀ।"

"'ਕੱਲੇ? ਨਾਲ ਕੋਈ ਨਹੀਂ ਸੀ ਤੁਹਾਡੇ?"

"ਨਾਲ ਇਕ ਓਥੋਂ ਦਾ ਪੱਤਰਕਾਰ ਸੀ। ਅਜਾਇਬ ਸਿੰਘ...।"

"ਹੱਛਾ! ਉਹ ਚੁਫੇਰਗੜ੍ਹੀਆ!?" ਜਵਾਹਰ ਸਿੰਘ ਦੇ ਕੰਨ ਖੜੇ ਹੋ ਗਏ।

"ਸਮਝ ਨਹੀਂ ਲਗੀ...।"

"ਮਤਲਬ, ਬੇਪੈਂਦੇ ਦਾ ਲੋਟਾ। ਉਹ, ਜਿਹਦਾ ਕੋਈ ਪੱਕਾ ਕਿੱਲਾ ਨਹੀਂ। ਜਿਥੇ ਹਰੀ ਘਾਹ ਦਿੱਸੀ, ਓਥੇ ਚਰਨ ਬਹਿ ਗਏ।"

ਦਿਉਲ ਨੂੰ ਜਵਾਹਰ ਸਿੰਘ ਦੀ ਤਸਵੀਰੀ ਬੋਲੀ ਨਾ ਰੜਕੀ। ਉਹ ਜਵਾਹਰ ਸਿੰਘ ਨੂੰ ਦੱਸਣ ਲਗਾ,

"ਜਵਾਹਰ ਸਿੰਘ ਜੀ, ਅਜਾਇਬ ਸਿੰਘ ਆਪ ਹੀ ਕਹਿੰਦਾ ਸੀ, ਉਹ ਆਜ਼ਾਦ ਖ਼ਿਆਲ ਏ। ਉਹ ਤਾਂ ਇਹ ਵੀ ਕਹਿੰਦਾ ਸੀ ਕਿ ਪੱਤਰਕਾਰ ਨੂੰ ਕਿਸੇ ਵਾਦ ਦੇ ਕਿੱਲੇ ਨਹੀਂ ਬੱਝਣਾ ਚਾਹੀਦਾ। ਉਹਨੂੰ ਇਲਾਕੇ ਦੀ ਜਾਣਕਾਰੀ ਪੂਰੀ ਸੀ। ਚੁਸਤ ਵੀ ਬੜਾ ਸੀ। ਉਹਨੇ ਮੇਰਾ ਸਾਰਾ ਕੰਮ ਥੋੜੇ ਸਮੇਂ 'ਚ ਕਰਾ ਦਿਤਾ।"

"ਸ. ਜਵਾਲਾ ਸਿੰਘ, ਤੁਸੀਂ ਨਹੀਂ ਜਾਣਦੇ, ਉਹ ਸਰਕਾਰੀ ਬੰਦਾ ਜੇ। ਉਹਨੇ ਜਾਣਕਾਰੀ ਵੀ ਤੁਹਾਨੂੰ ਸਰਕਾਰੀ ਹੀ ਦਿਤੀ ਹੋਵੇਗੀ। ਖ਼ੈਰ ਛੱਡੋ। ਤੁਸੀਂ ਆਪ ਸਿਆਣੇ ਹੋ...ਜਿਨ੍ਹੀਂ ਦਿਨੀਂ ਪੁਲਸ ਸਾਡੇ ਮੁੰਡਿਆਂ ਨੂੰ ਢੂੰਡ ਰਹੀ ਸੀ, ਉਹ ਪੁਲਸ ਦੇ ਮਤਲਬ ਦੀ ਰਿਪੋਰਟਿੰਗ ਕਰਦਾ ਸੀ। ਉਹਦੇ ਇਲਾਕੇ 'ਚ ਲੌਂਗੋਵਾਲ ਦਾ ਇਕ ਬੰਦਾ ਹੁੰਦਾ ਸੀ, ਉਹਨੇ ਉਹਨੂੰ ਬੜਾ ਚੁੱਕਿਆ। ਉਹ ਬੰਦਾ ਸਦਾ ਸਰਕਾਰੀ ਬੋਲੀ ਬੋਲਦਾ ਸੀ। ਜੀਵਨ ਸਿੰਘ ਉਮਰਾਨੰਗਲ ਨਾਂ ਸੀ ਉਹਦਾ।"

"ਉਹਦੀ ਕਹਾਣੀ ਮੈਨੂੰ ਅਜਾਇਬ ਸਿੰਘ ਨੇ ਵੀ ਸੁਣਾਈ ਸੀ। ਬੜਾ ਯੋਧਾ ਬੰਦਾ ਸੀ। ਧਰਮੀ ਕਰਮੀ।"

"ਉਹ ਛੱਡੋ ਜੀ", ਜਵਾਹਰ ਸਿੰਘ ਤਪ ਪਿਆ, "ਸੈਂਟਰ ਦਾ ਹੱਥਠੋਕਾ ਸੀ। ਏਸੇ ਲਈ ਉਹਨੂੰ ਪਦਮ ਭੂਸ਼ਨ ਦੀ ਉਪਾਧੀ ਦਿਤੀ ਉਹਨਾਂ। ਜੀਵਨ ਸਿੰਹੁ ਨੇ ਸਾਡੇ ਸੰਤਾਂ ਨੂੰ ਬੜਾ ਭੰਡਿਆ। ਉਹਦਾ ਹੀ ਇਨਾਮ ਮਿਲਿਆ ਉਹਨੂੰ।"

ਦਿਉਲ ਨੂੰ ਕਰੀਚ ਆਈ। ਉਹਨੂੰ ਲੱਗਾ, ਜਵਾਲਾ ਸਿੰਘ ਨੂੰ ਸਿਰਫ਼ ਇਕੋ ਕਿਸਮ ਦੇ ਬੰਦੇ ਪਸੰਦ ਸਨ। ਉਹ ਬਹਿਸ 'ਚ ਨਾ ਪਿਆ। ਇਸ ਤੋਂ ਪਹਿਲਾ ਕਿ ਉਹ ਕੁਝ ਕਹਿੰਦਾ, ਜਵਾਹਰ ਸਿੰਘ ਨੇ ਹੀ ਪੁੱਛ ਲਿਆ,

"ਅੱਗੋਂ ਕੀ ਪ੍ਰੋਗਰਾਮ ਜੇ ?"

"ਪ੍ਰੋਗਰਾਮ ਤਾਂ ਕਲ੍ਹ ਜਾਲੰਧਰ ਜਾਣ ਦਾ ਏ। ਕੰਮ ਬੜੇ ਰਹਿ ਗਏ ਨੇ। ਵਕਤ ਘਟ ਏ। ਤੁਹਾਡੇ ਮਾਸਟਰ ਉਜਾਗਰ ਸਿੰਘ ਨੂੰ ਵੀ ਮਿਲਣਾ ਏ।"

ਆਪਣੇ ਮਾਸਟਰ ਦਾ ਨਾਂ ਸੁਣ ਜਵਾਹਰ ਸਿੰਘ ਦਾ ਤਾਪ ਲਹਿ ਗਿਆ। ਉਹਦਾ ਲਹਿਜਾ ਬਦਲ ਗਿਆ। ਕਹਿਣ ਲੱਗਾ,

"ਮਾਸਟਰ ਹੁਰੀਂ ਤਾਂ ਮਿਲ ਹੀ ਪੈਣਗੇ। ਪਿੰਡ ਹੀ ਬੈਠੇ ਨੇ। ਜਿਸ ਦਿਨ ਟੈਮ ਕੱਢੋਗੇ, ਮਿਲ ਲਾਂਗੇ ਜਾ ਕੇ। ਵੈਸੇ, ਉਹਨਾਂ ਨੂੰ ਮਿਲਿਆਂ ਬਿਨਾਂ ਤੁਹਾਡਾ ਮਿਸ਼ਨ ਪੂਰਾ ਨਹੀਂ ਹੋਣਾ। ਤੁਹਾਨੂੰ ਪੂਰਾ ਚਾਨਣ ਹੋ ਜਾਏਗਾ ਮਿਲ ਕੇ।"

"ਫ਼ਿਕਰ ਨਾ ਕਰੋ, ਜਵਾਹਰ ਸਿੰਘ ਜੀ, ਏਥੋਂ ਚਾਨਣ ਕਰਾ ਕੇ ਹੀ ਜਾਵਾਂਗਾ। ਤੁਸੀਂ ਦੱਸੋ, ਤੁਹਾਡੇ ਸੰਦੂਕ ਦਾ ਕੀ ਹਾਲ ਏ ?"

"ਸੰਦੂਕ ਠੀਕ-ਠਾਕ ਏ। ਪਰ ਖੋਲੂੰ ਓਦੋਂ ਹੀ, ਜਦੋਂ ਤੁਸੀਂ ਏਥੇ ਆਓਗੇ।"

"ਮੇਰੇ ਕੋਲ ਸੰਦੂਕ ਤਾਂ ਕੋਈ ਨਹੀਂ, ਪਰ ਤਸਵੀਰਾਂ ਹੈ ਨੇ ਤੁਹਾਨੂੰ ਦੇਣ ਲਈ। ਰੱਖੀਆਂ ਹੋਈਆਂ ਨੇ ਤੁਹਾਡੇ ਲਈ।"

"ਧੰਨ ਭਾਗ ! ਮਿਲੋਗੇ ਤਾਂ ਦੇ ਦੇਣਾ", ਜਵਾਹਰ ਸਿੰਘ ਕੁਝ ਖਿੜ ਪਿਆ। ਦਿਉਲ ਨੇ ਫ਼ੋਨ ਬੰਦ ਕਰ ਦਿਤਾ।

ਦਿਉਲ ਨੇ ਟੀ.ਵੀ. ਚਲਾਇਆ। ਕੋਈ ਬਿਜ਼ਨਸ ਚੈਨਲ ਲੱਗੀ ਹੋਈ ਸੀ। ਅਮਰੀਕੀ ਮਾਰਕਿਟ ਖੁੱਲ੍ਹੀ ਹੋਈ ਸੀ। ਹਾਲ ਬੁਰਾ ਸੀ। ਹੋਰ ਡਿੱਗੀ ਹੋਈ ਸੀ, ਭਾਵੇਂ ਡਿੱਗਣ ਨੂੰ ਹੋਰ ਥਾਂ ਨਹੀਂ ਸੀ ਰਹੀ।

ਉਹਨੇ ਆਪਣੀ ਲੈਪਟੌਪ ਔਨ ਕੀਤੀ। ਡਾਕ ਵੇਖਣ ਲਗਾ। ਇਨਗਰਿਡ ਦਾ ਸੁਨੇਹਾ ਵੀ ਸੀ। ਜਿਹੜੀ ਡਾਕ ਹੇਠੋਂ ਚੁਕ ਕੇ ਲਿਆਇਆ ਸੀ, ਵਿਸਰ ਗਈ ਹੋਈ ਸੀ। ਸਮਾਂ ਅੱਜ ਦਾ ਚੇਤਾ ਕਮਪਿਊਟਰ ਦੀਆਂ ਫਾਈਲਾਂ 'ਚ ਭਰਦਿਆਂ ਹੀ ਲੰਘ ਗਿਆ।

#

ਵਿਸਰੀ ਹੋਈ ਡਾਕ ਉਹਨੂੰ ਸਵੇਰੇ ਯਾਦ ਆ ਗਈ। ਦਿਉਲ ਨੇ ਨਾਲ ਗੱਡੀ 'ਚ ਰਖ ਲਈ। ਸੋਚਿਆ, ਰਾਹ 'ਚ ਪੜ੍ਹ ਲਾਂਗਾ। ਚਿੱਠੀਆਂ ਹੈ ਵੀ ਅਖ਼ੀਰੀ ਸਨ। ਕੋਈ ਖ਼ਾਸ

ਗੱਲ ਤਾਂ ਵਿੱਚ ਹੋਣੀ ਨਹੀਂ ਸੀ।

ਉਹਦਾ ਇਹ ਕਿਆਸ ਸਹੀ ਸਿੱਧ ਹੋਇਆ। ਪਹਿਲੀਆਂ ਦੋ ਚਿੱਠੀਆਂ 'ਚ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਸੋਹਲੇ ਗੌਏਂ ਹੋਏ ਸਨ। ਉਹਨੂੰ ਅਦੁੱਤੀ ਸ਼ਹੀਦ ਤੇ ਵਲਿੱਖਣ ਸ਼ਖਸੀਅਤ ਕਿਹਾ ਗਿਆ ਸੀ ਤੇ ਜ਼ੋਰ ਦਿਤਾ ਗਿਆ ਸੀ ਕਿ ਸਿੱਖ ਸ਼ਹੀਦਾਂ ਦੀ ਗੈਲਰੀ 'ਚ ਉਹਦਾ ਸੁਸ਼ੋਭਤ ਹੋਣਾ ਜ਼ਰੂਰੀ ਸੀ। ਇਕ ਨੇ ਲਿਖਿਆ ਸੀ, ਜੇ ਸਿੱਖ ਸ਼ਹੀਦਾਂ ਨੂੰ ਤਾਰੇ ਮੰਨ ਲਿਆ ਜਾਏ ਤਾਂ ਸੰਤ ਭਿੰਡਰਾਂਵਾਲਾ ਪੂਰਾ ਚੜ੍ਹਿਆ ਚੰਨ ਸਨ। ਤੀਜੀ ਚਿੱਠੀ ਦਾ ਵਿਸ਼ਾ ਸੰਨ ਚੁਰਾਸੀ ਦੇ ਸਿੱਖ-ਵਿਰੋਧੀ ਦੰਗੇ ਸਨ। ਇਹ ਚਿੱਠੀ ਕਿਸੇ ਸਿੱਖ ਵਕੀਲਨੀ ਨਰਿੰਦਰ ਕੌਰ ਦੀ ਵਕਾਲਤ ਕਰਦੀ ਸੀ। ਚੌਥੀ ਚਿੱਠੀ ਅਧੂਰੀ ਜਿਹੀ ਸੀ, ਐਵੇਂ ਤੁੱਖਣੀ ਦੇਣ ਵਾਲੀ। ਕਿਸੇ ਨੇ ਫਗਵਾੜੇ ਤੋਂ ਲਿਖਿਆ ਸੀ ਕਿ ਉਹਨਾਂ ਕੂਕਿਆਂ ਨੂੰ ਨਾ ਵਿਸਾਰਨਾ, ਜਿਨ੍ਹਾਂ ਨੂੰ ਫ਼ਰੰਗੀਆਂ ਨੇ ਤੋਪਾਂ ਨਾਲ ਬੰਨ੍ਹ ਕੇ ਉਡਾ ਦਿਤਾ ਸੀ। ਦਿਉਲ ਨੇ ਇਹਦਾ ਜ਼ਿਕਰ ਬੱਗੇ ਨਾਲ ਕਰਨ ਦੀ ਧਾਰ ਲਈ।

ਪੰਜਵੀਂ ਚਿੱਠੀ ਨੇ ਦਿਉਲ ਨੂੰ ਸੋਚੀਂ ਪਾ ਦਿਤਾ। ਉਹਨੂੰ ਲੱਗਾ, ਇਸ ਚਿੱਠੀ ਨੇ ਉਹਦੇ ਉਪਰਾਲੇ ਦੀ ਮੂਲ ਉਕਾਈ ਲੱਭ ਲਈ ਸੀ। ਚਿੱਠੀ ਉਹਨੇ ਦੋ ਵਾਰ ਪੜ੍ਹੀ। ਅੰਮ੍ਰਿਤਸਰ ਜ਼ਿਲੇ ਦੇ ਪਿੰਡ ਭੀਲੋਵਾਲ ਤੋਂ ਆਈ ਸੀ। ਕਿਸੇ ਬਲਕਾਰ ਸਿੰਘ ਨੇ ਲਿਖਿਆ ਸੀ,

"ਤੁਸੀਂ ਬੜਾ ਚੰਗਾ ਕੰਮ ਕਰ ਰਹੇ ਹੋ। ਵਧਾਈ।"

"ਮੈਂ ਤੁਹਾਨੂੰ ਕੁਝ ਮਾੜੇ ਜਿਹੇ ਸਵਾਲ ਕਰਨਾ ਚਾਹੁਨਾਂ। ਜਿਹੜੇ ਸ਼ਹੀਦਾਂ ਤੇ ਯੋਧਿਆਂ ਦੇ ਪਹਿਲੋਂ ਹੀ ਬੜੇ ਨਾਂ ਨੇ, ਉਹਨਾ ਨੂੰ ਹੋਰ ਮਾਂਜਣ-ਲਿਸ਼ਕਾਣ ਕਿਉਂ ਟੁਰ ਪਏ ਹੋ ? ਭਗਤ ਸਿੰਘ ਦੇ ਨਾਂ ਨੂੰ ਹੋਰ ਕਿੰਨਾ ਕੁ ਚਮਕਾਇਆ ਜਾ ਸਕਦਾ ਹੈ ? ਗ਼ਦਰੀ ਬਾਬਿਆਂ ਨੂੰ ਹੋਰ ਕਿੰਨੇ ਕੁ ਉੱਚੇ ਥੜ੍ਹੇ 'ਤੇ ਚੜ੍ਹਾਇਆ ਜਾ ਸਕਦਾ ਹੈ ? ਤੁਸੀਂ ਉਹਨਾਂ ਯੋਧਿਆਂ ਤੇ ਸ਼ਹੀਦਾਂ ਨੂੰ ਕਿਉਂ ਨਹੀਂ ਲੱਭਦੇ, ਜਿਨ੍ਹਾਂ ਵਿਚਾਰਿਆਂ ਦੀਆਂ ਕੁਰਬਾਨੀਆਂ ਤਾਂ ਘਟ ਨਹੀਂ ਹਨ, ਪਰ ਜਿਨ੍ਹਾਂ ਦਾ ਨਾਂ ਕੋਈ ਨਹੀਂ। ਗੁਮਨਾਮ ਸ਼ਹੀਦਾਂ ਨੂੰ ਕਿਉਂ ਨਹੀਂ ਲੱਭਦੇ ? ਜਦੋਂ ਕਦੀ ਵੀ ਜਲ੍ਹਿਆਂਵਾਲੇ ਬਾਗ਼ ਦੇ ਸਾਕੇ ਦਾ ਜ਼ਿਕਰ ਆਉਂਦਾ ਹੈ, ਸਾਨੂੰ ਡਾ. ਕਿਚਲੂ ਤੇ ਡਾ. ਸਤਿਆਪਾਲ ਹੀ ਕਿਉਂ ਯਾਦ ਆਉਂਦੇ ਨੇ ? ਉਹ ਸੈਂਕੜੇ ਲੋਕ ਯਾਦ ਕਿਉਂ ਨਹੀਂ ਆਉਂਦੇ, ਜਿਨ੍ਹਾਂ ਜਨਰਲ ਡਾਇਰ ਦੀਆਂ ਗੋਲੀਆਂ ਖਾਧੀਆਂ ਤੇ ਸਾਰੀ ਰਾਤ ਹਨੇਰੇ, ਸੁੰਨੇ ਬਾਗ਼ 'ਚ ਲਹੂ ਨਾਲ ਲਿਬੜੇ ਪਏ ਰਹੇ ? ਸਾਨੂੰ ਮੋਰਚਿਆਂ ਦੇ ਗ਼ੈਰਹਾਜ਼ਰ ਲੀਡਰਾਂ ਦੇ ਨਾਂ ਹੀ ਕਿਉਂ ਚੇਤੇ ਆਉਂਦੇ ਨੇ, ਉਹਨਾਂ ਸੰਗਰਾਮੀਆਂ ਦੇ ਕਿਉਂ ਨਹੀਂ, ਜਿਹੜੇ ਓਥੇ ਮਰ ਮਿਟੇ ?

"ਚੰਗਾ ਹੋਵੇ, ਜੇ ਤੁਸੀਂ ਗੁਮਨਾਮ ਸਿੱਖ ਸ਼ਹੀਦਾਂ ਦੀ ਗੈਲਰੀ ਖੋਲ੍ਹੋ।"

"ਜੇ ਇਸ ਤਰ੍ਹਾਂ ਦੀ ਗੈਲਰੀ ਖੋਲ੍ਹਾਂ ਤਾਂ ਉਹ ਕਿਸ ਤਰ੍ਹਾਂ ਦੀ ਹੋਏਗੀ ?" ਦਿਉਲ ਸੋਚਣ ਲਗਾ। ਗੁਮਨਾਮ ਸ਼ਹੀਦਾਂ ਤੇ ਯੋਧਿਆਂ ਦੀ ਕੋਈ ਯਾਦਗਾਰ ਤਾਂ ਹੋ ਸਕਦੀ ਏ, ਗੈਲਰੀ ਨਹੀਂ। ਗੈਲਰੀ ਲਈ ਚਿਹਰੇ, ਨਕਸ਼, ਆਕਾਰ ਚਾਹੀਦੇ ਨੇ। ਜਿਨ੍ਹਾਂ ਦਾ ਨਾਂ ਹੀ ਨਹੀਂ, ਉਹਨਾਂ ਦੇ ਨਕਸ਼ ਤੇ ਆਕਾਰ ਕਿਥੋਂ ਲੱਭੀਏ ? ਪਰ ਗੁਮਨਾਮਾਂ ਦੀ

ਯਾਦਗਾਰ ਤਾਂ ਹੋਣੀ ਹੀ ਚਾਹੀਦੀ ਏ । ਕਿਉਂ ਨਾ ਉਹਨੂੰ ਗੈਲਰੀ ਨਾਲ ਹੀ ਜੋੜਿਆ ਜਾਏ । ਗੱਲ ਸੋਚਣ ਵਾਲੀ ਏ ।

ਇਕ ਚਿੱਠੀ ਹੋਰ ਰਹਿ ਗਈ ਸੀ । ਦਿਉਲ ਨੇ ਉਹ ਵੀ ਖੋਲ੍ਹ ਲਈ । ਚਿੱਠੀ ਨਹੀਂ ਰੁੱਕਾ ਸੀ । ਤਿੰਨ-ਚਾਰ ਸਤਰਾਂ ਸਨ । ਜਿਨ੍ਹੇ ਲਿਖਿਆ ਸੀ, ਉਹਨੇ ਹੇਠਾਂ ਆਪਣਾ ਨਾਂ ਵੀ ਨਹੀਂ ਸੀ ਦਿੱਤਾ । ਲਾਲ ਸਿਆਹੀ 'ਚ ਲਿਖਿਆ ਸੀ । ਦਿਉਲ ਪੜ੍ਹਨ ਲੱਗਾ,

"ਅਖ਼ਬਾਰ 'ਚ ਛਪੀ ਤਸਵੀਰ ਤੋਂ ਤੂੰ ਕੁਝ-ਕੁਝ ਪਛਾਣਿਆ ਲਗਦੈਂ । ਜੇ ਤੂੰ ਜਵਾਲਾ ਸਿੰਘ ਏਂ, ਜਿਹੜਾ ਕਦੀ ਹੁਸ਼ਿਆਰਪੁਰ ਗੌਰਮਿੰਟ ਕਾਲਜ 'ਚ ਪੜ੍ਹਦਾ ਸੀ, ਜਵਾਲਾ ਸਿੰਘ, ਜਿਦ੍ਹਾ ਤਖ਼ੱਲਸ *ਤੀਰ* ਹੁੰਦਾ ਸੀ, ਤਾਂ ਹੇਠ-ਲਿਖੇ ਨੰਬਰ 'ਤੇ ਫ਼ੋਨ ਕਰੀਂ ।"

ਦਿਉਲ ਚੌਂਕ ਪਿਆ । ਸੋਚਣ ਲੱਗਾ, "ਕਮਾਲ ਏ ! ਤੀਰ ਵਾਲਾ ਤਖ਼ੱਲਸ ਮੈਨੂੰ ਆਪ ਵੀ ਭੁੱਲ ਗਿਆ ਹੋਇਐ, ਪਰ ਅਜੇ ਤਕ ਕਿਸੇ ਨੂੰ ਯਾਦ ਏ । ਐਵੇਂ ਰੀਸੋ-ਰੀਸੀ ਰਖਿਆ ਸੀ ਮੈਂ, ਕਦੀ ਕੋਈ ਕਵਿਤਾ ਨਹੀਂ ਸੀ ਲਿਖੀ । ਕੌਣ ਹੋਵੇਗਾ ਇਹ ? ਚਲੋ ਫ਼ੋਨ ਕਰ ਵੇਖਨੇ ਹਾਂ ।"

ਦਿਉਲ ਨੇ ਫ਼ੋਨ ਕੀਤਾ ।

ਅੱਗੋਂ ਕਿਸੇ ਨੇ ਫਟਾ-ਫਟ ਹੀ ਚੁੱਕ ਲਿਆ ਤੇ ਬੋਲਿਆ,

"ਹਾਂ ਜੀ ।"

"ਮੈਨੂੰ ਤੁਹਾਡੀ ਚਿੱਠੀ ਮਿਲੀ ਏ", ਦਿਉਲ ਸ਼ੁਰੂ ਹੋਇਆ, "ਮੈਂ ਜਵਾਲਾ ਸਿੰਘ ਬੋਲ ਰਿਹਾਂ । ਜਵਾਲਾ ਸਿੰਘ ਤੀਰ ।"

ਦੂਜੇ ਪਾਸਿਉਂ ਜ਼ੋਰ ਦਾ ਠਹਾਕਾ ਵੱਜਿਆ । ਕਿਸੇ ਹੱਸਦੇ-ਹੱਸਦੇ ਦੀ ਆਵਾਜ਼ ਆਈ,

"ਓਏ ਭਾਈ ਕਮਾਲ ਹੋ ਗਈ । ਤੂੰ ਤਾਂ ਬੜਾ ਤੀਰ-ਅੰਦਾਜ਼ ਨਿਕਲਿਐਂ । ਬੜੇ-ਬੜੇ ਤੀਰ ਮਾਰੇ ਨੇ ਤੂੰ ।"

ਦਿਉਲ ਪਛਾਣ ਨਾ ਸਕਿਆ । ਉਹ ਪੁੱਛਿਆ,

"ਤੁਸੀਂ ਕੌਣ ਬੋਲ ਰਹੇ ਹੋ ?"

"ਕਰਨੈਲਾ । ਕਰਨੈਲ ਸਿੰਘ ਤੋਪ ।"

"ਓਏ ਤੂੰ...! ਤੂੰ ਤਾਂ..." ਦਿਉਲ ਦੇ ਕੰਨ ਖੜੇ ਹੋ ਗਏ ।

"ਮੈਂ ਕੀ ?!"

"ਓਏ ਛੱਡ ਯਾਰ । ਮੇਰਾ ਤਾਂ ਸਾਹ ਹੀ ਰੁਕ ਗਿਆ ਸੀ । ਕਿੱਥੋਂ ਬੋਲ ਰਿਹੈਂ ?"

"ਏਸ ਵੇਲੇ ਤਾਂ ਮੂੰਹੋਂ ਬੋਲ ਰਿਹਾਂ । ਕਿਸੇ ਵੇਲੇ ਵੱਖੀਉਂ ਬੋਲਦਾ ਹੁੰਦਾ ਸਾਂ ।"

ਕਰਨੈਲੇ ਨੇ ਇਕ ਹੋਰ ਠਹਾਕਾ ਛੱਡਿਆ ।

"ਜਿਥੋਂ ਵੀ ਬੋਲਨੈਂ, ਬੋਲਦਾ ਰਹੁ...ਕਦੀ ਚੁੱਪ ਨਾ ਕਰੀਂ । ਤੇਰੀ ਤੋਪ ਚਲਦੀ ਰਹੇ", ਦਿਉਲ ਨੇ ਜਿਵੇਂ ਅਸੀਸ ਦਿੱਤੀ । "ਤੇਰੀ ਆਵਾਜ਼ ਸੁਣ ਮੈਨੂੰ ਤਾਂ ਸਾਹ ਆ ਗਿਐ । ਹੈਂ ਕਿੱਥੇ ਏਂ ਤੂੰ ?"

"ਸਮਰਾਲੇ ।"

"ਆਹ ਤਾਂ ਨੇੜੇ ਹੀ ਏ । ਆ ਜਾ ਨਾ ਫੇਰ ਮਿਲਣ । ਅੱਖਾਂ ਤਰਸ ਗਈਆਂ ਨੇ

ਮੇਰੀਆਂ...ਏਸ ਵੇਲੇ ਮੈਂ ਜਾਲੰਧਰ ਦੇ ਰਾਹ 'ਚ ਹਾਂ। ਕਲ੍ਹ ਸਵੇਰੇ ਆ ਜਾ ਮੇਰੇ ਕੋਲ। ਸਿਰਤਾਜ ਹੋਟਲ ਦੀਆਂ ਪਰੌਂਠੀਆਂ ਖਾਣ।"

"ਕਲ੍ਹ ਕਿਤੇ ਜਾਣਾ ਨਹੀਂ ਤੂੰ ?"

"ਜਾਣਾ ਵੀ ਹੋਇਆ ਤਾਂ ਨਹੀਂ ਜਾਵਾਂਗਾ। ਤੂੰ ਆ ਜਾ। ਪਤਾ ਤੇਰੇ ਕੋਲ ਹੈ ਈ ਏ। ਅੱਠ-ਨੌਂ ਵਜੇ ਤਕ ਪਹੁੰਚ ਜਾਈਂ।"

ਜਾਲੰਧਰ ਤਕ ਦਾ ਸਾਰਾ ਰਾਹ ਦਿਉਲ ਗੁਆਚਿਆ ਰਿਹਾ। ਉਹ ਮੁੜ-ਘਿੜ ਆਪਣੇ ਆਪ ਨੂੰ ਕਹਿੰਦਾ, "ਕਰਨੈਲਾ ਤਾਂ ਜਿਊਂਦੈ। ਮੈਂ ਐਵੇਂ ਉਹਨੂੰ ਮਾਰੀ ਬੈਠਾ ਸਾਂ।" ਉਹਨੂੰ ਲੱਗਾ, ਜਿਵੇਂ ਉਹਦੇ ਸਿਰੋਂ ਕੋਈ ਬੋਝ ਲਹਿ ਗਿਆ ਸੀ। ਹੌਲਾ-ਫੁੱਲ ਮਹਿਸੂਸ ਕਰ ਰਿਹਾ ਸੀ। ਪਤਾ ਨਹੀਂ ਕਿਸੇ ਵੇਲੇ ਇਕ ਭਰ-ਖਿੜੀ ਮੁਸਕਰਾਹਟ ਉਹਦੇ ਬੁੱਲ੍ਹਾਂ 'ਤੇ ਆ ਬੈਠੀ ਤੇ ਫਿਰ ਓਥੋਂ ਨਾ ਹਿੱਲੀ।

"ਬੱਗਾ ਸਾਹਿਬ" ਅੱਜ ਤਾਂ ਕਮਾਲ ਹੀ ਹੋ ਗਈ!' ਅੰਦਰ ਵੜਦਿਆਂ ਹੀ ਦਿਉਲ ਬੋਲ ਪਿਆ। "ਮੈਨੂੰ ਲਗਦੈ, ਮੈਂ ਕਿਸੇ ਕਤਲ ਦੀ ਮੁਕੱਦਮੇ 'ਚੋਂ ਬਰੀ ਹੋ ਗਿਆਂ।"

ਮੋਢਿਉਂ ਢਿਲਕ ਪਏ ਸ਼ਾਲ ਨੂੰ ਨਾ ਗੌਲਦਿਆਂ ਬੱਗਾ ਉਹਦੇ ਮੂੰਹ ਵਲ ਵੇਖਣ ਲਗਾ।

ਦਿਉਲ ਨੇ ਕਰਨੈਲੇ ਵਾਲਾ ਰੁੱਕਾ ਬੱਗੇ ਨੂੰ ਫੜਾ ਦਿਤਾ।

"ਤੀਰ ਹੁੰਦੇ ਸਾਓ ਕਿਸੇ ਵੇਲੇ ?" ਸਤਰਾਂ ਪੜ੍ਹ ਬੱਗੇ ਨੇ ਮੁਸਕਰਾਉਂਦਿਆਂ ਪੁਛਿਆ।

"ਇਹ ਓਸ ਵੇਲੇ ਦੀ ਗੱਲ ਏ। ਅਸੀਂ ਰੀਸੋ-ਰੀਸੀ ਗਰਮਾ-ਗਰਮ ਤਖ਼ੱਲਸ ਰੱਖੇ ਹੋਏ ਸਨ। ਆਪ ਰੁੱਕਾ ਲਿਖਣ ਵਾਲੇ ਦਾ ਤਖ਼ਲੱਸ *ਤੋਪ* ਹੁੰਦਾ ਸੀ। ਨਾਂ ਕਰਨੈਲ ਸਿੰਘ ਸੀ। ਬੜਾ ਜ਼ਬਰਦਸਤ ਨਕਸਲੀਆ ਸੀ ਇਹ। ਦੋ ਚਾਰ ਖ਼ੂਨ ਉਹਦੇ ਸਿਰ ਸਨ। ਪੁਲਸ ਉਹਦੇ ਪਿੱਛੇ ਲਗੀ ਹੋਈ ਸੀ। ਮੈਂ ਹੁਣ ਤਕ ਇਹੋ ਸਮਝਦਾ ਸਾਂ, ਉਹ ਐਨਕਾਊਂਟਰ 'ਚ ਮਾਰਿਆ ਗਿਆ ਸੀ। ਪਰ ਉਹ ਤਾਂ ਜਿਉਂਦੈ। ਲੱਗਾ ਸਾਹਿਬ, ਮੇਰੇ ਸਿਰੋਂ ਤਾਂ ਭਾਰ ਲਹਿ ਗਿਐ...।" ਦਿਉਲ ਦੀ ਆਵਾਜ਼ ਉਚੀ ਹੋ ਗਈ।

"ਤੁਹਾਡੇ ਸਿਰ ਭਾਰ ਕਿਉਂ ਸੀ ?"

"ਕਹਾਣੀ ਬੜੀ ਵਚਿੱਤਰ ਏ। ਬਹਿ ਜਾਓ। ਮੈਂ ਸੁਣਾਨਾਂ।"

ਦਿਉਲ ਆਪ ਵੀ ਬਹਿ ਗਿਆ।

"ਕਰਨੈਲ ਮਫ਼ਰੂਰ ਸੀ। ਸਾਡੇ ਪਿੰਡ, ਮੇਰੇ ਘਰੋਂ ਨੇੜੇ ਹੀ, ਲੁਕਿਆ ਹੋਇਆ ਸੀ। ਕਦੀ ਚਾਹ ਪਾਣੀ ਮੈਂ ਵੀ ਉਹਨੂੰ ਪਹੁੰਚਾਂਦਾ ਸੀ। ਹੋਇਆ ਇਹ ਕਿ ਮੇਰੇ ਬਾਹਰ ਜਾਣ ਦਾ ਸਮਾਂ ਆ ਗਿਆ। ਅਕਤੂਬਰ ਸੰਨ 1972 ਦੀ ਗੱਲ ਏ। ਮੈਂ ਪਿੰਡੋ ਵਿਦਿਆ ਹੋ ਜਾਲੰਧਰ ਨੂੰ ਨਿਕਲ ਪਿਆ। ਨਾਲ ਮੇਰੇ ਮੇਰਾ ਆੜੀ ਜਗਦੇਵ ਸੀ। ਮੈਂ ਏਅਰਲਾਈਨਜ਼ ਤੋਂ ਆਪਣੀ ਟਿਕਟ ਤੇ ਪਾਸਪੋਰਟ ਚੁਕਣਾ ਸੀ ਤੇ ਦਿੱਲੀ ਦੀ ਗੱਡੀ ਫੜਨੀ ਸੀ..."

ਦਿਉਲ ਨੇ ਲੰਮਾ ਸਾਹ ਲਿਆ। ਇਕ ਨਜ਼ਰ ਬੱਗੇ 'ਤੇ ਸੁੱਟੀ ਤੇ ਫੇਰ ਜਿਵੇਂ ਆਪਣੇ ਅੰਦਰ ਝਾਕਣ ਲਗਾ।

"ਮੈਂ ਏਅਰਲਾਈਨਜ਼ ਦੇ ਦਫ਼ਤਰੋਂ ਨਿਕਲ ਰਿਹਾ ਸਾਂ ਕਿ ਮੈਨੂੰ ਤਿੰਨ ਚਾਰ ਚਿੱਟ-

ਕਪੜੀਏ ਪੁਲਸੀਆਂ ਨੇ ਘੇਰ ਲਿਆ। ਮੇਰੇ ਹੱਥੋਂ ਟਿਕਟ ਤੇ ਪਾਸਪੋਰਟ ਵਾਲਾ ਲੱਫ਼ਾਫ਼ਾ ਖੋਹ ਲਿਆ। ਪੁਲਸ ਇੰਸਪੈਕਟਰ ਮੈਨੂੰ ਕਹਿਣ ਲਗਾ, 'ਦੱਸ, ਕਰਨੈਲਾ ਤੇਰੇ ਪਿੰਡ ਕਿੱਥੇ ਲੁਕਿਐ। ਨਹੀਂ ਤਾਂ ਤੇਰੀ ਟਿਕਟ ਤੇ ਪਾਸਪੋਰਟ ਪਾੜ ਕੇ ਸੁੱਟ ਦਿਆਂਗਾ।' ਮੇਰੀ ਤਾ ਖਾਨਿਉਂ ਗਈ। ਕੁੜਿੱਕੀ 'ਚ ਫੱਸ ਗਿਆ। ਨਾ ਮੈਂ ਦੱਸਣ ਜੋਗਾ ਤੇ ਨਾ ਮੈਂ ਨਾ ਦੱਸਣ ਜੋਗਾ। ਮੈਂ ਜਗਦੇਵ ਨੂੰ ਇਸ਼ਾਰਾ ਕੀਤਾ। ਉਹ ਖਿਸਕ ਗਿਆ। ਮੈਂ ਪੁਲਸੀਆਂ ਨੂੰ ਸੜਕੋਂ ਪਾਰ ਚਾਹ ਦੀ ਦੁਕਾਨ 'ਤੇ ਲੈ ਗਿਆ। ਬੜੇ ਤਰਲੇ ਕੱਢੇ। ਕਿਹਾ, 'ਮੈਂ ਦੋ ਕਿੱਲੇ ਜ਼ਮੀਨ ਵੇਚ ਬਾਹਰ ਜਾਣ ਜੋਗਾ ਹੋਇਆਂ। ਮੈਨੂੰ ਜਾਣ ਦਿਓ। ਮੈਂ ਨਕਸਲੀਆ ਨਹੀਂ...।' ਉਹ ਕਹਿਣ, 'ਸਾਨੂੰ ਪਤੈ, ਤੂੰ ਨਕਸਲੀਆ ਨਹੀਂ। ਜੇ ਤੈਨੂੰ ਨਕਸਲੀਆ ਸਮਝਦੇ ਤਾਂ ਤੈਨੂੰ ਫੜ ਨਾ ਲੈਂਦੇ। ਪਰ ਸਾਨੂੰ ਪੱਕਾ ਪਤੈ, ਤੂੰ ਜਾਣਨੈਂ, ਕਰਨੈਲਾ ਤੋਪਚੀ ਕਿੱਥੇ ਲੁਕਿਆ ਹੋਇਐ। ਜੇ ਬਾਹਰ ਜਾਣਾ ਈ ਤਾਂ ਸਾਨੂੰ ਸੂਹ ਦੇ-ਦੇ ਪੂਰੀ।' ਉਹ ਮੈਨੂੰ ਮੁਖ਼ਬਰ ਬਣਾਨਾ ਚਾਹੁੰਦੇ ਸਨ। ਮੈਂ ਤਰਲੇ ਮਿੰਨਤਾਂ 'ਚ ਕਾਫ਼ੀ ਸਮਾਂ ਲੰਘਾ ਦਿਤਾ, ਇਹ ਸੋਚਦਿਆਂ ਕਿ ਜਗਦੇਵ ਪੁਲਸ ਤੋਂ ਪਹਿਲਾਂ ਪਿੰਡ ਪਹੁੰਚ ਜਾਏਗਾ ਤੇ ਕਰਨੈਲੇ ਨੂੰ ਭਜਾ ਦੇਗਾ। ਅਖ਼ੀਰ ਮੈਂ ਉਹਨਾਂ ਨੂੰ ਦੱਸ ਹੀ ਦਿਤਾ ਕਿ ਕਰਨੈਲ ਕਿੱਥੇ ਲੁਕਿਆ ਹੋਇਐ।"

ਦਿਉਲ ਨੂੰ ਸਾਹ ਚੜ੍ਹ ਗਿਆ। ਉਹ ਪਲ ਕੁ ਰੁਕਿਅ ਤੇ ਫੇਰ ਸ਼ੁਰੂ ਹੋ ਪਿਆ,

"ਮੈਂ ਦਿੱਲੀ ਦੀ ਗੱਡੀ ਫੜ ਲਈ। ਅਗਲੇ ਦਿਨ ਫਲਾਈਟ ਲੈਣੀ ਸੀ। ਏਅਰਪੋਰਟ 'ਤੇ ਮੈਂ ਅਖ਼ਬਾਰ ਪੜ੍ਹੀ। ਉਹਦੇ 'ਚ ਸਾਡੇ ਜ਼ਿਲ੍ਹੇ ਕਿਸੇ ਐਨਕਰਾਉਂਟਰ ਤੇ ਕਿਸੇ ਨਕਸਲੀਏ ਦੇ ਮਰਨ ਦੀ ਖ਼ਬਰ ਸੀ। ਮੈਂ ਸਮਝ ਲਿਆ, ਪੁਲਸ ਨੇ ਕਰਨੈਲੇ ਨੂੰ ਜਾ ਫੜਿਐ ਤੇ ਮਾਰ ਮੁਕਾਇਐ...ਮੇਰੀਆਂ ਅੱਖਾਂ ਭਰ ਆਈਆਂ। ਮੇਰਾ ਜੀਅ ਕੀਤਾ ਪਿਛਲੇ ਪੈਰੀਂ ਪਿੰਡ ਮੁੜ ਜਾਵਾਂ। ਮੈਨੂੰ ਲਗਾ, ਮੈਨੂੰ ਬਾਹਰ ਜਾਣ ਦਾ ਕੋਈ ਹੱਕ ਨਹੀਂ। ਮੈਂ ਟਿਕਟ ਕਰਨੈਲੇ ਦੇ ਖ਼ੂਨ ਨਾਲ ਖ਼ਰੀਦੀ ਏ...ਏਸ ਪਛੋਤਾਵੇ 'ਚ ਮੈਂ ਚਲਾ ਤਾਂ ਗਿਆ, ਪਰ ਮੈਨੂੰ ਸਦਾ ਹੀ ਇਹੋ ਲਗਦਾ ਰਿਹਾ, ਮੈਂ ਕੋਈ ਘੋਰ ਪਾਪ ਕਰਕੇ ਆਇਆ ਹੋਇਆਂ। ਮੈਂ ਇਹ ਸਾਰਾ ਕੁਝ ਇਨਗਰਿਡ ਨੂੰ ਵੀ ਦਸਿਆ ਹੋਇਐ..."

"ਭਾਈ ਸਾਹਿਬ, ਫੇਰ ਤਾਂ ਅੱਜ ਬੜਾ ਚੰਗਾ ਹੋਇਐ। ਕਰਨੈਲੇ ਨੇ ਭਲਾ ਕੀਤੈ, ਇਹ ਰੁੱਕਾ ਘੱਲ ਕੇ।"

"ਬੱਗਾ ਸਾਹਿਬ, ਪਰ-ਉਪਕਾਰ ਕੀਤੈ ਉਹਨੇ ਮੇਰੇ 'ਤੇ। ਏਸ ਵੇਲੇ ਜੇ ਮੈਨੂੰ ਕੋਈ ਖੰਭ ਲਾ ਦੇਵੇ ਤਾਂ ਮੈਂ ਅਸਮਾਨ 'ਚ ਉਡਦਾ ਹੋਵਾਂ, ਹੇਠਾਂ ਆਵਾਂ ਹੀ ਨਾ...ਆਹ ਜਿਹੜਾ ਮੈਂ ਏਥੇ ਆਇਆ ਹੋਇਆਂ, ਸ਼ਹੀਦ ਤੇ ਯੋਧੇ ਲੱਭ ਰਿਹਾਂ, ਇਹਦੇ ਪਿੱਛੇ ਵੀ ਕਰਨੈਲਾ ਜੇ। ਮੈਂ ਸੋਚਦਾ ਸਾਂ, ਜੇ ਮੈਂ ਇਹ ਨੇਕ ਕੰਮ ਕਰ ਲਾਂ, ਮੇਰੇ ਸਿਰੋਂ ਕਰਨੈਲੇ ਦਾ ਖ਼ੂਨ ਲਹਿ ਜਾਏਗਾ। ਮੇਰਾ ਪਾਪ ਧੁੱਪ ਜਾਏਗਾ।"

"ਭਾਈ ਸਾਹਿਬ, ਤੁਸੀਂ ਵੀ ਕੀ ਕਰਦੇ! ਤੁਸੀਂ ਆਪਣੇ ਵਲੋਂ ਕੋਸ਼ਿਸ਼ ਤਾ ਕੀਤੀ ਕਿ ਉਹਨੂੰ ਖ਼ਬਰ ਹੋ ਜਾਏ। ਤੁਹਾਡਾ ਆੜੀ ਹੀ ਕਿਤੇ ਫਸ ਗਿਆ..."

ਮੈਂ ਤਾਂ ਇਹੋ ਸਮਝਦਾ ਸਾਂ। ਪਰ ਅੱਜ ਲਗਿਐ, ਜਗਦੇਵ ਪਹੁੰਚ ਗਿਆ ਸੀ ਵੇਲੇ ਸਿਰ...ਬੱਗਾ ਸਾਹਿਬ, ਜਦੋਂ ਅੱਜ ਮੈਂ ਤੁਹਾਡੇ ਵਲ ਆਉਂਦਿਆਂ ਕਾਰ 'ਚ ਇਹ ਰੁੱਕਾ ਪੜ੍ਹਿਆ, ਮੇਰਾ ਜੀਅ ਕੀਤਾ, ਕਾਰ ਦੇ ਸ਼ੀਸ਼ੇ ਖੋਲ੍ਹ ਟਾਹਰਾਂ ਮਾਰਾਂ : 'ਸੁਣੋ ਭਾਈ ਲੋਕੋ, ਮੈਂ ਮੁਖ਼ਬਰ ਨਹੀਂ ਜੇ। ਕਰਨੈਲਾ ਜਿਊਂਦੈ! ਕਰਨੈਲਾ ਤੋਪਚੀ!'"

ਦਿਉਲ ਦਾ ਮੱਥਾ ਸਿੱਜ ਗਿਆ ਜਾਪਿਆ। ਬੱਗੇ ਨੇ ਉਹਦੇ ਮੋਢੇ 'ਤੇ ਹੱਥ ਰਖਿਆ।

"ਕਰਨੈਲਾ ਮਿਲੇਗਾ ਤੁਹਾਨੂੰ ?" ਬੱਗੇ ਨੇ ਦਿਉਲ ਦਾ ਧਿਆਨ ਪਰਤਾਣਾ ਚਾਹਿਆ।

"ਕਲ੍ਹ ਆ ਰਿਹੈ ਸਵੇਰੇ ਮੇਰੇ ਕੋਲ। ਪਰੌਂਠੇ ਖਾਣ...।"

"ਚਲੋ ਆਪੇ ਤੁਹਾਨੂੰ ਸਾਰਾ ਕੁਝ ਦੱਸੇਗਾ। ਮਫ਼ਰੂਰ ਹੋਏਗਾ ਜ਼ਰੂਰ। ਕਤਲ ਦੇ ਕੇਸ ਸੌਖੇ ਨਹੀਂ ਲਹਿੰਦੇ ਮਗਰੋਂ। ਜਾਂ ਜੇਲ੍ਹ ਕੱਟੀ ਹੋਵੇਗੀ ਸੂ। ਪੁਲਸ ਤੋਂ ਕੁਝ ਸਾਬਤ ਨਹੀਂ ਹੋਇਆ ਹੋਏਗਾ।...ਹੋਇਆ ਚੰਗਾ ਹੀ ਏ। ਤੁਹਾਡੇ ਸਿਰੋਂ ਤਾਂ ਭਾਰ ਲੱਥਾ...।"

"ਬੱਗਾ ਸਾਹਿਬ, ਕੋਈ ਭਾਰਾਂ ਵਰਗਾ ਭਾਰ ਸੀ।"

ਬੱਗੇ ਨੂੰ ਸ਼ਕੁੰਤਲਾ ਦਿੱਸੀ। ਉਹਨੇ ਉਹਨੂੰ ਆਵਾਜ਼ ਦਿਤੀ,

"ਸ਼ਕੁੰਤਲਾ, ਏਧਰ ਆ। ਭਾਈ ਸਾਹਿਬ ਆਏ ਹੋਏ ਨੇ। ਇਹਨਾਂ ਨਾਲ ਅੱਜ ਇਕ ਕਰਾਮਾਤ ਹੋਈ ਏ। ਏਥੇ ਆਉਂਦਿਆਂ ਰਾਹ 'ਚ।"

"ਹੱਛਾ! ਮੈਨੂੰ ਵੀ ਦੱਸੋ, ਕੀ ਹੋਇਐ।"

#

ਉਹ ਕਾਫ਼ੀ ਪੀ ਚੁਕੇ ਸਨ। ਦਿਉਲ ਕੁਝ ਸੰਭਲਿਆ ਹੋਇਆ ਸੀ। ਕਰਨੈਲੇ ਦੇ ਰੁੱਕੇ ਦਾ ਅਸਰ ਉਹਦੇ ਅੰਦਰ ਲਹਿ ਗਿਆ ਲਗਦਾ ਸੀ। ਬੱਗੇ ਨੇ ਵੀ ਆਪਣੀ ਜ਼ਿੰਦਗੀ ਦੀਆਂ ਕਈ ਅਜੀਬ ਘਟਨਾਵਾਂ ਸੁਣਾਈਆਂ। ਇਕ ਮਜ਼ੇਦਾਰ ਕਹਾਣੀ ਸ਼ਕੁੰਤਲਾ ਨੇ ਸੁਣਾਈ। ਉਹਦੀ ਇਕ ਸਹੇਲੀ ਹੁੰਦੀ ਸੀ ਸੁਮਿੱਤਰਾ। ਉਹ ਕਿਸੇ ਥਾਂ ਮੰਗੀ ਹੋਈ ਸੀ। ਕੁਝ ਮਹੀਨਿਆਂ ਬਾਅਦ ਖ਼ਬਰ ਆਈ ਕਿ ਮੁੰਡਾ ਦਰਿਆ 'ਚ ਡੁੱਬ ਗਿਐ। ਸੁਮਿੱਤਰਾ ਦੇ ਮਾਪਿਆਂ ਨੇ ਉਹਨੂੰ ਹੋਰ ਥਾਂ ਮੰਗ ਦਿਤਾ। ਹੋਇਆ ਇਹ ਕਿ ਜਿਵੇਂ ਹੀ ਨਵੇਂ ਮੁੰਡੇ ਦੀ ਜੰਞ ਢੁੱਕੀ, ਪਹਿਲੇ ਵਾਲਾ ਮੁੰਡਾ ਵੀ ਆ ਪਹੁੰਚਿਆ। ਉਹ ਡੁੱਬਾ ਨਹੀਂ ਸੀ। ਰੁੜ੍ਹ ਗਿਆ ਸੀ ਤੇ ਕਿਸੇ ਉਹਨੂੰ ਬਚਾ ਲਿਆ ਸੀ। ਸੁਮਿੱਤਰਾ ਨੇ ਸ਼ੁਕਰ ਕੀਤਾ ਕਿ ਮੁੰਡਾ ਵਿਆਹ ਤੋਂ ਪਹਿਲੋਂ ਪਹੁੰਚ ਗਿਆ ਸੀ। ਉਹਨੇ ਓਸੇ ਮੁੰਡੇ ਨਾਲ ਹੀ ਵਿਆਹ ਕੀਤਾ। ਉਹ ਕਹਿੰਦੀ ਹੁੰਦੀ ਸੀ ਕਿ ਜੇ ਇਹ ਮੁੰਡਾ ਦੂਜੇ ਮੁੰਡੇ ਨਾਲ ਉਹਦੇ ਵਿਆਹ ਤੋਂ ਬਾਅਦ ਆਉਂਦਾ, ਮੇਰਾ ਕੀ ਹਾਲ ਹੁੰਦਾ। ਮੈਂ ਤਾਂ ਜਿਊਂਦੀ ਮਰ ਜਾਂਦੀ। ਸੁਣ-ਸੁਣ ਦਿਉਲ ਨੂੰ ਵੀ ਆਪਣੀ ਜ਼ਿੰਦਗੀ 'ਚੋਂ ਵੀ, ਏਸੇ ਤਰ੍ਹਾਂ ਦਾ ਅਲੋਕਾਰ, ਹੋਰ ਕਾਫ਼ੀ ਕੁਝ ਯਾਦ ਆਇਆ।

"ਭਾਈ ਸਾਹਿਬ, ਜ਼ਿੰਦਗੀ 'ਚ ਏਸ ਤਰ੍ਹਾਂ ਦਾ ਕੁਝ ਨਾ ਕੁਝ ਹੁੰਦਾ ਹੀ ਰਹਿੰਦੈ। ਜੇ

ਨਾ ਹੁੰਦਾ, ਤਾਂ ਏਨੀਆਂ ਕਿਤਾਬਾਂ ਕਿਵੇਂ ਲਿਖੀਆਂ ਜਾਂਦੀਆਂ,' ਬੱਗੇ ਨੇ ਤੱਤ ਕਢਿਆ ਤੇ ਇਹ ਬਹਿਸ ਮੁਕਾਣੀ ਚਾਹੀ।

ਸ਼ਕੁੰਤਲਾ ਨੂੰ ਕੋਈ ਕੰਮ ਯਾਦ ਆਇਆ। ਉਹ ਉਠੀ ਤੇ ਅੰਦਰ ਚਲੀ ਗਈ। ਦਿਉਲ ਨੂੰ ਉਹਨਾਂ ਹੋਰਨਾਂ ਚਿੱਠੀਆਂ ਦਾ ਖ਼ਿਆਲ ਆਇਆ, ਜਿਹੜੀਆਂ ਉਹਨੇ ਕਾਰ 'ਚ ਪੜ੍ਹੀਆਂ ਸਨ। ਉਹਨੇ ਬਲਕਾਰ ਸਿੰਘ ਵਾਲੀ ਚਿੱਠੀ ਬੱਗੇ ਨੂੰ ਫੜਾਈ।

ਬੱਗੇ ਨੇ ਗਲੋਂ-ਲਮਕਦੀ ਐਨਕ ਨੱਕ 'ਤੇ ਰਖੀ ਤੇ ਚਿੱਠੀ ਪੜ੍ਹ ਲਈ। ਪੜ੍ਹ ਕੇ ਕਹਿਣ ਲਗਾ,

"ਭਾਈ ਸਾਹਿਬ, ਏਸ ਬਲਕਾਰ ਸਿੰਘ ਦਾ ਸੁਝਾਅ ਤਾਂ ਚੰਗਾ ਜੇ। ਗੁਮਨਾਮ ਸ਼ਹੀਦਾਂ ਦਾ ਦਰਜਾ ਨਾਮੀ ਸ਼ਹੀਦਾਂ ਨਾਲੋਂ ਘਟ ਨਹੀਂ। ਥਾਂ ਉਹਨਾਂ ਦੀ ਵੀ ਹੋਣੀ ਚਾਹੀਦੀ ਏ।"

"ਪਰ ਨਕਸ਼ ਤੇ ਆਕਾਰ ਉਹਨਾਂ ਦੇ ਕਿਥੋਂ ਲੱਭਾਂਗੇ?"

"ਉਹ ਵੀ ਲਭ ਜਾਣਗੇ...।"

ਬੱਗੇ ਨੇ ਐਨਕ ਲਟਕ ਜਾਣ ਦਿਤੀ ਤੇ ਲਟਕ ਗਿਆ ਹੋਇਆ ਸ਼ਾਲ ਮੋਢੇ 'ਤੇ ਪਾ ਲਿਆ। ਉਹਨੇ ਕਸ਼ਮੀਰੀ ਰਫਲ ਦਾ ਕੁੜਤਾ ਪਾਜਾਮਾ ਪਾਇਆ ਹੋਇਆ ਸੀ। ਨਿੱਘਾ ਲਗ ਰਿਹਾ ਸੀ।

"ਮੁਸ਼ਕਿਲ ਨਹੀਂ", ਉਸ ਆਖਿਆ, "ਕਿਸੇ ਕਲਾਕਾਰ ਨੂੰ ਫੜਾਂਗੇ। ਉਹਨੂੰ ਕਹਾਂਗੇ, ਭਾਈ, ਹਰ ਲਹਿਰ ਦੀ ਕੋਈ ਕਲਾਮਈ ਮੂਰਤ ਜਾਂ ਮੂਰਤੀ ਬਣਾ। ਉਹਦੇ ਹੇਠ ਗੁਮਨਾਮ ਸ਼ਹੀਦਾਂ ਦਾ ਵੇਰਵਾ ਦੇ ਦਿਆਂਗੇ। ਸੰਖੇਪ ਜਿਹਾ। ਬੁੱਤ ਲਈ ਕਿਸੇ ਬੁੱਤਕਾਰ ਨੂੰ ਫੜਾਂਗੇ ਤੇ ਮੂਰਤ ਲਈ ਕਿਸੇ ਚਿਤਰਕਾਰ ਨੂੰ।"

"ਏਸ ਤਰ੍ਹਾਂ ਮਸਲਾ ਤਾਂ ਹਲ ਹੋ ਸਕਦੈ", ਦਿਉਲ ਦੀ ਕੁਝ-ਕੁਝ ਤਸੱਲੀ ਹੋਈ, "ਪਰ ਕਲਾਕਾਰਾਂ ਨੂੰ ਸਾਰਾ ਵੇਰਵਾ ਦੇਣਾ ਪਏਗਾ। ਇਹ ਕੰਮ ਕਿਦ੍ਹੇ ਜ਼ਿੰਮੇ ਲਾਈਏ?"

"ਕਿਸੇ ਇਕ ਦੇ ਨਹੀਂ। ਭਾਈ ਸਾਹਿਬ, ਇਹ ਤੁਸੀਂ ਮੇਰੇ 'ਤੇ ਛੱਡੋ। ਮੈਂ ਖੋਜਕਾਰ ਵੀ ਲੱਭ ਲਾਂਗਾ ਤੇ ਕਲਾਕਾਰ ਵੀ। ਤੁਹਾਡੇ ਵਾਪਸ ਜਾਣ ਤਕ ਇਹ ਕੰਮ ਵੀ ਨਿਪਟਾ ਲਾਂਗੇ।"

"ਕਲਾਕਾਰਾਂ ਨੂੰ ਬੇਸ਼ੱਕ *ਕਮਿਸ਼ਨ* ਕਰ ਦਿਓ," ਦਿਉਲ ਉਤਸ਼ਾਹਿਆ ਗਿਆ।

"ਨਹੀਂ *ਕਮਿਸ਼ਨ* ਰਲ ਕੇ ਹੀ ਕਰਾਂਗੇ। ਪਹਿਲੋਂ ਲਭ ਤਾਂ ਲਈਏ ਉਹਨਾਂ ਨੂੰ।"

ਬੱਗੇ ਨੇ ਵੇਖਿਆ, ਦਿਉਲ ਰੋਜ਼ ਵਾਂਗ ਕਮੀਜ਼ ਪੈਂਟ ਪਾ ਕੇ ਹੀ ਆਇਆ ਸੀ। ਕੋਈ ਸਵੈਟਰ ਵੀ ਨਹੀਂ ਸੀ ਪਾਇਆ ਹੋਇਆ। ਉਹਨੂੰ ਤੌਖ਼ਲਾ ਹੋਇਆ।

"ਭਾਈ ਸਾਹਿਬ, ਠੰਢ ਤਾਂ ਨਹੀਂ ਲੱਗ ਰਹੀ?" ਉਸ ਪੁਛਿਆ। "ਸ਼ਾਲ ਮੰਗਵਾਵਾਂ ਆਪਣੇ ਵਰਗਾ ਕੋਈ? ਅੱਜ ਠੰਢੀ ਹਵਾ ਚਲ ਰਹੀ ਜੇ। ਉਪਰੋਂ ਪਹਾੜਾਂ ਤੋਂ ਆਈ ਏ। ਸ਼ਿਮਲੇ ਵਲੋਂ। ਓਥੇ ਐਤਕੀਂ ਅਗੇਤੀ ਬਰਫ਼ ਪੈ ਗਈ ਏ।"

"ਲੋੜ ਨਹੀਂ, ਬੱਗਾ ਸਾਹਿਬ, ਮੇਰੀ ਠੰਢ ਦੂਰ ਏ ਅਜੇ। ਮੇਰੇ ਲਈ ਤਾਂ ਇਹ ਹੁਨਾਲੇ ਦਾ ਮੌਸਮ ਏ। ਇਹ ਦੱਸੋ, ਅੱਜ ਫੇਰ ਤੁਸੀਂ ਘਰ ਹੀ ਬਹਿਣੈਂ?"

"ਅੱਜ ਮੇਰੀ ਛੁੱਟੀ ਏ। ਮੈਂ ਬਾਹਰ ਨਹੀਂ ਜਾਣਾ ਕਿਤੇ। ਬਾਹਰੋਂ ਏਥੇ ਸੱਦ ਲਾਂ ਭਾਵੇਂ

ਜਿਹਨੂੰ ਚਾਹਵਾਂ। ਟੈਲੀਫ਼ੂਨ ਜਿੰਨੇ ਚਾਹਵਾਂ ਕਰ ਲਾਂ। ਕਾਲਮ ਲਿਖ ਲੈਣ ਤੋਂ ਅਗਲਾ ਦਿਨ ਮੇਰਾ ਏਸ ਤਰ੍ਹਾਂ ਦਾ ਹੀ ਹੁੰਦੈ। ਢਿੱਲੇ ਢਾਲੇ ਕਪੜੇ ਪਾ ਕੇ ਘਰ ਬਹਿਨਾਂ। ਬਾਹਰ ਦੀ ਕੋਈ ਮੀਟਿੰਗ ਨਹੀਂ ਰਖਦਾ।"

"ਚੰਗਾ ਰਹਿੰਦੈ ਏਸ ਤਰ੍ਹਾਂ। ਹਰ ਰੋਜ਼ ਭੱਜੇ ਫਿਰਨਾ ਵੀ ਠੀਕ ਨਹੀਂ।"

"ਫੇਰ, ਭਾਈ ਸਾਹਿਬ, ਤੁਸੀਂ ਵੀ ਕਰ ਲੌ ਅੱਜ ਦੀ ਛੁੱਟੀ। ਏਥੇ ਰਹਿ ਜਾਉ। ਜੇ ਕਿਸੇ ਨੂੰ ਮਿਲਣਾ ਜੇ, ਉਹਨੂੰ ਏਥੇ ਹੀ ਸੱਦ ਲੈਨੇ ਹਾਂ।"

"ਮੇਰਾ ਕੀ ਏ, ਬੱਗਾ ਸਾਹਿਬ, ਮੈਂ ਤਾਂ ਕਿਤੇ ਬਹਿਣਾ ਹੀ ਹੁੰਦੈ। ਮਿਲਣਾ-ਮਿਲਾਣਾ ਹੀ ਏ ਨਾ। ਏਥੇ ਵੀ ਮਿਲ ਸਕਨਾਂ ਤੇ ਕਿਤੇ ਹੋਰ ਵੀ।...ਵੈਸੇ, ਕਲ੍ਹ ਦੇ ਮਿਲਣ-ਮਿਲਾਣ ਨਾਲ ਮੈਨੂੰ ਤਾਂ *ਡੀਪ੍ਰੈਸ਼ਨ* ਹੋ ਚਲਿਆ ਸੀ।"

"ਛੱਡੋ ਜੀ, ਏਡੇ ਚੰਗੇ ਕੰਮ ਕਰਨ ਵਾਲਿਆਂ ਨੂੰ *ਡੀਪ੍ਰੈਸ਼ਨ* ਕਿਵੇਂ ਹੋ ਸਕਦੈ।"

"ਮੈਨੂੰ ਤਾਂ ਹੋ ਚਲਿਆ ਸੀ। ਭਿੱਖੀਵਿੰਡੋਂ ਮੇਜਰ ਸਿੰਘ ਨੂੰ ਮਿਲ ਕੇ ਤੇ ਭਕਨੇ ਬਾਬਾ ਜੀ ਦੀ ਸਮਾਧੀ ਵੇਖ ਤੁਹਾਡੇ ਵਲ ਆ ਰਿਹਾ ਸਾਂ ਕਿ ਰਾਹ 'ਚ ਜੱਥੇਦਾਰ ਜੀਵਨ ਸਿੰਘ ਉਮਰਾਨੰਗਲ ਦੀਆਂ ਗੱਲਾਂ ਹੋਣ ਲਗੀਆਂ। ਅਜਾਇਬ ਸਿੰਘ ਨੇ ਉਹਨਾਂ ਦੀ ਕਹਾਣੀ ਸੁਣਾਈ। ਸ਼ੇਰ ਬੰਦੇ ਸਨ। ਬਹਾਦਰੀ ਦੀਆਂ ਕਹਾਣੀਆਂ ਤਾਂ ਮੈਂ ਹੁਣ ਦੋ ਹਫ਼ਤਿਆਂ ਤੋਂ ਸੁਣ ਰਿਹਾ ਸਾਂ, ਪਰ ਕਲ੍ਹ ਮੇਰੇ 'ਤੇ ਬੜਾ ਅਸਰ ਪਿਆ। ਜਦੋਂ ਅਜਾਇਬ ਸਿੰਘ ਨੂੰ ਅੰਮ੍ਰਿਤਸਰ ਲਾਹ ਜਾਲੰਧਰ ਦੇ ਰਾਹੇ ਪਿਆ, ਅਜੀਬ ਸੋਚਾਂ 'ਚ ਵਹਿ ਪਿਆ। ਆਪਣੇ ਆਪ ਨੂੰ ਪੁੱਛਣ ਲਗਾ, ਮੇਰੇ ਜੀਊਣ ਦਾ ਕੀ ਹੱਜ ਏ ? ਮੈਂ ਕਿਸੇ ਲਈ ਕੀ ਕੀਤੈ ? ਮੈਂ ਕਿਉਂ ਨਾ ਲਾਈ ਆਪਣੀ ਜਾਨ ਦੀ ਬਾਜ਼ੀ ? ਉਮਰ ਭਰ ਆਪਣੀ ਗ਼ਰਜ਼ ਦਾ ਤੰਦੂਰ ਹੀ ਤਾਈ ਰਖਿਆ ? ਬੱਗਾ ਸਾਹਿਬ, ਸੱਚ ਪੁੱਛੋ ਤਾਂ ਮੈਂ ਉਦਾਸ ਹੋ ਗਿਆ। ਮੈਨੂੰ ਆਪਣਾ ਆਪ ਹੇਚ ਲੱਗਣ ਲਗਾ..."

ਬੱਗੇ ਨੇ ਹਲਕਾ ਜਿਹਾ ਠਹਾਕਾ ਛਡਿਆ।

"ਭਾਈ ਸਾਹਿਬ, ਇਹ ਦੱਸੋ, ਜਾਨ ਦੀ ਬਾਜ਼ੀ ਲਾਣ ਦੀ ਲੋੜ ਕਦੋਂ ਪਈ ਸੀ ਤੁਹਾਨੂੰ ? ਇਹ ਖੇਡ ਹਰ ਵੇਲੇ ਨਹੀਂ ਖੇਡੀ ਜਾ ਸਕਦੀ। ਪਹਿਲੋਂ ਖੇਡਣ ਲਈ ਜ਼ਮੀਨ ਤਾਂ ਹੋਣੀ ਚਾਹੀਦੀ ਏ। ਪਹਿਲੋਂ ਹਾਲਾਤ ਤਾਂ ਬਣਨ। ਜਿਨ੍ਹਾਂ ਜਾਨ ਦੀ ਬਾਜ਼ੀ ਲਾਈ ਸੀ, ਉਹਨਾਂ ਲਈ ਵਕਤ ਨੇ ਮੌਕਾ ਪੈਦਾ ਕੀਤਾ। ਲੋਕ ਐਵੇਂ ਤਾਂ ਨਹੀਂ ਜਾਨ ਤਲੀ 'ਤੇ ਰੱਖੀ ਫਿਰਦੇ..."

"ਮੌਕੇ ਵਾਲੀ ਗੱਲ ਅਜਾਇਬ ਸਿੰਘ ਵੀ ਕਰਦਾ ਸੀ।"

"ਭਾਈ ਸਾਹਿਬ, ਇਹ ਜ਼ਰੂਰੀ ਏ। ਜਿਸ ਤਰ੍ਹਾਂ ਦੇ ਮੁਲਕ 'ਚ ਅਸੀਂ ਰਹਿੰਦੇ ਹਾਂ, ਓਥੇ ਮੌਕੇ ਪੈਦਾ ਹੁੰਦੇ ਹੀ ਰਹਿੰਦੇ ਨੇ। ਏਥੇ ਲੋਕ ਮਸਲੇ ਸੁਲਾਹ-ਸਫ਼ਾਈ ਜਾਂ ਕਾਨੂੰਨ ਨਾਲ ਨਹੀ, ਐਜੀਟੇਸ਼ਨ ਨਾਲ ਹਲ ਕਰਨਾ ਚਾਹੁੰਦੇ ਨੇ। ਅਸੀਂ ਸੜਕਾਂ ਰੋਕ ਦੇਨੇ ਹਾਂ। ਗੱਡੀਆਂ ਰੋਕ ਦੇਨੇ ਹਾਂ। ਬਸਾਂ ਸਾੜ ਦੇਨੇ ਹਾਂ। ਕਹਿੰਦੇ ਹਾਂ, ਸਾਡਾ ਕਿਹਾ ਮੰਨੋ, ਨਹੀਂ ਤਾਂ ਅਸੀਂ ਤੁਹਾਡੀ ਸਭ ਦੀ ਜ਼ਿੰਦਗੀ ਜਾਮ ਕਰ ਦਿਆਂਗੇ। ਇਹੋ ਜਿਹੇ ਹਾਲਾਤ 'ਚ ਜਾਨ ਦੀ ਬਾਜ਼ੀ ਖ਼ਾਹ-ਮਖ਼ਾਹ ਹੀ ਲਗ ਜਾਂਦੀ ਏ।

"ਜੀਵਨ ਸਿੰਘ ਉਮਰਾਨੰਗਲ ਨੂੰ ਜਾਨ ਦੀ ਬਾਜ਼ੀ ਕਿਉਂ ਲਾਣੀ ਪਈ ? ਏਸ ਲਈ ਕਿ ਭਿੰਡਰਾਂਵਾਲੇ ਦੇ ਨਾਮਲੇਵਾ ਉਹਨੂੰ ਆਪਣੀ ਸਿੱਖੀ ਦਾ ਪਾਠ ਪੜ੍ਹਾਣਾ ਚਾਹੁੰਦੇ ਸਨ। ਜ਼ਬਰਦਸਤੀ। ਗੋਲੀ ਦੇ ਜ਼ੋਰ ਨਾਲ। ਜੀਵਨ ਸਿੰਘ ਉਹਨਾਂ ਤੋਂ ਪੜ੍ਹ-ਪੁਖ਼ਤਾ ਸਿੱਖ ਸਨ। ਉਹਨਾਂ ਨਾ ਪੜ੍ਹਿਆ ਇਹ ਪਾਠ। ਪੁੱਤਰ ਦੀ ਜਾਨ ਗੁਆਈ। ਆਪਣੀ ਵੀ ਦਾਅ 'ਤੇ ਲਾਈ ਰੱਖੀ। ਪਰ ਉਹ ਲੱਗੀ ਰਹੀ, ਗਈ ਨਾ। ਹਾਲਾਤ ਬਦਲ ਗਏ। ਹੁਣ ਜਾਨ ਉਹਨਾਂ ਦੀ ਲੱਗ ਗਈ, ਜਿਹੜੇ ਜੀਵਨ ਸਿੰਘ ਦੀ ਜਾਨ ਲੈਣਾ ਚਾਹੁੰਦੇ ਸਨ। ਤੁਸੀਂ, ਭਾਈ ਸਾਹਿਬ, ਐਵੇਂ ਕਿਉਂ ਪਏ ਝੂਰੋ। ਚੰਗੇ ਕੰਮ ਨਿਕਲੇ ਹੋ। ਉਹ ਕਰੋ। ਤ੍ਰਿਪਤ ਮਹਿਸੂਸ ਕਰੋ। ਜੇ ਕਦੀ ਜਾਨ ਦੀ ਬਾਜ਼ੀ ਲਾਣ ਦਾ ਸਮਾ ਆਇਆ ਤਾਂ ਲਾ ਲੈਣਾ। ਪਰ ਹਾਲ ਦੀ ਘੜੀ ਤਾਂ ਬੇਚੈਨ ਨਾ ਹੋਵੋ।"

ਬੱਗੇ ਦੀ ਗੱਲ ਦਿਉਲ ਦੇ ਦਿਲ ਲੱਗੀ। ਏਸੇ ਤਰ੍ਹਾਂ ਦੀ ਦਲੀਲ ਉਹਨੇ ਆਪਣੇ ਆਪ ਨੂੰ ਪਹਿਲੋਂ ਦਿਤੀ ਵੀ ਸੀ। ਉਹਨੇ ਇਹ ਬੱਗੇ ਨਾਲ ਵੀ ਸਾਂਝੀ ਕੀਤੀ,

"ਵੈਸੇ ਵੀ, ਬੱਗਾ ਸਾਹਿਬ, ਜਿਸ ਦੇਸ ਦਾ ਹੁਣ ਮੈਂ ਵਾਸੀ ਹਾਂ, ਓਥੇ ਜਾਨ ਦੀ ਬਾਜ਼ੀ ਲਾਉਣ ਦੀ ਨੌਬਤ ਹੀ ਨਹੀਂ ਆਉਂਦੀ। ਉਹ ਆਪਣੇ ਸਭ ਮਸਲੇ ਹਲ ਕਰੀ ਬੈਠੇ ਨੇ। ਜਿਹੜੇ ਅਜੇ ਹਲ ਨਹੀਂ ਵੀ ਹੋਏ, ਉਹ ਵੀ ਉਹ ਆਪਸੀ *ਡਾਇਲੌਗ* ਨਾਲ ਹਲ ਕਰ ਲੈਣਗੇ...।"

"ਓਥੇ, ਭਾਈ ਸਾਹਿਬ, ਮਨੁੱਖੀ ਜਾਨ ਦਾ ਮੁੱਲ ਏ। ਸਾਡੇ ਦੇਸ 'ਚ ਏਥੇ ਕੋਈ ਨਹੀਂ ਪੁੱਛਦਾ। ਤੁਸੀਂ ਓਥੇ ਬੰਦੇ ਵੀ ਥੋੜੇ ਹੋ। ਸਾਡੇ ਏਥੇ ਮਾਰੋ-ਮਾਰ ਏ। ਜੇ ਦੋ-ਚਾਰ ਡੁਬ ਜਾਣ, ਸੜ ਜਾਣ, ਖੱਡ 'ਚ ਜਾ ਪੈਣ ਜਾਂ ਵੱਢੇ ਜਾਣ, ਤਾਂ ਕੋਈ ਫ਼ਰਕ ਨਹੀਂ ਪੈਂਦਾ। ...ਨਹੀਂ ਫ਼ਰਕ ਤਾਂ ਪੈਂਦੈ। ਪਰਵਾਰਾਂ ਨੂੰ ਜਾਂ ਉਹਨਾਂ ਲਹਿਰਾਂ ਨੂੰ, ਜਿਨ੍ਹਾਂ ਨਾਲ ਉਹਨਾਂ ਦਾ ਸੰਬੰਧ ਹੁੰਦੈ। ਪਰ ਹਾਰੀ-ਸਾਰੀ ਨੂੰ ਨਹੀਂ ਪੈਂਦਾ।"

ਬੱਗੇ ਦਾ ਫ਼ੋਨ ਵੱਜ ਪਿਆ। ਉਹਨੇ ਕੰਨ ਨਾਲ ਲਾ ਲਿਆ। ਕੁਝ ਚਿਰ ਸੁਣ ਕੇ ਕਹਿਣ ਲੱਗਾ,

"ਠੀਕ ਏ। ਮੈਂ ਆ ਜਾਂਗਾ। ਮੈਂ ਸਨਿੱਚਰ ਨੂੰ ਚੰਡੀਗੜ੍ਹ ਹੀ ਹੋਣੈਂ। ਗਿਆਰਾਂ ਵਜੇ ਤੋਂ। ਮੇਰੀ ਮੀਟਿੰਗ ਏ। ਛੇਤੀ ਉਠ ਪਾਂਗਾ...ਬਸ ਮੈਨੂੰ ਸਟੇਜ 'ਤੇ ਨਾ ਬਿਠਾਣਾ, ਨਾ ਹੀ ਬੋਲਣ ਨੂੰ ਕਹਿਣਾ।"

"ਨਹੀਂ ਜੀ ਨਹੀਂ", ਕੁਝ ਚਿਰ ਹੋਰ ਸੁਣ ਲੈਣ ਪਿੱਛੋਂ ਉਹ ਕਹਿਣ ਲਗਾ, "ਮੈਂ ਕਿਤਾਬ ਪੜ੍ਹੀ ਹੀ ਨਹੀਂ ਹੋਈ। ਕੀ ਕਹਿ ਸਕਾਂਗਾ ਉਹਦੇ ਬਾਰੇ। ਬੋਲਣ ਵਾਲੀ ਗੱਲ ਰਹਿਣ ਦਿਓ। ਹਾਜ਼ਰੀ ਜ਼ਰੂਰ ਭਰਾਂਗਾ।"

ਬੱਗੇ ਨੇ ਫ਼ੋਨ ਕੰਨ ਨਾਲੋਂ ਲਾਹ ਦਿਤਾ।

"ਚੰਡੀਗੜ੍ਹੋਂ ਫੋਨ ਸੀ", ਉਹਨੇ ਦਿਉਲ ਨੂੰ ਦਸਿਆ, "ਸਨਿੱਚਰਵਾਰ ਸ਼ਾਮੀ ਪ੍ਰੈੱਸ ਕਲੱਬ 'ਚ ਕੋਈ *ਬੁਕ ਰੀਲੀਜ਼* ਏ। ਕਿਸੇ ਨੇ ਪੰਜਾਬ ਦੀ ਪੱਤਰਕਾਰੀ 'ਤੇ ਕੋਈ ਕਿਤਾਬ ਲਿਖੀ ਏ। ਕਹਿੰਦੇ ਨੇ, ਆਉ ਵੀ ਤੇ ਬੋਲੋ ਵੀ।"

"ਉਚੇਚੇ ਜਾਉਗੇ ਏਸ ਕੰਮ ਲਈ ?"

"ਉਚੇਚਾ ਨਹੀਂ ਜਾ ਰਿਹਾ। ਮੈਂ ਪਹਿਲੋਂ ਹੀ ਓਥੇ ਗਿਆ ਹੋਵਾਂਗਾ। ਕਿਸੇ ਕਮੇਟੀ ਦੀ ਮੀਟਿੰਗ ਏ। ਤੁਸੀਂ ਓਥੇ ਚੰਡੀਗੜ੍ਹ ਕਿਸੇ ਨੂੰ ਮਿਲਣਾ ਤਾਂ ਨਹੀਂ ਚਾਹੁੰਦੇ ?"

"ਮੇਰਾ ਹੋਰ ਕੰਮ ਕੀ ਏ ? ਜੇ ਕਿਸੇ ਮਤਲਬ ਦੇ ਬੰਦੇ ਨਾਲ ਮਿਲਾ ਸਕੋ ਤਾਂ ਮੈਂ ਵੀ ਚਲ ਪਾਂਗਾ। ਮੈਂ ਤਾਂ ਕਿਤੇ ਨਾ ਕਿਤੇ ਨਿਕਲਣਾ ਹੀ ਹੁੰਦੈ।"

"ਖ਼ੈਰ ਸਨਿੱਚਰਵਾਰ ਤੁਸੀਂ ਵੀ ਚੱਲੋ। ਚੰਡੀਗੜ੍ਹ ਤੁਹਾਡੇ ਮਤਲਬ ਦੇ ਬੰਦੇ ਬਹੁਤ ਨੇ। ਮੈਂ ਕਮੇਟੀ ਦੀ ਮੀਟਿੰਗ 'ਚ ਜਾਣ ਤੋਂ ਪਹਿਲਾਂ ਤੁਹਾਨੂੰ ਕਿਸੇ ਕੋਲ ਬਿਠਾ ਜਾਂਗਾ। ਸ਼ਕੁੰਤਲਾ ਨੂੰ ਵੀ ਪੁੱਛ ਲੈਨੇ ਹਾਂ। ਉਹ ਚੰਡੀਗੜ੍ਹ ਜਾਣ ਦੀ ਬੜੀ ਸ਼ੁਕੀਨ ਏ। ਓਥੇ ਉਹਦੀਆਂ ਦੋ-ਚਾਰ ਜਮਾਤਨਾਂ ਰਹਿੰਦੀਆਂ ਨੇ..."

ਬੱਗੇ ਨੇ ਵਹੁਟੀ ਨੂੰ ਆਵਾਜ਼ ਦਿਤੀ।

#

ਸ਼ਕੁੰਤਲਾ ਨੇ ਅੱਗੋਂ *ਆਈ !* ਤਾਂ ਕਿਹਾ ਸੀ, ਪਰ ਉਹ ਅਜੇ ਆਈ ਨਹੀਂ ਸੀ। ਬੱਗਾ ਕੁਝ ਚਿਰ ਉਹਦੇ ਆਉਣ ਵਾਲੇ ਬੂਹੇ ਵਲ ਵੇਖਦਾ ਰਿਹਾ। ਫੇਰ ਉਹਨੇ ਆਪਣੇ ਮਹਿਮਾਨ ਵਲ ਮੂੰਹ ਕੀਤਾ।

"ਭਾਈ ਸਾਹਿਬ, ਮੇਰੀ ਅਜੇ ਐਜੀਟੇਸ਼ਨ ਵਾਲੀ ਗੱਲ ਮੁੱਕੀ ਨਹੀਂ ਸੀ", ਬੱਗਾ ਪਿਛਾਂਹ ਜਾਣ ਲਗਾ, "ਕਾਫ਼ੀ ਕੁਝ ਰਹਿ ਗਿਐ ਕਹਿਣ ਵਾਲਾ। ਇਹ ਜਿਹੜੀ ਸਾਡੀ *ਅਪ੍ਰੋਚ* ਏ, ਮੈਨੂੰ ਲਗਦੈ, ਇਹਦੇ ਪਿੱਛੇ ਅੰਗ੍ਰੇਜ਼ ਨੇ। ਉਹ ਜਦੋਂ ਏਥੇ ਹੁੰਦੇ ਸਨ, ਸਾਨੂੰ ਇਹ ਅਪਣਾਨੀ ਪੈਂਦੀ ਸੀ। ਹੁਣ ਉਹ ਤਾ ਚਲੇ ਗਏ ਨੇ, ਪਰ *ਅਪ੍ਰੋਚ* ਏਥੇ ਹੀ ਰਹਿ ਗਈ ਏ। ਜਦੋਂ ਉਹ ਏਥੇ ਹਾਕਮ ਸਨ, ਅਸੀਂ ਹੜਤਾਲਾਂ ਕਰਦੇ ਸਾਂ। ਧਰਨੇ ਮਾਰਦੇ ਸਾਂ। ਮੋਰਚੇ ਲਾਂਦੇ ਸਾਂ। ਜੇਲ੍ਹਾਂ ਭਰਦੇ ਸਾਂ। ਏਸ ਕਰਕੇ ਕਿ ਓਦੋਂ ਹੋਰ ਕਿਸੇ ਤਰ੍ਹਾਂ ਸਾਡੀ ਸੁਣਵਾਈ ਨਹੀਂ ਸੀ ਹੁੰਦੀ। ਕਾਨੂੰਨ ਅੰਗ੍ਰੇਜ਼ਾਂ ਦਾ ਪੱਖ ਪੂਰਦਾ ਸੀ। ਕੋਰਟ-ਕਚਹਿਰੀਆਂ ਉਹਨਾਂ ਦੀਆਂ ਬਾਂਦੀਆਂ ਸਨ। ਸਾਡੇ ਕੋਲ ਹੋਰ ਕੋਈ ਤਰੀਕਾ ਹੀ ਨਹੀਂ ਸੀ ਹੁੰਦਾ..."
ਦਿਉਲ ਅੱਗੇ ਉੜ੍ਹ ਧਿਆਨ ਨਾਲ ਸੁਣਨ ਲਗਾ।

"ਓਦੋਂ ਸਾਡੀ ਏਸ ਐਜੀਟੇਸ਼ਨ ਦਾ ਅਗਨ-ਬਾਣ ਹੁੰਦਾ ਸੀ, ਮਰਨ-ਵਰਤ। ਜਦੋਂ ਕੋਈ ਔਖੀ ਗੱਲ ਮੰਨਵਾਣੀ ਹੁੰਦੀ, ਅਸੀਂ ਭੁੱਖ ਹੜਤਾਲ ਕਰ ਦੇਂਦੇ। ਓਨਾ ਚਿਰ ਅੰਨ ਅੰਦਰ ਨਾ ਜਾਣ ਦੇਂਦੇ, ਜਿੰਨਾ ਚਿਰ ਮੰਗ ਨਾ ਮੰਨੀ ਜਾਂਦੀ। ਭਾਵੇਂ ਅੱਲਾ ਨੂੰ ਪਿਆਰੇ ਹੋ ਜਾਂਦੇ। ਅਸੀਂ ਜੇਲ੍ਹਾਂ 'ਚ ਵੀ ਛੋਟੀਆਂ ਮੋਟੀਆਂ ਮੰਗਾਂ ਮੰਨਵਾਣ ਲਈ ਮਰਨ ਵਰਤ ਰਖ ਲੈਂਦੇ ਸਾਂ। ਪਰ ਹੁਣ ਅੰਗ੍ਰੇਜ਼ ਚਲੇ ਗਏ ਨੇ, ਪਰ ਅਸੀਂ ਆਪਣੇ ਤਰਕਸ਼ 'ਚੋਂ ਇਹ ਅਗਣ-ਬਾਨ ਨਹੀਂ ਕਢਿਆ। ਉਹਨੂੰ ਅੱਜ ਤਕ, ਮੌਕੇ ਬੇ-ਮੌਕੇ, ਚਿੱਲੇ ਚੜ੍ਹਾਈ ਰਖਦੇ ਹਾਂ...।"

"ਮੈਂ ਅਜਕਲ ਤਾਂ ਇਹ ਬਾਣ ਚਲਦਿਆਂ ਕੋਈ ਵੇਖਿਆ ਨਹੀਂ।"

"ਅਜਕਲ ਕੁਝ ਘਟ ਚਲਦੈ, ਪਰ ਪਹਿਲੋਂ ਬੜਾ ਚਲਿਐ। ਮੈਨੂੰ ਤਿੰਨ ਮਸ਼ਹੂਰ ਮਰਨ-ਵਰਤ ਅਜੇ ਤਕ ਯਾਦ ਨੇ। ਇਕ ਮਰਨ-ਵਰਤ ਦੇਸ ਦੀ ਤਕਸੀਮ ਤੋਂ ਇਕਦਮ ਬਾਅਦ

ਅਕਾਲੀ ਲੀਡਰ ਮਾਸਟਰ ਤਾਰਾ ਸਿੰਘ ਨੇ ਸਿੱਖ ਸੂਬੇ ਲਈ ਰਖਿਆ। ਜਦ ਅਖ਼ੀਰੀ ਦਮ ਹੋਇਆ, ਉਹਨਾਂ ਜੂਸ ਦਾ ਗਲਾਸ ਪੀ ਲਿਆ ਤੇ ਵਰਤ ਤੋੜ ਦਿਤਾ। ਇਕ ਮਰਨ-ਵਰਤ ਸੰਤ ਫ਼ਤਿਹ ਸਿੰਘ ਨੇ ਰਖਿਆ। ਪੰਜਾਬੀ ਸੂਬੇ ਲਈ। ਦਰਬਾਰ ਸਾਹਿਬ 'ਚ ਉਹਨਾਂ ਅਗਨੀ-ਕੁੰਡ ਵੀ ਤਿਆਰ ਕਰਵਾ ਲਿਆ। ਫੇਰ ਉਹਨਾਂ ਨੇ ਵੀ ਜੂਸ ਦਾ ਗਲਾਸ ਪੀ ਲਿਆ ਤੇ ਜਿਊਂਦੇ ਰਹੇ। ਤੀਜਾ ਮਰਨ-ਵਰਤ ਸੀ ਦਰਸ਼ਨ ਸਿੰਘ ਫੇਰੂਮਾਨ ਦਾ। ਉਹਨੇ ਕਿਹਾ, ਚੰਡੀਗੜ੍ਹ ਪੰਜਾਬ ਨੂੰ ਦਿਓ, ਨਹੀਂ ਤਾਂ ਮੈਂ ਭੁੱਖਾ ਮਰ ਜਾਂਗਾ। ਫੇਰੂਮਾਨ ਅੱਸੀ ਦਿਨ ਭੁੱਖੇ ਰਹੇ। ਉਹਨਾਂ ਨੂੰ ਕਈ ਬਹਾਨੀਂ ਜੂਸ ਦਾ ਗਲਾਸ ਪੇਸ਼ ਕੀਤਾ ਗਿਆ, ਪਰ ਉਹਨਾਂ ਨਾ ਪੀਤਾ ਤੇ ਅਖ਼ੀਰ ਸਰੀਰ ਤਿਆਗ ਗਏ..."

ਬੱਗੇ ਨੇ ਆਪਣੀ ਗੱਲ ਰੋਕ ਦਿਤੀ, ਨਜ਼ਰ ਆਪਣੇ ਮਹਿਮਾਨ 'ਤੇ ਗੱਡੀ ਤੇ ਪੁਛਿਆ,

"ਭਾਈ ਸਾਹਿਬ, ਇਹ ਦੱਸੋ, ਜੇ ਮੈਂ ਕਹਾਂ ਕਿ ਤੁਸੀਂ ਇਹਨਾਂ ਤਿੰਨ ਮਰਨ-ਵਰਤੀ ਹਸਤੀਆਂ ਨੂੰ ਆਪਣੀ ਗੈਲਰੀ 'ਚ ਰਖੋ, ਤਾਂ ਰਖ ਲਵੋਗੇ ਨੇ ?"

"ਸੋਚਣ ਵਾਲੀ ਗੱਲ ਏ। ਜਿਥੋਂ ਤਕ ਮੈਨੂੰ ਯਾਦ ਏ, ਮਾਸਟਰ ਤਾਰਾ ਸਿੰਘ ਆਪਣੀ ਉਮਰ ਭੋਗ ਕੇ ਗਏ ਸਨ। ਹੈ ਨਾ ?"

"ਮਾਸਟਰ ਜੀ ਸੰਨ ਸਤਾਠ 'ਚ ਪੂਰੇ ਹੋਏ ਸਨ। ਓਸ ਸਾਲ ਪੰਜਾਬੀ ਸੂਬਾ ਬਣ ਤਾ ਗਿਆ ਸੀ, ਪਰ ਮਾਸਟਰ ਜੀ ਦੇ ਹੁੰਦਿਆਂ ਨਹੀਂ ਸੀ ਬਣਿਆ।"

"ਸੋ, ਉਹਨਾਂ ਦੀ ਥਾਂ ਤਾਂ ਨਹੀਂ ਬਣਦੀ। ਸੰਤ ਲੌਂਗੋਵਾਲ..."

"ਉਹ ਪੰਜਾਬੀ ਸੂਬੇ ਦੇ ਐਲਾਨ ਤੋਂ ਪਿਛੋਂ ਅੱਤਵਾਦੀਆਂ ਦੀ ਗੋਲੀ ਦਾ ਸ਼ਿਕਾਰ ਹੋਏ। ਗੁਰਦਵਾਰੇ 'ਚ। ਓਸ ਸਮੇਂ, ਜਦੋਂ ਉਹ ਮੱਥਾ ਟੇਕ ਰਹੇ ਸਨ।"

"ਬੱਗਾ ਸਾਹਿਬ, ਮੇਰੀ ਜਾਚੇ ਉਹਨਾਂ ਤਾਂ ਸ਼ਹੀਦੀ ਪਾਈ। ਭਾਵੇਂ ਉਹਨੇ ਜੂਸ ਪੀ ਲਿਆ, ਉਹ ਪੰਜਾਬੀ ਸੂਬੇ ਲਈ ਲੜਦੇ ਰਹੇ ਤੇ ਅਖ਼ੀਰ ਉਹਨਾਂ ਉਹ ਹਾਸਿਲ ਕਰ ਲਿਆ। ਤੇ ਫੇਰ ਅੱਤਵਾਦੀਆਂ ਦੀ ਗੋਲੀ ਦਾ ਸ਼ਿਕਾਰ ਹੋਏ। ਉਹਨਾਂ ਨੂੰ ਗੈਲਰੀ 'ਚ ਰਖਣ ਬਾਰੇ ਸੋਚਿਆ ਜਾ ਸਕਦੈ। ਜਿਥੋਂ ਤਕ ਦਰਸ਼ਨ ਸਿੰਘ ਫੇਰੂਮਾਨ ਦਾ ਸਵਾਲ ਏ, ਉਹ ਬੜੇ ਹੱਠੀ ਸਨ। ਬਚਨ ਪਾਲਣ ਵਾਲੇ ਸਨ। ਪਿੱਛੇ ਨਹੀਂ ਸਨ ਹਟੇ। ਯੋਧੇ ਸਨ । ਪਰ ਜੇ ਉਹ ਆਦਰਸ਼ ਵੇਖੀਏ, ਜਿਸ ਲਈ ਉਹਨਾਂ ਜਾਨ ਦਿਤੀ, ਤਾਂ ਉਹ ਕੋਈ ਖ਼ਾਸ ਨਹੀਂ ਲਗਦੇ। ਬੰਦੇ ਦਾ ਆਦਰਸ਼ ਵੀ ਤਾ ਵਡਾ ਹੋਣਾ ਚਾਹੀਦੈ।"

"ਨਹੀਂ, ਭਾਈ ਸਾਹਿਬ, ਉਹਨਾਂ ਦਾ ਆਦਰਸ਼ ਛੋਟਾ ਨਹੀਂ ਸੀ। ਪੰਜਾਬੀ ਸੂਬਾ ਮਿਲਿਆ ਤਾਂ ਸੀ, ਪਰ ਉਹਦੀ ਇਕ ਬਾਂਹ ਨਹੀਂ ਸੀ ਹੈਗੀ। ਚੰਡੀਗੜ੍ਹ। ਫੇਰੂਮਾਨ ਨੇ ਏਸੇ ਬਾਂਹ ਲਈ ਸ਼ਹੀਦੀ ਪਾਈ। ਉਹ ਵੀ ਪੰਜਾਬੀ ਸੂਬੇ ਦੇ ਹੀ ਸ਼ਹੀਦ ਸਨ।"

"ਤਾਂ ਤੇ ਥਾਂ ਉਹਨਾਂ ਦੀ ਹੋ ਗਈ।"

"ਮੈਂ ਤਾਂ, ਭਾਈ ਸਾਹਿਬ, ਸਮਝਦਾ ਹਾਂ, ਥਾਂ ਉਹਨਾਂ ਦੀ ਹੋਣੀ ਚਾਹੀਦੀ ਏ। ਜੇ ਹੋਰ ਤਰ੍ਹਾਂ ਵੇਖੀਏ, ਮੈਨੂੰ ਉਹਨਾਂ ਦਾ ਦਰਜਾ ਜੀਵਨ ਸਿੰਘ ਉਮਰਾਨੰਗਲ ਦੇ ਦਰਜੇ ਤੋਂ ਨੀਵਾਂ ਨਹੀਂ ਲਗਦਾ।"

"ਠੀਕ ਏ, ਫੇਰ ਉਹਨਾਂ ਦੀਆਂ ਤਸਵੀਰਾਂ ਵੀ ਲੈ ਲਈਏ।"

"ਉਹ ਤਾਂ ਲੈ ਹੀ ਲਾਂਗੇ। ਮਿਲ ਜਾਣਗੀਆਂ। ਮੁਸ਼ਕਿਲ ਨਹੀ।"

ਬੱਗੇ ਤੋਂ ਗੱਲ ਪੂਰੀ ਨਾ ਹੋਈ। ਉਹਦਾ ਧਿਆਨ ਕਿਸੇ ਹੋਰ ਪਾਸੇ ਚਲਾ ਗਿਆ। ਉਸ ਠੰਢਾ ਸਾਹ ਲਿਆ।

"ਕੀ ਗੱਲ ਏ, ਬੱਗਾ ਸਾਹਿਬ ?" ਦਿਉਲ ਨੇ ਪੁਛਿਆ।

"ਗੱਲ ਤਾਂ ਕੋਈ ਏਡੀ ਨਹੀਂ। ਅੱਜ ਜੀਵਨ ਸਿੰਘ ਉਮਰਾਨੰਗਲ ਦੇ ਜ਼ਿਕਰ ਨਾਲ ਮੈਨੂੰ ਆਪਣਾ ਇਕ ਦੋਸਤ ਯਾਦ ਆ ਗਿਐ। ਰਈਆ ਮੰਡੀ ਦਾ ਪਤਾ ਜੇ ?"

"ਅੰਮ੍ਰਿਤਸਰੋਂ ਆਉਂਦਿਆਂ ਮੈਂ ਉਹਦੇ ਵਿਚੋਂ ਲੰਘਿਆ ਸਾਂ ਕਲ੍ਹ।"

"ਓਸੇ ਰੱਈਆ ਮੰਡੀ 'ਚ ਇਕ ਕੁਲ-ਪਾਰਟੀ ਮੀਟਿੰਗ ਹੋਈ ਸੀ। ਜੀਵਨ ਸਿੰਘ ਉਮਰਾਨੰਗਲ ਵੀ ਓਥੇ ਸੀ ਤੇ ਮੇਰਾ ਉਹ ਦੋਸਤ ਵੀ। ਉਹ ਦੋਵੇਂ ਬੋਲੇ ਓਥੇ। ਦੋਵਾਂ ਨੇ ਆਪੋ ਆਪਣੇ ਤਰੀਕੇ ਨਾਲ ਭਿੰਡਰਾਂਵਾਲੇ ਦੇ ਚੇਲਿਆਂ ਦੀ ਸਿੱਖੀ ਦੇ ਨੁਕਤੇ ਤੋਂ ਚੰਗੀ ਝੰਡ ਲਾਹੀ। ਮੇਰਾ ਦੋਸਤ ਕਮਿਊਨਿਸਟ ਸੀ। ਉਹਨੇ ਸਿਖ ਗੁਰੂਆਂ ਦੇ ਜੀਵਨ ਦੇ ਹਵਾਲੇ ਨਾਲ ਸਿੱਧ ਕੀਤਾ ਕਿ ਭਿੰਡਰਾਂਵਾਲੇ ਦੇ ਚੇਲੇ ਸਿੱਖ ਮੂਲੋਂ ਨਹੀਂ ਸਨ, ਭਾਵੇਂ ਦਾਹਵਾ ਉਹ ਇਹ ਕਰਦੇ ਸਨ ਕਿ ਉਹਨਾਂ ਜਿਹਾ ਸਿਖ ਹੋਰ ਕੋਈ ਨਹੀਂ ਸੀ। ਮੈਂ ਆਪ ਏਸ ਜਲਸੇ 'ਚ ਸਾਂ। ਜਲਸੇ ਤੋਂ ਬਾਅਦ ਮੇਰਾ ਇਹ ਦੋਸਤ ਮੇਰੇ ਨਾਲ ਹੀ ਵਾਪਸ ਜਾਲੰਧਰ ਆਇਆ ਸੀ। ਓਸ ਪਿੱਛੋਂ ਜੀਵਨ ਸਿੰਘ ਉਮਰਾਨੰਗਲ ਤਾਂ ਸਹੀ-ਸਲਾਮਤ ਰਿਹਾ, ਪਰ ਮੇਰਾ ਦੋਸਤ ਸ਼ਹੀਦੀ ਪਾ ਗਿਆ।"

"ਕੀ ਨਾਂ ਸੀ ਤੁਹਾਡੇ ਏਸ ਦੋਸਤ ਦਾ ?"

"ਦਰਸ਼ਨ ਸਿੰਘ ਕੈਨੇਡੀਅਨ।"

"ਨਾਂ ਤਾਂ ਸੁਣਿਆ ਹੋਇਐ। ਸਾਡੇ ਦੁਆਬੇ ਦਾ ਹੀ ਸੀ ਨਾ ?"

"ਮਾਹਲਪੁਰ ਕੋਲ ਇਕ ਛੋਟਾ ਜਿਹਾ ਪਿੰਡ ਏ, ਲੰਗੇਰੀ। ਓਥੋਂ ਦਾ ਸੀ ਉਹ। ਉਹ ਮੇਰਾ ਦੋਸਤ ਸੀ, ਪਰ ਅਸੀਂ ਸਿਆਸੀ ਹਮ-ਖ਼ਿਆਲ ਨਹੀਂ ਸਾਂ। ਮੈਂ ਕਮਿਊਨਿਸਟ ਪਾਰਟੀ ਦੀ ਹਿਮਾਇਤ ਨਹੀਂ ਸਾਂ ਕਰਦਾ, ਪਰ ਉਹਨੇ ਆਪਣੀ ਜਾਨ ਪਾਰਟੀ ਨੂੰ ਅਰਪੀ ਹੋਈ ਸੀ। ਬੰਦਾ ਉਹ ਆਪਣੇ ਬੂਹੇ ਬਾਰੀਆਂ ਖੋਲ੍ਹ ਕੇ ਰਖਦਾ ਸੀ। ਹਵਾ ਤੇ ਰੋਸ਼ਨੀ ਜਿਧਰੋਂ ਵੀ ਆਵੇ, ਆਉਣ ਦੇਂਦਾ ਸੀ। ਕੱਟੜਪੰਥੀ ਨਹੀਂ ਸੀ ਉਹ। ਹਰ ਵੇਲੇ ਮਾੜਾ ਜਿਹਾ ਮੁਸਕਰਾਂਦਾ ਰਹਿੰਦਾ ਸੀ। ਬਾਦਾਮੀ ਫਰੇਮ ਵਾਲੀਆਂ ਉਹਦੀਆਂ ਐਨਕਾਂ 'ਚੋਂ ਉਹਦੀਆਂ ਛੋਟੀਆਂ ਛੋਟੀਆਂ ਅੱਖਾਂ ਟਿਮਕਦੀਆਂ ਰਹਿੰਦੀਆਂ ਸਨ। ਮਿਲਾਪੜਾ ਸੀ ਬੜਾ। ਬੋਲ ਦਾ ਮਿੱਠਾ ਸੀ। ਬੜੀ ਮਾਨਤਾ ਹੁੰਦੀ ਸੀ ਉਹਦੀ। ਤਿੰਨ ਵਾਰੀ ਪੰਜਾਬ ਅਸੰਬਲੀ ਦਾ ਮੈਂਬਰ ਚੁਣਿਆ ਗਿਆ...ਮੈਂ ਉਹਨੂੰ ਕਹਿੰਦਾ ਹੁੰਦਾ ਸਾਂ, ਯਾਰ, ਸਾਰੇ ਕਮਿਊਨਿਸਟ ਤੇਰੇ ਵਰਗੇ ਕਿਉਂ ਨਹੀਂ ਹੁੰਦੇ। ਉਹ ਸੁਣ ਕੇ ਹੱਸ ਛਡਦਾ ਸੀ...।"

"ਅਖੀਰ, ਹੋਇਆ ਕੀ ?"

"ਅੱਤਵਾਦੀਆਂ ਨੇ ਉਹਨੂੰ ਮਾਰ ਮੁਕਾਇਆ। ਏਸ ਰੱਈਆ ਮੰਡੀ ਵਾਲੀ ਤਕਰੀਰ ਪਿੱਛੋਂ।"

"ਉਹ ਆਪਣਾ ਧਿਆਨ ਨਹੀਂ ਸੀ ਰਖਦਾ ?" ਮੇਜਰ ਸਿੰਘ ਨੇ ਤਾਂ ਪੂਰੀ ਮੋਰਚਾਬੰਦੀ ਕੀਤੀ ਹੋਈ ਸੀ।

"ਨਹੀਂ। ਸੋਚਦਾ ਸੀ, ਮੈਨੂੰ ਧਿਆਨ ਰੱਖਣ ਦੀ ਕੀ ਲੋੜ ਏ। ਮੈਂ ਕਿਹੜਾ ਏਡਾ ਵਡਾ ਲੀਡਰ ਹਾਂ। ਸਮਝਦਾ ਸੀ, ਉਹ ਅੱਤਵਾਦੀਆਂ ਦੀ ਕਿਸੇ ਗਿਣਤੀ ਵਿਚ ਨਹੀਂ ਸੀ ਆਉਂਦਾ। ਉਹ ਕਿਉਂ ਆਪਣੀਆਂ ਗੋਲੀਆਂ ਉਹਦੇ 'ਤੇ ਠੰਢੀਆਂ ਕਰਨ ਲਗੇ। ਉਹ ਹਨੇਰੇ ਸਵੇਰੇ ਸਾਈਕਲ ਫੜ ਆਪਣੇ ਪਿੰਡ ਨੂੰ ਨਿਕਲ ਪੈਂਦਾ ਸੀ...

"ਉਹਨੂੰ ਐਵੇਂ ਉਹਦਾ ਭਰਮ ਸੀ। ਅੱਤਵਾਦੀਆਂ ਨੇ ਉਹਦਾ ਨੰਬਰ ਲਾਇਆ ਹੋਇਆ ਸੀ। ਸਦਾ ਮੌਕੇ ਦੀ ਤਲਾਸ਼ 'ਚ ਰਹਿੰਦੇ ਸਨ। ਓਸ ਤਰਕਾਲੀਂ ਵੀ ਕੈਨੇਡੀਅਨ ਨੇ ਆਪਣਾ ਸਾਈਕਲ ਚੁਕਿਆ ਤੇ ਆਪਣੇ ਪਿੰਡ ਨੂੰ ਹੋ ਪਿਆ। ਅੱਤਵਾਦੀ ਰਾਹ 'ਚ ਸ਼ਹਿ ਲਾਈ ਬੈਠੇ ਸਨ। ਉਹਨਾਂ ਇਕ ਨਹੀਂ, ਛੇ ਗੋਲੀਆਂ ਛੱਡੀਆਂ ਤੇ ਮੇਰੇ ਯਾਰ ਨੂੰ ਢੇਰ ਕਰ ਦਿਤਾ। ਅਠਾਹਠ ਸਾਲਾਂ ਦਾ ਸੀ ਓਦੋਂ। ਚਾਰ ਸਾਲ ਬੀਮਾਰ ਰਿਹਾ ਸੀ ਤੇ ਠੀਕ ਹੋਣ 'ਤੇ ਹੁਣੇ ਹੁਣੇ ਫੇਰ ਸਰਗਰਮ ਹੋਇਆ ਸੀ...।"

ਬੱਗੇ ਦੀਆਂ ਅੱਖਾਂ ਸਿੱਲ ਗਈਆਂ।

"ਉਹ ਕਨੇਡਾ ਹੋਇਆ ਸੀ ?" ਦਿਉਲ ਨੇ ਪੁਛਿਆ।

"ਕਨੇਡਾ ਹੋਇਆ ਨਹੀਂ, ਕਨੇਡਾ ਹੋ ਕੇ ਆਇਆ ਸੀ। ਓਥੇ ਰਹਿ ਕੇ। ਅਠਾਰਾਂ ਵਰ੍ਹਿਆਂ ਦੀ ਉਮਰ 'ਚ ਰੋਜ਼ੀ ਰੋਟੀ ਦੀ ਤਲਾਸ਼ 'ਚ ਕੈਨਡਾ ਪਹੁੰਚਿਆ। ਓਥੇ ਜਾ ਕੇ ਕਮਿਊਨਿਸਟਾਂ 'ਚ ਜਾ ਰਲਿਆ। ਕਨੇਡਾ ਦੀ ਸਭ ਤੋਂ ਵਡੀ ਟ੍ਰੇਡ ਯੂਨੀਅਨ, *ਇੰਟਰਨੈਸ਼ਨਲ ਵੁਡ ਵਰਕਰਜ਼ ਯੂਨੀਅਨ* ਦਾ ਸੈਕਟਰੀ ਲਗਾ ਰਿਹਾ। ਫੇਰ ਜਦੋਂ ਸਾਡਾ ਦੇਸ ਆਜ਼ਾਦ ਹੋਇਆ, ਉਹ ਵਾਪਸ ਆ ਗਿਆ। ਕਹਿੰਦਾ ਸੀ, ਮੈਂ ਹੁਣ ਆਪਣੇ ਲੋਕਾ ਦੀ ਸੇਵਾ ਕਰਾਂਗਾ। ਓਦੋਂ ਤੋਂ ਕੈਨੇਡੀਅਨ ਅਖਵਾਣ ਲਗਾ...

"ਦਿਉਲ ਸਾਹਿਬ, ਕੈਨੇਡੀਅਨ ਦੀ ਸ਼ਹੀਦੀ ਤੋਂ ਬਾਅਦ ਰੋਸ ਤੇ ਰੋਹ ਦੀ ਜਿਹੜੀ ਲਹਿਰ ਉਠ ਖਲੋਤੀ, ਉਹ ਸਮੁੰਦਰੀ ਛੱਲਾਂ ਤੋਂ ਵੀ ਉਚੀ ਸੀ। ਜੇ ਉਸ ਵੇਲੇ ਅੱਤਵਾਦੀ ਲੋਕਾਂ ਨੂੰ ਲਭ ਜਾਂਦੇ ਤਾਂ ਉਹ ਉਹਨਾਂ ਨੂੰ ਕੱਚਾ ਚਬਾ ਜਾਂਦੇ। ਉਹਨਾਂ ਦੀਆਂ ਬੰਦੂਕਾਂ ਭੰਨ ਉਹਨਾਂ ਦੇ ਹਥ ਫੜਾ ਦੇਂਦੇ। ਸਾਰੇ ਇਲਾਕੇ ਨੇ ਰਲਕੇ ਉਹਦਾ ਸਸਕਾਰ ਕੀਤਾ। ਸਵੇਰ ਤੋਂ ਸ਼ਾਮ ਤਕ ਲੋਕ ਉਹਨੂੰ ਸ਼ਰਧਾ ਭੇਟ ਕਰਨ ਆਉਂਦੇ ਰਹੇ। ਟੋਲੀਆਂ ਬਣਾ ਕੇ। ਕਿਸੇ ਵੀ ਸਿਆਸੀ ਲੀਡਰ ਦੇ ਸਸਕਾਰ 'ਤੇ ਇਸ ਤਰ੍ਹਾਂ ਦੀਆਂ ਭੀੜਾਂ, ਏਸ ਤਰ੍ਹਾਂ ਦਾ ਗੁੱਸਾ, ਏਸ ਤਰ੍ਹਾਂ ਦਾ ਏਕਾ, ਏਸ ਤਰ੍ਹਾਂ ਦਾ ਠਰ੍ਹੰਮਾ ਤੇ ਏਸ ਤਰ੍ਹਾਂ ਦੀ ਦ੍ਰਿੜ੍ਹਤਾ ਨਹੀਂ ਸੀ ਦਿੱਸੀ। ਹਰ ਤਰ੍ਹਾਂ ਦੇ ਲੋਕ ਪਹੁੰਚੇ। ਕੋਈ ਸਿਆਸੀ ਫ਼ਰਕ ਨਹੀਂ ਸੀ। ਲੋਕ ਦੂਰੋਂ ਦੂਰੋਂ ਆਏ। ਸਵੇਰ ਤੋਂ ਸ਼ਾਮ ਤਕ ਤਾਂਤਾ ਲਗਾ ਰਿਹਾ..."

ਬੱਗੇ ਦੇ ਚੇਤੇ 'ਚ ਓਸ ਸਵੇਰ ਤੇ ਓਸ ਸ਼ਾਮ ਦਾ ਦ੍ਰਿੱਸ਼ ਉਘੜੇ ਹੋਏ ਸਨ। ਉਹ ਓਥੋਂ ਤਰਕਾਲੀਂ ਮੁੜਿਆ ਸੀ। ਸ਼ਕੁੰਤਲਾ ਉਹਦੇ ਨਾਲ ਸੀ।

"ਉਹ ਅਜੀਬ ਦਿਨ ਸਨ", ਉਹ ਕਹਿ ਉਠਿਆ। "ਅੱਜ ਏਥੇ ਬੈਠਿਆਂ ਉਨ੍ਹਾਂ ਦਾ ਕਿਆਸ ਨਹੀਂ ਕੀਤਾ ਜਾ ਸਕਦਾ। ਬੜੀ ਬਹਾਦਰੀ ਸੀ ਤੇ ਬੜੀ ਬੁਜ਼ਦਿਲੀ। ਬੰਦੇ ਦੀ ਪਛਾਣ ਦੇ ਦਿਨ ਸਨ। ਜੋ ਈਮਾਨ ਦੇ ਪੱਕੇ ਸਨ, ਸਿਰ 'ਤੇ ਖੱਫ਼ਣ ਬੰਨ੍ਹ ਕੇ ਨਿਕਲਦੇ ਸਨ...।"

"ਬੱਗਾ ਸਾਹਿਬ, ਮੈਨੂੰ ਇਹ ਸਮਝ ਨਹੀਂ ਆਈ, ਸੰਤ ਭਿੰਡਰਾਂਵਾਲੇ ਦੇ ਬੰਦਿਆਂ ਨੇ ਕਮਿਊਨਿਸਟਾਂ ਨਾਲ ਆਢਾ ਕਿਉਂ ਲਾਇਆ ? ਉਹਨਾਂ ਕਮਿਊਨਿਸਟਾਂ ਨਾਲ ਕੀ ਵੰਡਾਣਾ ਸੀ ? ਉਹ ਕਿਉਂ ਪਏ ਉਹਨਾਂ ਦੇ ਪਿੱਛੇ ?"

"ਏਸ ਕਰਕੇ ਕਿ ਕਮਿਊਨਿਸਟ ਈਮਾਨ ਦੇ ਪੱਕੇ ਸਨ। ਸੰਤ ਦੇ ਚੇਲੇ ਚਾਟੜਿਆਂ ਲਈ ਮੈਦਾਨ ਖ਼ਾਲੀ ਨਹੀਂ ਸਨ ਕਰਦੇ। ਉਹਨਾਂ ਆਪਣੀ ਖੇਡ ਨਾ ਛੱਡੀ। ਉਹ ਇਹਨਾਂ ਦਾ ਅੱਗਾ-ਪਿੱਛਾ ਫੋਲਦੇ ਰਹੇ। ਉਹਨਾਂ ਦਾ ਦੇਸ-ਵਿਰੋਧੀ ਹੋਣਾ, ਸਿੱਖ-ਵਿਰੋਧੀ ਹੋਣਾ, ਪ੍ਰਚਾਰਦੇ ਰਹੇ। ਖ਼ਾਲਿਸਤਾਨ-ਮੁਰਦਾਬਾਦ ਤੇ ਹਿੰਦੂ-ਸਿੱਖ ਏਕਤਾ ਜ਼ਿੰਦਾਬਾਦ ਦੇ ਨਾਅਰੇ ਲਾਉਂਦੇ ਰਹੇ। ਉਹਨਾਂ ਦਹਿਸ਼ਤਗਰਦਾਂ ਦੀ ਧੌਂਸ ਨਾ ਸਹੀ। ਦੂਜੇ ਪਾਸੇ ਅਕਾਲੀ ਲੀਡਰ ਲੁਕਦੇ ਫਿਰਦੇ ਸਨ। ਜਾਂ ਤਾਂ ਦੜ ਵੱਟੀ ਰਖਦੇ ਸਨ ਤੇ ਜਾਂ ਇਹੋ ਜਿਹੇ ਬਿਆਨ ਦੇਂਦੇ ਸਨ, ਜਿਨ੍ਹਾਂ ਨਾਲ ਅੱਤਵਾਦੀ ਸਿਆਸਤ ਨੂੰ ਹਵਾ ਮਿਲਦੀ ਸੀ। ਜੋ ਅੱਤਵਾਦੀਆਂ ਦੀ ਨਿਖੇਧੀ ਕਰਦਾ, ਉਹਨੂੰ ਉਹ ਨਾ ਬਖ਼ਸ਼ਦੇ। ਏਥੋਂ ਤਕ ਕਿ ਉਹਨਾਂ ਆਪਣੇ ਅਜਿਹੇ ਬੰਦਿਆਂ ਨੂੰ ਵੀ ਨਾ ਛਡਿਆ, ਜਿਹੜੇ ਖੁਲ੍ਹ ਕੇ ਖ਼ਾਲਿਸਤਾਨ ਦੀ ਹਿਮਾਇਤ ਨਹੀਂ ਸਨ ਕਰਦੇ।"

"ਬੜੇ ਹੂੜਮੱਤੀਏ ਸਨ ?"

"ਮੂਰਖ ਸਨ। ਧੂਤੇ ਸਨ। ਉਹਨਾਂ ਨੂੰ ਅਹਿਸਾਸ ਹੀ ਨਹੀਂ ਸੀ ਕਿ ਉਹਨਾਂ ਦੇ ਹਿਤ 'ਚ ਕੀ ਏ ਤੇ ਕੀ ਨਹੀਂ। ਉਹਨਾਂ 'ਚੋਂ ਕਈਆਂ ਦੀ ਹਵਾ ਤਾਂ ਸਰਕਾਰੀ ਏਜੰਸੀਆਂ ਬੰਨ੍ਹ ਰਹੀਆਂ ਸਨ। ਉਹ ਚਾਹੁੰਦੀਆਂ ਸਨ, ਸੰਤ-ਪੱਖੀਏ ਖ਼ਾਲਿਸਤਾਨ ਦਾ ਰੌਲਾ ਪਾਂਦੇ ਰਹਿਣ ਤਾ ਜੋ ਉਹਨਾਂ ਨੂੰ ਸਾਰੇ ਦੇਸ 'ਚ ਭੰਡਿਆ ਜਾ ਸਕੇ ਤੇ ਨਾਮਣਾ ਖਟਿਆ ਜਾ ਸਕੇ। ਉਹਨਾਂ 'ਚ ਕੁਝ ਸਿਆਣੇ ਸਨ, ਜਿਹੜੇ ਇਹਨਾਂ ਏਜੰਸੀਆਂ ਦੀਆਂ ਚਾਲਾਂ ਨੂੰ ਸਮਝਦੇ ਸਨ। ਪਰ ਜਦੋਂ ਇਹ ਸਿਆਣੇ ਖ਼ਾਲਿਸਤਾਨ ਦੀ ਮੰਗ ਦਾ ਵਿਰੋਧ ਕਰਦੇ, ਉਹਨਾਂ ਨੂੰ ਆਪਣੇ ਹੀ ਲੋਕ ਫੂੰਡ ਦੇਂਦੇ।"

"ਕਮਾਲ ਏ, ਉਹ ਕੇਂਦਰ ਦੀ ਚਾਲ ਨਾ ਸਮਝ ਸਕੇ ?"

"ਭਾਈ ਸਾਹਿਬ, ਉਹ ਹੰਕਾਰੇ ਹੋਏ ਸਨ। ਹੰਕਾਰ ਕੁਝ ਸਮਝਣ-ਸਮਝਾਉਣ ਦੀ ਗੁੰਜਾਇਸ਼ ਨਹੀਂ ਛਡਦਾ।"

"ਕਿੰਨੇ ਕੁ ਮਾਰੇ ਕਮਿਊਨਿਸਟ ਉਹਨਾਂ ?"

"ਜਿੰਨੇ ਵੀ ਢਹੇ ਚੜ੍ਹੇ। ਉਹਨਾਂ ਦਾ ਵੱਸ ਚਲਦਾ ਤਾਂ ਇਕ ਵੀ ਜਿਊਂਦਾ ਨਾ ਛਡਦੇ। ਕਈ ਸੌ ਮਾਰੇ ਉਹਨਾਂ, ਦੋਵਾਂ ਪਾਰਟੀਆਂ ਦੇ। ਉਹ ਸਭਨਾਂ ਕਮਿਊਨਿਸਟਾਂ ਨੂੰ ਇਕੋ ਨਜ਼ਰ ਨਾਲ ਵੇਖਦੇ ਸਨ। ਕਮਿਊਨਿਸਟ ਬੜਾ ਇਹਤਿਆਤ ਕਰਦੇ ਸਨ। ਉਹਨਾਂ ਨੂੰ ਲੁਕ-ਛੁਪ ਕੇ ਕੰਮ ਕਰਨ ਦਾ ਤਜਰਬਾ ਸੀ। ਮੇਰੇ ਖ਼ਿਆਲ 'ਚ ਉਹਨਾਂ

'ਚ ਤੁਹਾਡੀ ਗੈਲਰੀ ਦੇ ਉਮੀਦਵਾਰ ਬਹੁਤ ਨੇ। ਇਕ ਤਾਂ ਮੇਰਾ ਇਹ ਦੋਸਤ ਹੀ ਏ।"

"ਉਹ ਤਾਂ ਹੈ ਹੀ ਏ। ਹੋਰ ਕੌਣ ਨੇ ?"

"ਕਹੋ ਤਾਂ ਮੈਂ ਪਾਰਟੀ ਦੇ ਕਿਸੇ ਬੰਦੇ ਨੂੰ ਸੱਦ ਦੇਣੈ। ਉਹਦੇ ਤੋਂ ਪੁੱਛ ਲੈਣਾ ਸਾਰਾ ਕੁਝ।"

"ਮੇਰੇ ਕੋਲ ਸਾਰਾ ਦਿਨ ਪਿਐ। ਸੱਦ ਲੌ ਕਿਸੇ ਨੂੰ ਬੇਸ਼ਕ। ਅੱਜ ਕਮਿਊਨਿਸਟਾਂ ਵਾਲੀ ਫ਼ਾਈਲ ਪੂਰੀ ਕਰ ਲੈਨੇ ਹਾਂ।"

ਬੱਗੇ ਨੇ ਫ਼ੋਨ ਚੁਕਿਆ।

"ਕਹਿੰਦੇ ਨੇ, ਏਥੇ ਹੀ ਘੱਲ ਦਿਓ ਨੇ। ਏਥੇ ਬੜੇ ਬੰਦੇ ਨੇ। ਸਾਰਾ ਕੁਝ ਦੱਸ ਦੇਣਗੇ।"

"ਕਿੱਥੇ ਜਾਣਾ ਪਏਗਾ ?"

"ਨੇੜੇ ਹੀ। ਦੇਸ਼ਭਗਤ ਯਾਦਗਾਰ ਭਵਨ। ਤੁਸੀਂ ਅਗੇ ਓਥੋਂ ਹੋ ਆਏ ਹੋ। ਮੈਂ ਓਥੇ ਹੀ ਫ਼ੋਨ ਕੀਤਾ ਸੀ, ਕਿਸੇ ਕਾਮਰੇਡ ਦਾ ਪਤਾ ਕਰਨ ਲਈ। ਉਹ ਕਹਿਣ ਲਗੇ, ਸਾਡੇ ਕੋਲ ਬੜੇ ਕਾਮਰੇਡ ਨੇ। ਉਹ ਵੀ ਨੇ, ਜਿਨ੍ਹਾਂ ਅੱਤਵਾਦੀਆਂ ਨਾਲ ਸਿੱਧੀ ਟੱਕਰ ਲਈ ਸੀ। ਉਹ ਦਸ ਦੇਣਗੇ ਸਭ ਕੁਝ।"

"ਚਲੋ, ਓਥੇ ਹੀ ਚਲੇ ਜਾਨੇ ਹਾਂ।"

"ਪਰ ਅਜੇ ਨਹੀਂ। ਚਾਰ ਕੁ ਵਜੇ ਨਾਲ ਜਾਉ। ਓਨਾ ਚਿਰ ਮੇਰੇ ਕੋਲ ਰਹੋ। ਮੈਨੂੰ ਵੀ ਫ਼ਾਇਦਾ ਹੋਵੇ ਕੁਝ ਛੁੱਟੀ ਕਰਨ ਦਾ।"

ਬੱਗੇ ਨੇ ਮਾੜਾ ਜਿਹਾ ਹਾਸਾ ਛਡਿਆ।

ਸਾਹਮਣਿਉਂ ਸ਼ਕੁੰਤਲਾ ਦਿੱਸ ਪਈ। ਉਹਦੇ ਮਗਰ ਨੌਕਰ ਸੀ, ਜਿਨ੍ਹੇ ਵਡਾ ਸਾਰਾ ਟਰੇਅ ਚੁਕਿਆ ਹੋਇਆ ਸੀ।

"ਤੁਸੀਂ ਵੀ ਹੱਦ ਕਰਦੇ ਹੋ", ਉਹਨੇ ਪਤੀ ਨੂੰ ਝੂਠੀ ਝਿੜਕ ਦਿਤੀ, "ਗੱਲਾਂ ਨਾਲ ਹੀ ਢਿਡ ਭਰ ਦੇਣੈਂ ਤੁਸੀਂ ਭਰਾ ਜੀ ਦਾ!"

## 12

"ਏਸ ਨਾਲ ਦੇ ਕਮਰੇ 'ਚ ਬਹਿ ਜਾਓ," ਯਾਦਗਾਰ ਭਵਨ ਦੇ ਸਕੱਤਰ ਨੇ ਦਿਉਲ ਨੂੰ ਓਧਰ ਟੋਰਦਿਆਂ ਆਖਿਆ, "ਏਥੇ ਬੜੇ ਲੋਕ ਬੈਠੇ ਨੇ। ਐਵੇਂ ਵਿਘਨ ਪਏਗਾ ਜੇ। ਜਿਸ ਕਾਮਰੇਡ ਨੇ ਤੁਹਾਡਾ ਕੰਮ ਕਰਨੈਂ, ਮੈਂ ਉਹਨੂੰ ਘਲਨਾਂ ਓਧਰ।" ਸਕੱਤਰ ਕਿਸੇ ਵਾਧੂ ਗੱਲਬਾਤ 'ਚ ਨਾ ਪਿਆ।

ਦਿਉਲ ਨਾਲ ਦੇ ਕਮਰੇ 'ਚ ਵੜਿਆ। ਛੋਟਾ ਜਿਹਾ ਸੀ। ਇਕ ਮੇਜ਼ ਤੇ ਦੋ ਕੁਰਸੀਆਂ ਦੀ ਥਾਂ ਸੀ। ਕੰਧਾਂ 'ਤੇ ਬਾਬਿਆਂ ਦੀਆਂ ਛੋਟੀਆਂ ਵਡੀਆਂ, ਅਸਵਾਹਰੀਆਂ ਲਗੀਆਂ, ਤਸਵੀਰਾਂ ਸਨ। ਇਕ ਥਾਂ ਉਹਨੂੰ ਬਾਬੇ ਭਕਨੇ ਦੀ ਤਸਵੀਰ ਵੀ ਦਿੱਸੀ। ਉਸ ਵਿਚ ਬਾਬਾ ਜੀ ਪੂਰੇ ਲਿਫੇ ਹੋਏ ਸਨ। "ਅਜੇ ਬਾਬਾ ਜੀ ਦੀ ਕਹਾਣੀ ਵੀ ਸੁਣਨੀ ਏ", ਉਹਨੇ ਆਪਣੇ ਆਪ ਨੂੰ ਯਾਦ ਕਰਾਇਆ। ਤਸਵੀਰ ਦੇ ਨਾਲ ਕਰਕੇ ਕਮਰੇ ਦੀ ਇਕੋ-ਇਕ ਬਾਰੀ ਸੀ, ਜਿਸ 'ਚੋਂ ਉਹ ਖੁੱਲ੍ਹੀ ਥਾਂ ਦਿਸਦੀ ਸੀ, ਜਿੱਥੇ ਜਵੰਦ ਸਿੰਘ ਤੇ ਉਹਦੀ ਗੱਡੀ ਖੜੀ ਧੁੱਪ ਸੇਕ ਰਹੀ ਸੀ।

"ਦਿਉਲ ਸਾਹਿਬ, ਮੇਰਾ ਨਾ ਗੁਰਮੀਤ ਸਿੰਘ ਏ", ਮਗਰ-ਮਗਰ ਹੀ ਅੰਦਰ ਆ ਵੜੇ ਇਕ ਕਾਮਰੇਡ ਨੇ ਆਪਣੀ ਜਾਣ-ਪਛਾਣ ਕਰਾਈ। "ਤੁਹਾਡੀ ਪਛਾਨ ਮੈਨੂੰ ਹੈ। ਮੈਂ ਤੁਹਾਡੀ ਇੰਟਰਵਿਊ ਪੜ੍ਹੀ ਸੀ। ਨਾਲੇ ਸਾਡੇ ਸਕੱਤਰ ਨੇ ਮੈਨੂੰ ਸਾਰਾ ਕੁਝ ਦੱਸ ਦਿਤੈ।"

ਗੁਰਮੀਤ ਸਿੰਘ ਵੀ, ਆਪਣੇ ਸਕੱਤਰ ਦੀ ਰੀਸੇ, ਵਾਧੂ ਗੱਲ ਨਹੀਂ ਸੀ ਕਰਦਾ।

ਦਿਉਲ ਨੇ ਗੁਰਮੀਤ ਸਿੰਘ ਵਲ ਵੇਖਿਆ। ਉਹਦੇ ਬੁੱਲ੍ਹਾਂ 'ਤੇ ਲਿੱਸੀ ਜਿਹੀ ਮੁਸਕਰਾਹਟ ਸੀ। ਆਪ ਵੀ ਉਹ ਪਿੰਡੇ ਦਾ ਲਿੱਸਾ ਸੀ। ਮਧਰਾ ਵੀ। ਐਨਕ ਲਗੀ ਹੋਈ ਸੀ। ਸਿਰ ਘਸਿਆ ਹੋਇਆ। ਥੋੜੇ ਜਿਹੇ ਵਾਲ ਰਹਿ ਗਏ ਸਨ। ਆਵਾਜ਼ ਪਰ ਪੱਕੀ ਸੀ। ਲਹਿਜਾ ਅਡੋਲ ਸੀ। ਨਜ਼ਰ ਟੱਕ-ਲਾਉਣੀ ਸੀ, ਭਾਵੇਂ ਸੀ ਨਿੰਮ੍ਹੀ। ਬੜਾ ਭਰੋਸਾ ਲਗਦਾ ਸੀ ਉਹਨੂੰ ਆਪਣੇ ਆਪ 'ਤੇ।

"ਮੈਂ ਪਹਿਲੋਂ ਸੀ. ਪੀ. ਆਈ. 'ਚ ਹੁੰਦਾ ਸੀ ਤੇ ਫੇਰ ਸੀ. ਪੀ. ਐਮ. 'ਚ। ਅਜਕਲ ਦੋਵਾਂ ਤੋਂ ਕਿਨਾਰਾ ਕੀਤਾ ਹੋਇਐ। ਏਥੇ ਯਾਦਗਾਰ ਭਵਨ 'ਚ ਕੰਮ ਕਰਦਾਂ। ਬੜੀ ਤਸੱਲੀ ਏ", ਗੁਰਮੀਤ ਸਿੰਘ ਨੇ ਮਾੜੀ ਜਿਹੀ ਭੂਮਿਕਾ ਬੰਨ੍ਹੀ।

"ਸਕੱਤਰ ਨੇ ਮੇਰੀ ਡਿਊਟੀ ਲਾਈ ਏ", ਉਹ ਫੇਰ ਬੋਲਿਆ, "ਤੁਹਾਨੂੰ ਦੱਸਾਂ ਕਿ ਅਸੀਂ ਕਮਿਊਨਿਸਟ ਦਹਿਸ਼ਤਗਰਦਾਂ ਨਾਲ ਕਿਵੇਂ ਨਿਬੜੇ। ਇਹ ਦੌਰ ਸੰਨ ਸਤਾਸੀ ਤੇ ਓਸ ਤੋਂ ਕੁਝ ਪਹਿਲਾਂ ਤੇ ਪਿਛੋਂ ਵਾਲੇ ਸਮੇਂ ਦਾ ਏ। ਪੁਲਸ ਨੂੰ ਅਜੇ ਉਹ ਸਿਆਸੀ

ਹਿਮਾਇਤ ਨਹੀਂ ਸੀ ਜੁੜੀ, ਜਿਹੜੀ ਉਹਨੂੰ ਦਹਿਸ਼ਤਗਰਦੀ ਉਤੇ ਗ਼ਲਬਾ ਪਾਣ ਲਈ ਚਾਹੀਦੀ ਸੀ। ਦੂਜੇ ਪਾਸੇ ਅੱਤਵਾਦੀ ਜ਼ੋਰਾਂ 'ਤੇ ਸਨ। ਹਥਿਆਰ, ਪੈਸਾ, ਨਫ਼ਰੀ, ਸਭ ਕੁਝ ਉਹਨਾਂ ਕੋਲ ਹੈ ਸੀ। ਅਨਸਰ ਉਹਨਾਂ 'ਚ ਹਰ ਤਰ੍ਹਾਂ ਦੇ ਸਨ। ਸਿੱਖ ਧੂਤੇ, ਸਮੱਗਲਰ, ਚੋਰ-ਡਾਕੂ, ਕਾਤਿਲ, ਸਮਾਜ ਦੀ ਸਾਰੀ ਜੂਠ ਉਹਨਾਂ ਨਾਲ ਸੀ। ਉਹ, ਜਿੱਥੇ ਵੀ ਚਾਹੁੰਦੇ, ਵੜ੍ਹ ਸਕਦੇ ਸਨ।

"ਦੂਜੇ ਪਾਸੇ, ਅਸੀਂ ਕਮਿਊਨਿਸਟ ਵੀ ਹੱਥ ਉਤੇ ਹੱਥ ਧਰ ਕੇ ਨਹੀਂ ਸਾਂ ਬੈਠੇ ਹੋਏ। ਅਸੀਂ ਜਲਸੇ ਕਰਦੇ, ਨਾਟਕ ਖੇਡਦੇ, ਜਲੂਸ ਕਢਦੇ। ਸਾਡਾ ਨਾਅਰਾ ਹੁੰਦਾ, *ਨਾ ਹਿੰਦੂ ਰਾਜ, ਨਾ ਖਾਲਿਸਤਾਨ, ਜੁਗ-ਜੁਗ ਜੀਵੇ ਹਿੰਦੁਸਤਾਨ !* ਅਸੀਂ ਦਹਿਸ਼ਤਗਰਦਾਂ ਨੂੰ ਭੰਡਦੇ ਤੇ ਲੋਕਾਂ ਨੂੰ ਉਹਨਾਂ ਵਿਰੁਧ ਲਾਮਬੰਦ ਕਰਦੇ। ਹਥਿਆਰ ਮਾੜੇ-ਮੋਟੇ ਸਾਡੇ ਕੋਲ ਵੀ ਸਨ। ਕੁਝ ਆਪ ਖ਼ਰੀਦੇ ਹੋਏ ਤੇ ਕੁਝ ਪੁਲਸ ਪ੍ਰਸ਼ਾਸਨ ਦੇ ਦਿਤੇ ਹੋਏ। ਸਾਡੇ 'ਚੋਂ ਕੁਝ ਨੂੰ ਪੁਲਸ ਵਲੋਂ ਇਕ-ਅਧ ਅੰਗ-ਰਖਸ਼ਕ ਵੀ ਮਿਲਿਆ ਹੋਇਆ ਸੀ। ਅਸੀਂ ਅੱਤਵਾਦੀਆਂ ਨਾਲ ਟਕਰਾਂਦੇ ਹੀ ਰਹਿੰਦੇ।

"ਜਦੋਂ ਅਸੀਂ ਜਲਸਾ ਕਰਦੇ", ਗੁਰਮੀਤ ਸਿੰਘ ਓਸੇ ਸਾਹੇ ਜਾਰੀ ਰਿਹਾ, "ਅੱਤਵਾਦੀ ਸਾਨੂੰ ਪਹਿਲੋਂ ਰੋਕਣ ਦੀ ਕੋਸ਼ਿਸ਼ ਕਰਦੇ। ਜੇ ਅਸੀਂ ਨਾ ਰੁਕਦੇ ਤਾਂ ਉਹਨਾਂ ਦੀ ਕੋਸ਼ਿਸ਼ ਹੁੰਦੀ, ਅਸੀਂ ਕੋਈ ਬੰਦਸ਼ਾਂ ਮੰਨ ਲਈਏ। ਮਿਸਾਲ ਵਜੋਂ, ਇਕ ਵਾਰੀਂ ਅਸੀਂ ਛੇਹਰਟੇ ਇਕ ਜਲਸਾ ਕਰਨ ਲਗੇ—ਓਦੋਂ ਮੈਂ ਓਥੇ ਸੀ. ਪੀ. ਆਈ 'ਚ ਕੰਮ ਕਰਦਾ ਸਾਂ—ਅੱਤਵਾਦੀ ਥਾਣੇਦਾਰ ਕੋਲ ਗਏ ਤੇ ਕਹਿਣ ਲਗੇ, ਉਹਨਾਂ ਨੂੰ ਕਹੋ, ਜਲਸਾ ਨਾ ਕਰਨ। ਅਸੀਂ ਨਹੀਂ ਹੋਣ ਦਿਆਂਗੇ। ਸਾਡਾ ਜਵਾਬ ਸੀ, ਅਸੀਂ ਜਲਸਾ ਕਰਨਾ ਹੀ ਕਰਨਾ ਏ। ਅਸੀਂ ਸੀ. ਪੀ. ਐਮ. ਵਾਲਿਆਂ ਨੂੰ ਵੀ ਫ਼ੋਨ ਕਰ ਦਿਤਾ ਤੇ ਕਿਹਾ ਭਾਈ ਸਾਰੇ ਆ ਜਾਓ। ਹਥਿਆਰ ਜਿੰਨੇ ਵੀ ਹੈ ਜੇ, ਨਾਲ ਲੈ ਆਓ। ਉਹ ਵੀ ਪਹੁੰਚ ਗਏ। ਅਸੀਂ ਜਲਸਾ ਸ਼ੁਰੂ ਕਰ ਦਿਤਾ।

"ਉਹ ਦੂਰ ਖੜੇ ਰਹੇ। ਦਸ ਪੰਦਰਾਂ ਜਣੇ ਸਨ। ਉਹਨਾਂ ਫੇਰ ਸਾਨੂੰ ਸੁਨੇਹਾ ਘੱਲਿਆ, ਜਲਸਾ ਕਰ ਲੌ, ਪਰ ਸੰਤ ਭਿੰਡਰਾਂਵਾਲੇ ਦਾ ਨਾਂ ਨਾ ਲੈਣਾ। ਸਾਡਾ ਜਵਾਬ ਸੀ, ਲਈਏ ਨਾ ਲਈਏ, ਇਹ ਸਾਡੀ ਮਰਜ਼ੀ ਏ। ਅਸੀਂ ਉਹਦਾ ਨਾਂ ਲਿਆ। ਉਹਦੇ ਤੇ ਉਹਦੇ ਪਿਛਲੱਗਾਂ ਦੀ ਚੰਗੀ ਛੋਈ ਲਾਹੀ। ਸੰਤ ਦਾ ਪੂਰਾ ਖਿੱਧੂ ਫੋਲ ਦਿਤਾ। ਸਾਰੀਆਂ ਲੀਰਾਂ ਕੱਢ ਦਿਤੀਆਂ। ਉਹ ਸੜਦੇ-ਭੁਜਦੇ ਰਹੇ, ਪਰ ਸਾਡਾ ਕੁਝ ਵਿਗਾੜ ਨਾ ਸਕੇ।

"ਉਹ ਛੇਹਰਟੇ ਸਾਡੇ ਦਫ਼ਤਰ 'ਤੇ ਵੀ ਹਮਲਾ ਕਰਨਾ ਚਾਹੁੰਦੇ ਸਨ। ਪਰ ਨਾ ਕਰ ਸਕੇ। ਜਾਣਦੇ ਸਨ, ਅੱਗੋਂ ਸਾਡੀ ਵੀ ਪੂਰੀ ਤਿਆਰੀ ਏ। ਜੇ ਗਏ ਤਾਂ ਦੰਦ ਖੱਟੇ ਕਰਾ ਕੇ ਮੁੜਾਂਗੇ।"

"ਏਸ ਤਰ੍ਹਾਂ, ਉਹ ਸਾਡੇ ਨਾਲ ਪੰਗੇ ਲੈਂਦੇ ਰਹਿੰਦੇ। ਹਰ ਥਾਂ ਟੰਙ ਅੜਾਂਦੇ। ਸਾਰੇ ਖੇਖਣ ਕਰਦੇ। ਸਾਰੀਆਂ ਚਾਲਾਂ ਚਲਦੇ। ਬੰਬ ਸੁਟਦੇ। ਗੋਲੀਆਂ ਚਲਾਂਦੇ। ਕਈ ਭੇਖ ਬਣਾਂਦੇ। ਕਦੀ ਪੁਲਸ ਦੀਆਂ ਵਰਦੀਆਂ ਪਾ ਆਉਂਦੇ। ਸਾਡਾ ਨੁਕਸਾਨ ਵੀ ਹੁੰਦਾ, ਪਰ ਅਸੀਂ ਪਿੱਛੇ ਨਾ ਹਟਦੇ। ਜੇ ਇਕ ਵੇਲੇ ਸਾਡਾ ਕੋਈ ਜਲਸਾ ਸਫਲ ਨਾ ਹੁੰਦਾ,

ਤਾਂ ਵਕਤ ਪਾ ਅਸੀਂ ਉਸ ਤੋਂ ਵੀ ਵਡਾ ਜਲਸਾ ਕਰਦੇ । ਸਾਰੀ ਕਸਰ ਕਢ ਦੇਂਦੇ । ਉਹਨਾਂ ਦੇ ਨਹਿਲੇ ਤੇ ਦਹਿਲਾ ਮਾਰਦੇ । ਸਾਡਾ ਮਕਸਦ ਇਹ ਸੁਨੇਹਾ ਪਹੁੰਚਾਣਾ ਹੁੰਦਾ ਕਿ ਭਾਈ, ਅਸੀਂ ਤੁਹਾਨੂੰ ਭੰਡਣੋਂ ਨਹੀਂ ਹਟਣਾ । ਜਿਹੜੀਆਂ ਤੁਹਾਡੀਆਂ ਲੋਕ-ਵਿਰੋਧੀ, ਕੌਮ-ਵਿਰੋਧੀ ਪਾਲਸੀਆਂ ਨੇ, ਉਹਨਾਂ ਦਾ ਪਾਜ ਉਘੇੜਨੋਂ ਨਹੀਂ ਹਟਣਾ । ਤੁਹਾਡੀ ਬੰਦੂਕਾਂ ਤੋਂ ਨਹੀਂ ਡਰਨਾ । ਇੱਟ ਦਾ ਜਵਾਬ ਪੱਥਰ ਨਾਲ ਦੇਣੈ..."

ਗੁਰਮੀਤ ਸਿੰਘ ਦੀ ਮੁੱਠ ਵੱਟੀ ਗਈ । ਉਹਦੀ ਲਿੱਸੀ ਪਰ ਪੱਕੀ ਆਵਾਜ਼ ਜਿਵੇਂ ਲਲਕਾਰਨ ਲਗੀ । ਉਹਨੂੰ ਸਾਹਮਣੇ ਦਿਉਲ ਨਹੀਂ, ਦਹਿਸ਼ਤਗਰਦ ਦਿੱਸ ਰਹੇ ਸਨ, ਜਿਨ੍ਹਾਂ ਦੀ ਧੌਂਸ ਉਹ ਨਹੀਂ ਸੀ ਝੱਲ ਸਕਦਾ ।

"ਫੇਰ ਵੀ, ਕਾਮਰੇਡ ਸਾਹਿਬ, ਤੁਹਾਡਾ ਨੁਕਸਾਨ ਤਾਂ ਬੜਾ ਹੋਇਆ ਹੋਣੈਂ ?"

"ਹੋਇਆ ਕਿਉਂ ਨਹੀਂ ! ਪਰ ਨੁਕਸਾਨ ਬਹੁਤੀ ਵੇਰੀ ਓਦੋਂ ਹੋਇਆ, ਜਦੋਂ ਕਾਮਰੇਡਾਂ ਨੇ ਇਹਤਿਆਤ ਨਾ ਕੀਤਾ, ਜਾਂ ਜਦੋਂ ਅੱਤਵਾਦੀਆਂ ਦੀ ਕੋਈ ਚਾਲ ਕਾਮਯਾਬ ਹੋ ਗਈ ।"

"ਮੈਨੂੰ ਬੱਗਾ ਸਾਹਿਬ ਨੇ ਦਰਸ਼ਨ ਸਿੰਘ ਕੈਨਡੀਅਨ ਦੀ ਕਹਾਣੀ ਸੁਣਾਈ ਸੀ..."

"ਉਹ ਵੀ ਬੇ-ਇਹਤਿਆਤੀ ਦੀ ਮਿਸਾਲ ਜੇ । ਕੈਨੇਡੀਅਨ ਸਿਆਣਾ ਲੀਡਰ ਸੀ, ਪਰ ਪੇਸ਼ਬੰਦੀ ਕਰਨੋਂ ਚਲਦਾ ਸੀ । ਸ਼ਾਇਦ ਸਮਝਦਾ ਸੀ, ਉਹਦੀ ਰਾਖੀ ਮਾਰਕਸ ਤੇ ਲੈਨਿਨ ਕਰਨਗੇ । ਮਾਰਕਸ ਤੇ ਲੈਨਿਨ ਨੇ ਉਹਨੂੰ ਸਿਧਾਂਤਕ ਖਡਿਆਂ ਤੋਂ ਬਚਾਣਾ ਸੀ, ਦਹਿਸ਼ਤਗਰਦਾਂ ਦੀਆਂ ਗੋਲੀਆਂ ਤੋਂ ਨਹੀਂ । ਏਸੇ ਤਰ੍ਹਾਂ ਦੀ ਹੀ ਬੇ-ਇਹਤਿਆਤੀ ਇਕ ਹੋਰ ਕੇਸ 'ਚ ਹੋਈ । ਸੀ. ਪੀ. ਐਮ. ਵਾਲਿਆਂ ਦਾ ਇਕ ਸਿਰਕਢ ਲੀਡਰ ਹੁੰਦਾ ਸੀ, ਚੰਨਣ ਸਿੰਘ ਧੂਤ । ਪੰਜਾਬ ਦੀ ਕਮਿਊਨਿਸਟ ਲਹਿਰ ਦੇ ਮੋਢੀਆਂ 'ਚੋਂ ਸੀ । ਪੰਜਾਬ ਅਸੰਬਲੀ ਦਾ ਮੈਂਬਰ ਵੀ ਰਿਹਾ ।"

"ਮੈਂ ਨਾਂ ਸੁਣਿਆ ਹੋਇਆ ਉਹਦਾ । ਸਾਡੇ ਇਲਾਕੇ ਦਾ ਹੀ ਸੀ ਉਹ ।"

"ਬੜਾ ਮਸ਼ਹੂਰ ਲੀਡਰ ਸੀ । ਅੱਤਵਾਦੀਆਂ ਦੀ ਨਜ਼ਰ ਉਹਦੇ 'ਤੇ ਬੜੇ ਚਿਰ ਤੋਂ ਸੀ । ਬਸ ਮੌਕਾ ਭਾਲ ਰਹੇ ਸਨ । ਉਡੀਕ ਰਹੇ ਸਨ, ਕਿਤੇ 'ਕੱਲਾ ਮਿਲ ਜਾਏ ਤੇ ਨਿਹੱਥਾ । ਹੋਇਆ ਇੰਜ ਕਿ ਜਾਲੰਧਰ ਹਿੰਦੂ ਸਿਖ ਏਕਤਾ ਦੀ ਕਾਨਫ਼ਰੰਸ ਹੋਣੀ ਸੀ । ਕਾਮਰੇਡ ਧੂਤ ਨੇ ਉਹਦੇ 'ਚ ਬੋਲਣਾ ਸੀ । ਉਹ ਪਹੁੰਚਿਆ ਓਥੇ । ਬੋਲਿਆ ਤੇ ਪਿੰਡ ਵਾਪਸ ਜਾਣ ਲਈ ਬਸ ਫੜ ਲਈ । ਕਾਮਰੇਡ ਸਾਹਿਬ ਦਾ ਹਾਲ ਵੇਖੋ । ਕੱਲੇ ਹੀ ਟੁਰ ਪਏ । ਇਹ ਵੀ ਨਾ ਸੋਚਿਆ ਕਿ ਪਿੰਡ ਪਹੁੰਚਦਿਆਂ ਸ਼ਾਮਾਂ ਪੈ ਜਾਣਗੀਆਂ । ਇਹ ਹੀ ਸੋਚ ਲਿਆ ਕਿ ਲਾਲ ਝੰਡਾ ਆਪੇ ਮੇਰੀ ਰਾਖੀ ਕਰੇਗਾ । ਨਿਕਲ ਪਿਆ । ਬੇ-ਫ਼ਿਕਰ । ਪਤਾ ਨਹੀਂ, ਕਿਹੜੀਆਂ ਸੋਚਾਂ 'ਚ ਗੁਆਚਾ ।

"ਬਸੋਂ ਉਤਰਿਆ । ਅੱਡੇ ਤੋਂ ਪਿੰਡ ਕੁਝ ਵਾਟ 'ਤੇ ਸੀ । ਕਾਮਰੇਡ ਸਾਹਿਬ ਨੇ ਪਾ ਦਿਤੇ ਚਾਲੇ ਓਸ ਵਲ । ਅੱਤਵਾਦੀ ਅੱਡੇ 'ਤੇ ਉਹਦੀ ਤਾੜ 'ਚ ਬੈਠੇ ਸਨ । ਉਹਨਾਂ ਵੇਖ ਲਿਆ, ਕਾਮਰੇਡ ਪਿੰਡ ਵਲ ਟੁਰ ਪਿਆ ਸੀ । ਉਹਨਾਂ ਟੁਰੇ ਜਾਣ ਦਿਤਾ । ਜਦੋਂ ਉਹ ਤਿੰਨ ਚਾਰ ਸੌ ਗਜ਼ ਅਗਾਂਹ ਨਿਕਲ ਗਿਆ, ਪਿਛੋਂ ਸਕੂਟਰ 'ਤੇ ਆਏ ਤੇ ਗੋਲੀਆਂ ਦਾਗ਼

ਦਿਤੀਆਂ। ਸ਼ਹੀਦ ਕਰ ਦਿਤਾ। ਸਾਡੇ ਦੁਆਬੇ ਦੇ ਇਸ ਨਾਮੀ ਕਮਿਊਨਿਸਟ ਨੂੰ ਮਾਰ ਮੁਕਾਇਆ, ਉਹ ਵੀ ਏਡੀ ਆਸਾਨੀ ਨਾਲ। ਤੇ ਆਪ ਉਹ ਤਿੱਤਰ ਹੋ ਗਏ। ਉਹਨਾਂ ਦਾ ਆਪਣਾ ਵਾਲ ਵੀ ਵਿੰਗਾ ਨਾ ਹੋਇਆ..."

"ਪਿੰਡ ਵਾਲਿਆਂ ਨੂੰ ਖਬਰ ਨਾ ਹੋਈ ?"

"ਹੋਈ ਕਿਉਂ ਨਾ ! ਪਰ ਹੋਈ ਓਦੋਂ, ਜਦੋਂ ਭਾਣਾ ਵਰਤ ਗਿਆ ਹੋਇਆ ਸੀ। ਕਾਮਰੇਡ ਧੂਤ ਦਾ ਪਿੰਡ ਕੋਈ ਐਵੇਂ ਕੈਵੇਂ ਪਿੰਡ ਨਹੀਂ ਸੀ। ਇਨਕਲਾਬੀਆਂ ਦਾ ਪਿੰਡ ਸੀ। ਬਾਬਾ ਕਰਮ ਸਿੰਘ ਗ਼ਦਰੀ ਦਾ ਪਿੰਡ ਸੀ, ਕਾਮਰੇਡ ਧੂਤ ਜਿਹਦਾ ਭਤੀਜਾ ਸੀ..."

ਗੁਰਮੀਤ ਸਿੰਘ ਦੀ ਨਜ਼ਰ ਅਚੇਤੇ ਹੀ ਸਾਹਮਣੀ ਕੰਧ 'ਤੇ ਜਾ ਪਈ, ਜਿਵੇਂ ਬਾਬਾ ਕਰਮ ਸਿੰਘ ਦੀ ਤਸਵੀਰ ਭਾਲ ਰਿਹਾ ਹੋਵੇ। ਤਸਵੀਰ ਓਥੇ ਨਹੀਂ ਸੀ। ਅਸਫਲ ਹੋ ਉਹਦੀ ਨਜ਼ਰ ਦਿਉਲ ਵਲ ਪਰਤ ਆਈ ਤੇ ਉਹਨੇ ਗੱਲ ਅਗੇ ਟੋਰੀ,

"ਵੇਖੋ, ਦਿਉਲ ਸਾਹਿਬ, ਕਾਮਰੇਡ ਚੰਨਣ ਸਿੰਘ ਧੂਤ ਨੇ ਤਰਵੰਜਾ ਸਾਲ ਪੰਜਾਬ ਦੇ ਲੋਕਾਂ ਦੀ ਸੇਵਾ ਕੀਤੀ। ਪਰ ਜਦੋਂ ਗਿਆ, ਉਹਨੇ ਕਿਸੇ ਨੂੰ ਨਾ ਪੁਛਿਆ। ਪੈ ਰਹੀ ਰਾਤ ਦੇ ਹਨੇਰੇ 'ਚ ਉਹ ਰਾਹ 'ਚ ਹੀ ਢੇਰ ਹੋ ਗਿਆ..."

ਗੁਰਮੀਤ ਸਿੰਘ ਦਾ ਗੱਚ ਭਰ ਗਿਆ।

#

ਉਹ ਛੇਤੀ ਹੀ ਸੰਭਲ ਗਿਆ। ਕਹਿਣ ਲਗਾ, "ਹੁਣ ਸੁਣੋ, ਅੱਤਵਾਦੀਆਂ ਨੇ ਧੋਖਾ ਕਿਵੇਂ ਖੇਡਿਆ...ਸਾਡਾ ਇਕ ਕਾਮਰੇਡ ਸੀ, ਅਰਜਨ ਸਿੰਘ ਮਸਤਾਨਾ..."

"ਭਿਖੀਵਿੰਡ ਮੈਂ ਉਹਨਾਂ ਦਾ ਕਿੱਸਾ ਸੁਣਿਆ ਸੀ। ਥੋੜਾ ਜਿਹਾ।" ਦਿਉਲ ਨੂੰ ਯਾਦ ਸੀ।

"ਕੋਈ ਗੱਲ ਨਹੀਂ। ਹੁਣ ਥੋੜਾ ਨਹੀਂ, ਸਾਰਾ ਸੁਣੋ। ਇਹ ਕਾਮਰੇਡ ਸਾਡਾ ਏਡਾ ਮਸਤਾਨਾ ਵੀ ਨਹੀਂ ਸੀ। ਬੜਾ ਚੌਕਸ ਸੀ। ਸਦਾ ਤਿਆਰ-ਬਰ-ਤਿਆਰ ਰਹਿੰਦਾ ਸੀ। ਸਰਗਰਮ ਵੀ ਬੜਾ ਸੀ। ਫੇਰ ਵੀ ਅੱਤਵਾਦੀਆਂ ਦੇ ਢਹੇ ਨਹੀਂ ਸੀ ਚੜ੍ਹਦਾ। ਅਖ਼ੀਰ ਉਹਨਾਂ ਡਰਾਮਾ ਕੀਤਾ। ਪਿੰਡਾਂ 'ਚ ਅਸੀਂ ਵੀ ਡਰਾਮੇ ਕਰਦੇ ਸਾਂ। ਉਹਨਾਂ ਸਾਡੀ ਰੀਸ ਕੀਤੀ। ਆਪਣੇ ਮਤਲਬ ਲਈ।

"ਉਹਨਾਂ ਪੁਲਸ ਦੀਆਂ ਵਰਦੀਆਂ ਪਾ ਲਈਆਂ...।"

"ਇਹ ਵਰਦੀਆਂ ਕਿਥੋਂ ਲਈਆਂ ਉਹਨਾਂ ?" ਹੈਰਾਨ ਹੋ ਦਿਉਲ ਨੇ ਪੁਛਿਆ।

"ਏਥੇ ਮਿਲ ਜਾਂਦੀਆਂ ਨੇ। ਕਿਤੋਂ ਸਿਵਾ ਲਈਆਂ ਹੋਣੀਆਂ ਨੇ ਜਾਂ ਪੁਲਸ ਦੀਆਂ ਹੀ ਲੁਹਾ ਲਈਆਂ ਹੋਣੀਆਂ ਨੇ। ਕਬਾੜੀ ਬਾਜ਼ਾਰ 'ਚੋਂ ਵੀ ਮਿਲ ਜਾਂਦੀਆਂ ਨੇ। ਖ਼ੈਰ, ਵਰਦੀਆਂ ਉਹਨਾਂ ਕੋਲ ਹੈ ਸਨ। ਉਹਨਾਂ ਪਾ ਲਈਆਂ। ਫੇਰ ਉਹਨਾਂ ਕਿਸੇ ਛੋਟੇ ਜਿਹੇ ਮੁੰਡੇ ਨੂੰ ਫੜਿਆ ਤੇ ਉਹਨੂੰ ਕੁਟਦੇ-ਕੁਟਾਂਦੇ ਮਸਤਾਨੇ ਦੇ ਬੂਹੇ ਲੈ ਆਏ। ਓਥੇ ਲਗੇ ਹਾਕਾਂ ਮਾਰਨ: ਕਾਮਰੇਡ ਜੀ, ਬਾਹਰ ਆਓ ਤੇ ਏਸ ਮੁੰਡੇ ਨੂੰ ਛੁਡਾਉ। ਇਹਦੇ ਤੋਂ ਅਫ਼ੀਮ ਨਿਕਲੀ ਏ। ਕਹਿੰਦੈ, ਮੈਨੂੰ ਕਾਮਰੇਡ ਹੁਰਾਂ ਦਿਤੀ ਏ। ਇਹ ਕਹਿ ਮੁੰਡੇ ਨੂੰ ਉਹਨਾਂ ਹੋਰ ਕੁੱਟਿਆ। ਮੁੰਡੇ ਨੇ ਹਾਲ ਪਾਹਰਿਆ ਪਾ ਦਿਤਾ।

"ਸਾਡਾ ਕਾਮਰੇਡ ਕਿਵੇਂ ਬਰਦਾਸ਼ਤ ਕਰਦਾ ਕਿ ਉਹਦੇ ਨਾਂ 'ਤੇ ਕਿਸੇ ਬੇਦੋਸੇ ਮੁੰਡੇ ਨੂੰ ਕੁੱਟਿਆ ਜਾ ਰਿਹਾ ਹੋਵੇ। ਉਹਨੇ ਬੂਹਾ ਖੋਲ੍ਹ ਦਿਤਾ ਤੇ ਪੁਲਸੀਆਂ ਨੂੰ ਅੰਦਰ ਸੱਦ ਲਿਆ। ਆਖਣ ਲਗਾ, ਆਉ ਭਾਈ ਲੰਘ ਆਉ। ਚਾਹ-ਪਾਣੀ ਪੀਉ। ਮੈਂ ਦਸਨਾਂ ਤੁਹਾਨੂੰ ਮੁੰਡਾ ਕਿਵੇਂ ਬੇ-ਕਸੂਰ ਏ। ਇਹ ਝੂਠੇ ਪੁਲਸੀਏ ਅੰਦਰ ਵੜ ਆਏ। ਜਿਵੇਂ ਹੀ ਮਸਤਾਨਾ ਚਾਹ ਕਹਿਣ ਲਈ ਪਿੱਛੇ ਜਾਣ ਲਗਾ, ਉਹਨਾਂ ਗੋਲੀਆਂ ਛਡ ਦਿਤੀਆਂ। ਮਸਤਾਨੇ ਨੂੰ ਥਾਏਂ ਹੀ ਸ਼ਹੀਦ ਕਰ ਦਿਤਾ। ਉਹਦਾ ਸਜ-ਵਿਆਹਿਆ ਪੁੱਤਰ ਕੋਲ ਖੜਾ ਸੀ, ਉਸ 'ਤੇ ਵੀ ਵਾਰ ਕੀਤਾ। ਹੋਰ ਦੋ ਅੰਗ-ਰਖਸ਼ਕ ਵੀ ਸਨ। ਜੋ ਹੋ ਰਿਹਾ ਸੀ, ਉਹਨੂੰ ਅਜੇ ਉਹ ਭਾਂਪ ਨਹੀਂ ਸਨ ਸਕੇ। ਉਹ ਵੀ ਭੁੰਨ ਸੁੱਟੇ। ਮਸਤਾਨੇ ਦਾ ਭਤੀਜਾ ਵੀ ਲਾਗੇ ਖੜਾ ਸੀ। ਉਹਨੂੰ ਵੀ ਗੋਲੀ ਮਾਰੀ। ਗੋਲੀ ਉਹਦੇ ਗਿੱਟੇ 'ਤੇ ਲਗੀ...ਬਸ ਦਿਉਲ ਸਾਹਿਬ, ਏਸ ਤਰ੍ਹਾਂ ਛਲ ਵੀ ਖੇਡਦੇ ਸੀ ਉਹ। ਇਹ ਕਾਮਯਾਬੀ ਉਹਨਾਂ ਨੂੰ ਚਾਰ ਸਾਲਾਂ ਦੀਆਂ ਕੋਸ਼ਿਸ਼ਾਂ ਤੋਂ ਬਾਅਦ ਮਿਲੀ। ਬੜੇ ਖੋਰੀ ਸਨ। ਚਾਰ ਸਾਲਾਂ ਤੋਂ ਪਿੱਛੇ ਲਗੇ ਹੋਏ ਸਨ।"

"ਵੈਸੇ, ਗੁਰਮੀਤ ਜੀ, ਕਹਾਣੀ ਇਹ ਵੀ ਬੇ-ਇਹਤਿਆਤੀ ਵਾਲੀ ਹੀ ਜੇ। ਮਸਤਾਨਾ ਜੇ ਧਿਆਨ ਦੇਂਦਾ ਤੇ ਉਹਨੂੰ ਅਸਲ ਤੇ ਨਕਲ ਦਾ ਫ਼ਰਕ ਪਤਾ ਲਗ ਜਾਂਦਾ।"

"ਬੇ-ਇਹਤਿਆਤੀ ਵੀ ਸੀ। ਪਰ ਵੇਖੋ, ਚਵ੍ਹੀ ਘੰਟੇ ਖੋਰ ਤਾਂ ਰਖਿਆ ਜਾ ਸਕਦੈ, ਇਹਤਿਆਤ ਨਹੀਂ ਰਖਿਆ ਜਾ ਸਕਦਾ। ਬੰਦਾ ਕਦੀ ਅਵੇਸਲਾ ਹੋ ਹੀ ਜਾਂਦੈ। ਜੇ ਬੰਦਾ ਸਰਗਰਮ ਹੋਵੇ ਤਾਂ ਹਰਦਮ ਇਹਤਿਆਤ ਰਖਣਾ ਹੋਰ ਵੀ ਮੁਸ਼ਕਿਲ ਹੋ ਜਾਂਦੈ। ਮੈਂ ਤੁਹਾਨੂੰ ਆਪਣੇ ਇਕ ਹੋਰ ਕਾਮਰੇਡ ਦੀ ਗਲ ਸੁਣਾਨਾਂ। ਉਹ ਲੀਡਰ ਛੋਟਾ ਸੀ, ਸੂਬਾ-ਪੱਧਰ ਦਾ ਨਹੀਂ ਸੀ। ਉਹ ਕਾਮਰੇਡ ਨਾ ਕੋਈ ਇਹਤਿਆਤ ਕਰਨ ਨੂੰ ਤਿਆਰ ਸੀ ਤੇ ਨਾ ਹੀ ਕੋਈ ਪੇਸ਼ਬੰਦੀ। ਉਹ ਸਿੱਖ ਨਹੀਂ ਸੀ...

"ਤਾਂ ਕੀ ਹੋਇਆ," ਦਿਉਲ ਬੋਲ ਪਿਆ।

"ਉਹਦਾ ਨਾਂ ਸੀ, ਦੀਪਕ ਧਵਨ। ਉਹਨੇ ਵੀ ਸ਼ਹੀਦੀ ਸੰਨ ਸਤਾਸੀ 'ਚ ਪਾਈ।

"ਧਵਨ ਤਰਨਤਾਰਨ ਜ਼ਿਲ੍ਹੇ ਦਾ ਸੀ। ਭਿੱਖੀਵਿੰਡ ਵੀ ਓਸੇ ਇਲਾਕੇ 'ਚ ਏ। ਉਹਦਾ ਪਿਓ ਡਾਕਟਰ ਸੀ। ਉਹਨੇ ਕਿਹਾ, ਕਾਕਾ, ਤੈਨੂੰ ਪਸਤੌਲ ਲੈ ਦੇਨਾਂ। ਤੇਰੇ ਸਿਰ ਹਰ ਵੇਲੇ ਖ਼ਤਰਾ ਰਹਿੰਦੈ। ਪੁੱਤਰ ਦਾ ਜਵਾਬ ਸੀ: ਬਾਪੂ, ਪਸਤੌਲ ਮੇਰੇ ਛੋਟੇ ਭਰਾ ਨੂੰ ਲੈ ਦਿਓ। ਮੈਂ ਪਸਤੌਲ ਨਹੀਂ ਰਖ ਸਕਦਾ। ਮੇਰੇ ਬਾਕੀ ਦੇ ਸਾਥੀ ਬੇ-ਹਥਿਆਰੇ ਨੇ। ਮੈਂ'ਕੱਲਾ ਹਥਿਆਰ ਰਖਦਾ ਚੰਗਾ ਨਹੀਂ ਲਗਦਾ।

"ਜਦੋਂ ਖ਼ਤਰਾ ਹੋਰ ਵਧਿਆ, ਪੁਲਸ ਪ੍ਰਸ਼ਾਸਨ ਨੇ ਪੇਸ਼ਕਸ਼ ਕੀਤੀ, ਕਾਮਰੇਡ ਸਾਹਿਬ, ਤੁਹਾਨੂੰ ਅੰਗ-ਰਖਸ਼ਕ ਦੇ ਦੇਨੇ ਹਾਂ। ਧਵਨ ਨੇ ਲੈਣੋਂ ਨਾਂਹ ਕਰ ਦਿਤੀ। ਉਹਦਾ ਜਵਾਬ ਸੀ, ਮੇਰਾ ਆਪਣਾ ਟੁੱਕਰ ਖੇਤ-ਮਜ਼ਦੂਰਾਂ ਦੇ ਵਿਹੜਿਆਂ ਤੋਂ ਆਉਂਦੈ। ਮੈਂ ਉਹਨਾਂ ਸਿਰ ਇਕ ਹੋਰ ਬੰਦੇ ਦਾ ਭਾਰ ਨਹੀਂ ਪਾ ਸਕਦਾ।

"ਅਖ਼ੀਰ ਪਾਰਟੀ ਵਾਲਿਆਂ ਨੇ ਕਿਹਾ, ਤੈਨੂੰ ਜਾਲੰਧਰ ਦਫ਼ਤਰ ਸੱਦ ਲੈਨੇ ਹਾਂ। ਓਥੇ ਹਿਫ਼ਾਜ਼ਤ ਹੈ। ਧਵਨ ਫੇਰ ਵੀ ਨਾ ਮੰਨਿਆ। ਉਹਦਾ ਜਵਾਬ ਸੀ, ਜੇ ਮੈਂ ਵੀ ਇਹ

ਇਲਾਕਾ ਛਡ ਗਿਆ ਤਾਂ ਬਾਕੀ ਦੇ ਕਾਮਰੇਡ ਕੀ ਸੋਚਣਗੇ। ਉਹਨਾਂ ਦੇ ਹੌਸਲੇ ਦਾ ਕੀ ਬਣੇਗਾ? ਅਖ਼ੀਰ ਉਹ ਸ਼ਹਾਦਤ ਪਾ ਗਿਆ। ਸ਼ਹਾਦਤ ਉਹਨੇ ਪਾਣੀ ਹੀ ਪਾਣੀ ਸੀ। ਉਹ ਸੋਚਦਾ ਸੀ, ਮੇਰਾ ਕਾਜ਼ ਠੀਕ ਏ। ਮੇਰੇ ਆਦਰਸ਼ ਠੀਕ ਨੇ। ਮਰ ਗਏ ਤਾਂ ਕੀ ਹੋਇਆ। ਅਖ਼ੀਰ ਮਰਨਾ ਤਾਂ ਸਭ ਨੇ ਹੈ।"

ਗੁਰਮੀਤ ਸਿੰਘ ਮਰਨ ਨੂੰ ਏਡਾ ਸੌਖਾ ਤੇ ਸਰਲ ਬਣਾ ਰਿਹਾ ਸੀ। ਉਹਦੇ 'ਚ ਕੋਈ ਖਿੱਚ ਭਰ ਰਿਹਾ ਸੀ। ਉਹਦੀ ਨਜ਼ਰ ਫੇਰ ਸਾਹਮਣੀ ਕੰਧ ਉਤੇ ਜਾ ਪਈ। ਓਥੇ ਉਹ ਕੁਝ ਲਭ ਨਹੀਂ ਸੀ ਰਹੀ। ਐਵੇਂ ਭਟਕ ਰਹੀ ਸੀ। ਦਿਉਲ ਦੇ ਮੂੰਹ 'ਤੇ ਅਚੰਭੇ ਦੀ ਲੋਅ ਸੀ। ਉਹ ਚੁਪ ਨਾ ਰਹਿ ਸਕਿਆ। ਬੋਲਿਆ,

"ਕਾਮਰੇਡ ਸਾਹਿਬ, ਇਹ ਮਰਨਾ ਤਾਂ ਅਜਾਈਂ ਮਰਨਾ ਹੋਇਆ ਨਾ। ਧਵਨ ਨੂੰ ਕੋਈ ਪੇਸ਼ਬੰਦੀ ਤਾਂ ਕਰਨੀ ਹੀ ਚਾਹੀਦੀ ਸੀ।"

"ਜ਼ਰੂਰ ਕਰਨੀ ਚਾਹੀਦੀ ਸੀ," ਗੁਰਮੀਤ ਸਿੰਘ ਨੇ ਮੰਨਿਆ। "ਪਰ, ਦਿਉਲ ਸਾਹਿਬ, ਸਾਡੇ ਇਹੋ ਜਿਹੇ ਕਾਮਰੇਡ ਵੀ ਸਨ, ਜਿਨ੍ਹਾਂ ਕੋਲ ਹਥਿਆਰ ਹੈ ਸਨ, ਪਰ ਜਿਹੜੇ ਘਰ ਨਹੀਂ ਸਨ ਬਹਿੰਦੇ। ਆਪਣੀਆਂ ਮੁਹਿੰਮਾਂ 'ਤੇ ਨਿਕਲੇ ਰਹਿੰਦੇ ਸਨ। ਤਿਆਰੀ ਆਪਣੀ ਰਖਦੇ ਸਨ। ਰਾਤੀਂ ਪਹਿਰਾ ਦੇਂਦੇ ਸਨ। ਮੋਰਚਾ ਲਾ ਕੇ ਬਹਿੰਦੇ ਸਨ। ਮੇਜਰ ਸਿੰਘ ਨੂੰ ਤੁਸੀਂ ਮਿਲੇ ਹੀ ਹੋ। ਉਹਨੇ ਤੇ ਬਲਵਿੰਦਰ ਸਿੰਘ ਨੇ ਹਰ ਹਮਲੇ ਦਾ ਮੂੰਹ-ਤੋੜ ਜਵਾਬ ਦਿਤਾ। ਭਾਜੜਾਂ ਪਾ ਦਿਤੀਆਂ ਉਹਨਾਂ ਨੂੰ। ਪਰ ਇਹੋ ਜਿਹੇ ਕਾਮਰੇਡ ਵੀ ਬੜੇ ਸਨ, ਜਿਹੜੇ ਘਰ ਵੀ ਨਹੀਂ ਸਨ ਬਹਿੰਦੇ ਤੇ ਇਹਤਿਆਤ ਵੀ ਨਹੀਂ ਸਨ ਕਰਦੇ।"

"ਇਹ ਤਾਂ ਐਵੇਂ ਮਰਨ ਵਾਲੀ ਗੱਲ ਹੋਈ ਨਾ। ਇਹ ਤਾਂ ਮੌਤ ਨੂੰ ਸੱਦਾ ਦੇਣ ਵਾਲੀ ਗੱਲ ਏ।"

"ਨਹੀਂ, ਗੱਲ ਇੰਜ ਨਹੀਂ। ਇਹ ਸਾਡੀ ਕਾਮਰੇਡੀ ਸ਼ੈਲੀ ਏ। ਕਾਮਰੇਡੀ ਸ਼ਾਨ ਏ। ਸਾਡਾ ਇਕ ਸ਼ਾਇਰ ਹੋਇਐ। ਸਾਡਾ ਵੀ ਸੀ ਤੇ ਪਾਕਿਸਤਾਨ ਦਾ ਵੀ। ਫ਼ੈਜ਼ ਅਹਿਮਦ ਫ਼ੈਜ਼। ਉਰਦੂ 'ਚ ਲਿਖਦਾ ਸੀ। ਉਰਦੂ ਸਮਝ ਲੈਂਦੇ ਹੋ ਨਾ!"

"ਥੋੜਾ ਬਹੁਤ।"

"ਉਹਦਾ ਸ਼ੇਅਰ ਸੀ,

*ਜਿਸ ਧੱਜ ਸੇ ਕੋਈ ਮਕਤਲ ਮੈਂ ਗਿਆ, ਵੁਹ ਸ਼ਾਨ ਸਲਾਮਤ ਰਹਿਤੀ ਹੈ,*
*ਯੇਹ ਜਾਨ ਤੋਂ ਆਣੀ ਜਾਣੀ ਹੈ, ਇਸ ਜਾਨ ਕੀ ਕੋਈ ਬਾਤ ਨਹੀਂ।*

"ਸਾਡੇ ਕਾਮਰੇਡਾਂ ਦਾ ਇਹੋ ਹਾਲ ਸੀ। ਮਰੋ ਤਾਂ ਸ਼ਾਨ ਨਾਲ ਮਰੋ। ਝੰਡੇ ਝੁਲਾਂਦੇ ਮਰੋ। ਨਾਅਰੇ ਲਾਂਦੇ ਮਰੋ। ਅੜਕ ਮੜਕ ਨਾਲ ਮਰੋ। ਜਾਨ ਦਾ ਕੀ ਏ। ਉਹ ਤਾਂ ਆਣੀ ਜਾਣੀ ਏ? ਜੇ ਅੱਜ ਨਹੀਂ ਆਈ ਤਾਂ ਕਲ੍ਹ।"

ਗੁਰਮੀਤ ਸਿੰਘ ਦਾ ਮੂੰਹ ਦਮਕ ਪਿਆ। ਉਹਨੂੰ ਘੋਲ 'ਚ ਬੇ-ਖ਼ਤਰ ਨਿਤਰੇ ਆਪਣੇ ਸਾਥੀਆਂ ਨੂੰ ਚਿਤਾਰ ਕੋਈ ਅਜੀਬ ਲੁਤਫ਼ ਆ ਰਿਹਾ ਸੀ। ਉਹ ਜਿਵੇਂ ਮੌਤ ਨੂੰ ਨਹੀਂ, ਆਪਣੀ ਮਹਿਬੂਬ ਨੂੰ ਮਿਲਣ ਜਾ ਰਹੇ ਹੋਣ।

ਦਿਉਲ ਨੇ ਇਹ ਸ਼ੇਅਰ ਪਹਿਲੀ ਵਾਰ ਸੁਣਿਆ ਸੀ। ਉਹਨੂੰ ਲਗਾ, ਉਹਨੇ ਏਸੇ

ਭਾਵਨਾ ਵਾਲੇ ਹੋਰ ਸ਼ੇਅਰ ਵੀ ਸੁਣੇ ਸਨ। ਸ਼ਾਇਰੀ ਤੇ ਸਿਆਸੀ ਸੰਗਰਾਮ ਦਾ ਇਹ ਜੋੜ ਉਹਨੂੰ ਰੋਚਕ ਲਗਾ। ਉਹਨੇ ਟਿਪਣੀ ਕੀਤੀ,

"ਗੁਰਮੀਤ ਜੀ, ਏਥੇ ਤੁਹਾਡੇ ਕਾਮਰੇਡਾਂ ਤੇ ਸਿਆਸੀ ਬੰਦਿਆਂ ਨੂੰ ਸ਼ੇਅਰ ਬੜੇ ਆਉਂਦੇ ਨੇ। ਬੜਾ ਚੰਗਾ ਲਗਦੈ। ਉਹਨਾਂ ਕੋਲ ਹਰ ਮੌਕੇ ਦਾ ਸ਼ੇਅਰ ਹੁੰਦੈ। ਇਹ ਸ਼ੇਅਰ, ਜਿਹੜਾ ਤੁਸੀਂ ਸੁਣਾਇਐ, ਲਗਦੈ, ਸ਼ਾਇਰ ਨੇ ਤੁਹਾਡੇ ਕਾਮਰੇਡ ਧਵਨ ਨੂੰ ਵੇਖ ਕੇ ਲਿਖਿਐ।"

"ਨਹੀਂ, ਸ਼ਾਇਰ ਵਿਚਾਰੇ ਨੇ ਧਵਨ ਨੂੰ ਕਿੱਥੇ ਵੇਖਿਆ ਹੋਣੈਂ। ਧਵਨ ਨੇ ਸ਼ਾਇਦ ਸ਼ਾਇਰ ਨੂੰ ਪੜ੍ਹਿਆ ਹੋਵੇ ਜਾਂ ਸੁਣਿਆ। ਸਾਡੀ ਲਹਿਰ 'ਚ ਧਵਨ ਬਹੁਤ ਨੇ। ਜਿੱਥੇ ਉਹ ਸ਼ਾਇਰ ਸੀ, ਓਥੇ ਵੀ ਕੋਈ ਧਵਨ ਹੋਏਗਾ। ਹੋ ਸਕਦੈ, ਕੋਈ ਧਵਨ ਸ਼ਾਇਰ ਦੇ ਆਪਣੇ ਅੰਦਰ ਵੀ ਹੋਵੇ..."

"ਅਸਲ 'ਚ, ਸਾਡੀ ਸ਼ਾਇਰੀ ਤੇ ਸਾਡੀ ਸਿਆਸਤ ਅੰਗ ਸੰਗ ਰਹੇ ਨੇ। ਸਾਡੇ ਸਿਆਸਤਦਾਨ ਸ਼ਾਇਰ ਸਨ ਤੇ ਸਾਡੇ ਸ਼ਾਇਰ ਸਿਆਸਤਦਾਨ। ਜਿਸ ਸ਼ਾਇਰ ਦਾ ਇਹ ਸ਼ੇਅਰ ਏ, ਉਹ ਆਪ ਪਾਕਿਸਤਾਨ 'ਚ ਰਾਵਲਪਿੰਡੀ ਸਾਜ਼ਿਸ਼ ਕੇਸ 'ਚ ਫੜਿਆ ਗਿਆ ਸੀ। ਸਾਡੇ ਸਿਆਸਤਦਾਨ ਜਦੋਂ ਤਕਰੀਰ ਕਰਦੇ ਸਨ, ਵਿਚ-ਵਿਚ ਸ਼ੇਅਰ ਬੋਲਦੇ ਸਨ। ਸਿਆਸਤ ਨੂੰ ਰੁਮਾਂਸ 'ਚ ਰੰਗ ਦੇਂਦੇ ਸਨ। ਇਸ ਤਰ੍ਹਾਂ ਜਾਨ ਦੇਣੀ ਸੌਖੀ ਹੋ ਜਾਂਦੀ ਸੀ..."

ਗੁਰਮੀਤ ਸੋਚ-ਸੋਚ, ਜਾਂਚ-ਜੋਖ, ਬੋਲ ਰਿਹਾ ਸੀ। ਲਗਦਾ ਸੀ, ਉਹਦੇ ਖ਼ਿਆਲ ਹੁਣੇ ਬਣ ਰਹੇ ਸਨ। ਉਹ ਏਸੇ ਟੋਰੇ ਟੁਰਦਾ ਬੋਲਿਆ,

"ਦਿਉਲ ਸਾਹਿਬ, ਮਿਸ਼ਨ ਚੰਗਾ ਹੋਣਾ ਚਾਹੀਦੈ। ਜਾਨ 'ਤੇ ਖੇਡਣਾ ਸੌਖਾ ਹੋ ਜਾਂਦੈ..."

ਕਿਸੇ ਖ਼ਿਆਲ ਦੇ ਆ ਜਾਣ ਨਾਲ ਉਹ ਚੁਪ ਹੋ ਗਿਆ। ਫੇਰ ਜਦੋਂ ਬੋਲਣ ਲਗਾ, ਉਹਦਾ ਲਹਿਜਾ ਹੋਰ ਸੀ। ਲਟਕਿਆ, ਗੜੂੰਦਿਆ ਹੋਇਆ।

"ਅੱਜ ਮੈਂ, ਵੇਖੋ, ਤੁਆਡੇ ਸਾਹਮਣੇ ਬੈਠਾ ਹਾਂ। ਇਹ ਵੀ ਹੋ ਸਕਦਾ ਸੀ ਕਿ ਅੱਜ ਮੈਂ ਨਾ ਬੈਠਾ ਹੁੰਦਾ ਤੇ ਕਿਤੇ ਕਿਸੇ ਧਵਨ ਨਾਲ ਹੁੰਦਾ। ਮੇਰਾ ਲਾਂਘਾ ਵੀ ਮਕਤਲਾਂ 'ਚੋਂ ਹੀ ਰਿਹੈ। ਮੈਂ ਵੀ ਮਹਿਫ਼ੂਜ਼ ਥਾਵਾ ਤੋਂ ਨਹੀਂ ਲੰਘਿਆ। ਬਸ, ਦਹਿਸ਼ਤਗਰਦ ਆਪਣੀ ਕਿਸੇ ਗੋਲੀ 'ਤੇ ਮੇਰਾ ਨਾਂ ਨਾ ਲਿਖ ਸਕੇ। ਮੇਰੇ 'ਚ ਕੋਈ ਖ਼ਾਸ ਗੱਲ ਨਹੀਂ ਸੀ। ਮੈਂ ਆਪਣੇ ਹੋਰਨਾਂ ਕਾਮਰੇਡਾਂ ਵਰਗਾ ਹੀ ਸਾਂ। ਅਸੀਂ ਸਾਰੇ ਕਤਲਗਾਹਾਂ ਦੇ ਰਾਹੀਂ ਸਾਂ।"

"ਬੰਦਾ ਲਹਿਰ ਦਾ ਅੰਗ ਹੋਵੇ ਤੇ ਲਹਿਰ 'ਤੇ ਭੀੜ ਬਣ ਜਾਵੇ, ਤਾਂ ਇੰਜ ਹੋ ਹੀ ਜਾਂਦਾ ਹੋਏਗਾ", ਦਿਉਲ ਨੇ ਧਰਵਾਸ ਦੇਣਾ ਚਾਹਿਆ।

"ਦਿਉਲ ਸਾਹਿਬ, ਲਹਿਰ 'ਤੇ ਭੀੜ ਬਣੀ ਰਹੇ ਤਾਂ ਚੰਗੈ", ਗੁਰਮੀਤ ਹੋਰ ਪਾਸੇ ਨਿਕਲ ਪਿਆ, "ਲਹਿਰ ਬਚਦੀ ਏ ਓਦੋਂ ਜੇ, ਜਦੋਂ ਭੀੜ ਬਣੇ...ਖ਼ੈਰ ਵਾਪਸ ਆਪਣੇ ਸ਼ਹੀਦਾਂ ਵਲ ਆਈਏ। ਆਓ ਤੁਹਾਨੂੰ ਆਪਣੇ ਇਕ ਹੋਰ ਸ਼ਹੀਦ ਕਾਮਰੇਡ ਦੀ ਗੱਲ ਸੁਣਾਵਾਂ। ਉਹਦੀ ਆਪਣੀ ਤੇ ਉਹਦੇ ਪੁੱਤਰ ਦੀ। ਸਾਡੇ ਏਸ ਕਾਮਰੇਡ ਦਾ ਨਾਂ ਸੀ ਅਜੀਤ

ਰਾਮ । ਇਕ ਪਿੰਡ ਏ ਫਤਿਹਾਬਾਦ । ਉਹਦਾ ਪੰਚ ਸੀ ਉਹ । ਤੇਰਾਂ ਸਾਲਾਂ ਤੋਂ । ਅੱਤਵਾਦੀਆਂ ਨੂੰ ਰੜਕਦਾ ਰਹਿੰਦਾ ਸੀ । ਪਰ ਕਾਮਰੇਡ ਆਪਣੀ ਮਕਤਲ ਨਹੀਂ ਸੀ ਛਡ ਸਕਦਾ । ਇਕ ਦਿਨ ਉਹਨੂੰ ਸੋਚ ਆਈ, ਮੈਂ ਪੁੱਤਰ ਨੂੰ ਏਥੇ ਨਾਲ ਕਿਉਂ ਰੱਖਾਂ ? ਉਹਨੂੰ ਕਿਉਂ ਨਾ ਕਿਸੇ ਹੋਰ ਥਾਂ ਘੱਲ ਦਿਆਂ । ਬਚਿਆ ਰਹੇਗਾ । ਉਹਦੇ ਪੁੱਤਰ ਦਾ ਨਾਂ ਸੀ ਬਬਲਾ । ਉਹਨੇ ਉਹਨੂੰ ਕਿਹਾ, 'ਬਬਲਿਆ, ਮੈਂ ਤੈਨੂੰ ਕਿਸੇ ਹੋਰ ਪਿੰਡ ਘੱਲ ਰਿਹਾਂ । ਏਥੇ ਤਾ ਮੌਤ ਈ । ਕਿਸੇ ਵੇਲੇ ਵੀ ਆ ਸਕਦੀ ਆ ।' ਬਬਲਾ ਰੋਣ ਲਗ ਪਿਆ । ਜ਼ਿੱਦੇ ਪੈ ਗਿਆ । ਕਹਿਣ ਲਗਾ, 'ਭਾਪਾ ਮੈਂ ਨਹੀਂ ਜਾਣਾ । ਮੈਂ ਤੁਹਾਡੇ ਨਾਲ ਮਰਨੈਂ ।' ਬਬਲੇ ਦਾ ਮਰਨਾ ਇੰਜ ਸੀ, ਜਿਵੇਂ ਮੇਲੇ ਜਾਣਾ ।

"ਅਖੀਰ, ਉਹਦੀ ਖ਼ਾਹਿਸ਼ ਪੂਰੀ ਹੋ ਗਈ । ਸੰਨ ਅਠਾਸੀ ਦੀ ਗੱਲ ਏ । ਰਾਤੀਂ ਉਹ ਸੁੱਤੇ ਪਏ ਸਨ । ਅੱਤਵਾਦੀ ਆਏ । ਉਹਨਾਂ ਦੇ ਹੱਥ ਟਾਰਚਾਂ ਸਨ । ਉਹਨਾਂ ਰੌਸ਼ਨੀ ਮੂੰਹ 'ਤੇ ਪਾ ਪੂਰੀ ਪਛਾਣ ਕੀਤੀ ਤੇ ਗੋਲੀਆਂ ਛੱਡ ਦਿਤੀਆਂ । ਨਾਲ ਬਬਲਾ ਵੀ ਗਿਆ । ਭਾਪੇ ਨਾਲ ਮਰਨ ਦੀ ਉਹਦੀ ਤਮੰਨਾ ਪੂਰੀ ਹੋ ਗਈ । ਦਿਉਲ ਸਾਹਿਬ, ਸ਼ਾਇਰੀ ਦੇ ਮਾਮਲੇ 'ਚ ਇਹ ਨਵੀਂ ਅਵਸਥਾ ਸੀ । ਏਸ ਉਤੇ ਸਾਡੇ ਕਿਸੇ ਸ਼ਾਇਰ ਨੇ ਅਜੇ ਕੋਈ ਸ਼ੇਅਰ ਨਹੀਂ ਲਿਖਿਆ ।

"ਯਾਰ, ਉਹਨਾਂ ਬੱਚੇ ਦਾ ਲਿਹਾਜ਼ ਵੀ ਨਾ ਕੀਤਾ ? ਟਾਰਚ ਉਹਦੇ ਮੂੰਹ 'ਤੇ ਪਾਈ ਹੋਣੀ ਏਂ ?" ਸੁੰਨ ਹੋਏ ਦਿਉਲ ਨੇ ਪੁਛਿਆ । ਉਹਦਾ ਸ਼ਾਇਰੀ ਵਲੋਂ ਧਿਆਨ ਹਟਿਆ ਹੋਇਆ ਸੀ ।

ਗੁਰਮੀਤ ਸਿੰਘ ਹੱਸ ਪਿਆ ।

"ਉਹ ਲਿਹਾਜ਼ ਨਾਂ ਦੀ ਕਿਸੇ ਚੀਜ਼ ਨੂੰ ਨਹੀ ਸਨ ਜਾਣਦੇ । ਉਹਨਾਂ ਨੂੰ ਤਾਂ ਜੋ ਲਭ ਜਾਂਦਾ, ਉਹਨੂੰ ਉਹ ਪਾਰ ਕਰਦੇ । ਗੋਲੀਆਂ ਉਹਨਾਂ ਕੋਲ ਬੜੀਆਂ ਸਨ ਤੇ ਬੰਦੂਕਾਂ ਵੀ ਇਹੋ ਜਿਹੀਆਂ ਸਨ, ਜਿਨ੍ਹਾਂ 'ਚ ਗੋਲੀਆਂ ਦੀ ਝੜੀ ਲਗ ਜਾਂਦੀ ਸੀ । ਸ਼ੁਰੂ ਹੋ ਜਾਂਦੀਆਂ ਤਾਂ ਫੇਰ ਰੁਕਦੀਆਂ ਨਹੀਂ ਸਨ । ਕੁਝ ਵੇਖਣ-ਵਿਖਾਣ ਦੀ ਮੁਹਲਤ ਨਹੀਂ ਸਨ ਦੇਂਦੀਆਂ ।"

ਗੁਰਮੀਤ ਦੀ ਨਜ਼ਰ ਫੇਰ ਸਾਹਮਣੀ ਕੰਧ 'ਤੇ ਜਾ ਟਿਕੀ ।

"ਦਿਉਲ ਸਾਹਿਬ, ਮੈਨੂੰ ਆਪਣਾ ਇਕ ਹੋਰ ਕਾਮਰੇਡ ਯਾਦ ਆਇਐ । ਫ਼ਰੀਦਕੋਟ ਲਾਗੇ ਇਕ ਪਿੰਡ ਸੀ, ਚੁਗਾਵਾਂ । ਕਾਮਰੇਡ ਦਾ ਨਾਂ ਸੀ ਸੁਖਮਿੰਦਰ । ਜਿਹੜਾ ਤੁਹਾਨੂੰ ਸ਼ੇਅਰ ਸੁਣਾਇਐ ਸੀ ਨਾ, ਇਹ ਕਾਮਰੇਡ ਵੀ ਉਸ ਸ਼ੇਅਰ ਵਰਗਾ ਸੀ । ਜੇ ਕੋਈ ਉਹਨੂੰ ਕਹਿੰਦਾ, ਕਾਮਰੇਡ ਸਾਹਿਬ, ਅੱਜਕਲ੍ਹ ਵਕਤ ਖ਼ਰਾਬ ਏ, ਇਹਤਿਆਤ ਤੋਂ ਕੰਮ ਲੌ । ਉਹਨੂੰ ਉਹ ਜਵਾਬ ਦੇਂਦਾ, ਆਪਾਂ ਨੂੰ ਕੋਈ ਚਿੰਤਾ ਨਹੀਂ । ਲਾਲ ਝੰਡਾ ਤੇ ਚਿੱਟਾ ਖੱਫ਼ਨ ਹਮੇਸ਼ਾ ਨਾਲ ਰਹਿੰਦੈ । ਚਿਤਾ ਦੀ ਲੱਕੜ ਵੀ । ਸੁੱਕੀ । ਦੱਸੋ, ਏਸ ਤਰ੍ਹਾਂ ਦੇ ਕਾਮਰੇਡ ਨੂੰ ਕੀ ਕਹੋਗੇ ਤੁਸੀਂ । ਮੌਤ ਨਾਲ ਪੇਚਾ ਪਾਈ ਫਿਰਦਾ ਸੀ । ਡੋਰ ਉਹਦੀ ਕੱਟੀ ਹੀ ਜਾਣੀ ਸੀ ਨਾ ।"

"ਅਖ਼ੀਰ ਇਕ ਦਿਨ ਅੱਤਵਾਦੀ ਆਏ । ਉਹ 'ਕੱਲੇ ਸੁਖਮਿੰਦਰ ਨੂੰ ਹੀ ਨਹੀਂ, ਪੰਜ

ਜਣੇ ਨਾਲ ਹੋਰ ਵੀ ਖ਼ਤਮ ਕਰ ਗਏ। ਉਹਦੇ ਦੋ ਪੁੱਤਰ ਵੀ। ਇਕ ਕਾਮਰੇਡ ਉਹਨੂੰ ਮਿਲਣ ਆਇਆ ਹੋਇਆ ਸੀ, ਉਹਨੂੰ ਵੀ।

"ਕੋਈ ਹੱਦ-ਬੰਨਾ ਹੀ ਨਹੀਂ ਸੀ ?"

"ਦਿਉਲ ਸਾਹਿਬ, ਉਹਨਾਂ ਨੂੰ ਪੁੱਛਣ ਵਾਲਾ ਕੋਈ ਨਹੀਂ ਸੀ। ਉਹਨਾਂ ਦੀ ਹਾਕਮੀ ਸੀ, ਖ਼ਾਸ ਕਰਕੇ ਪਿੰਡਾਂ 'ਚ। ਜੇ ਹੁਣ ਸੋਚੀਏ ਤਾ ਅਸੀਂ ਉਸ ਵਕਤ ਉਹਨਾਂ ਨਾਲ ਲੋਹਾ ਲੈ ਸਕਦੇ ਸਾਂ। ਪਰ ਸਾਨੂੰ ਹਥਿਆਰਬੰਦ ਘੋਲ ਭੁਲ ਗਿਆ ਹੋਇਆ ਸੀ। ਅਸੀਂ ਪਾਰਲੀਮੈਂਟ ਦੀ ਗੱਡ 'ਤੇ ਚੜ੍ਹੇ ਬੈਠੇ ਸਾਂ। ਨਹੀਂ ਤਾਂ ਅਸੀਂ ਵੀ ਹਥਿਆਰ ਰਖਦੇ। ਸਿਖਲਾਈ ਲੈਂਦੇ। ਦਸਤੇ ਬਣਾਂਦੇ ਤੇ ਅੱਤਵਾਦੀਆਂ ਦੇ ਛੱਕੇ ਛੁਡਾ ਦੇਂਦੇ। ਅੱਤਵਾਦੀ ਸਾਡੇ ਸਾਹਮਣੇ ਖੜੇ ਨਾ ਹੋ ਸਕਦੇ। ਉਹਨਾਂ ਕੋਲ ਮਕਤਲ ਦੀ ਭਾਵਨਾ ਨਹੀਂ ਸੀ।"

"ਪਰ ਛੱਕੇ ਤਾਂ ਫੇਰ ਵੀ ਉਹਨਾਂ ਦੇ ਛੁੱਟ ਹੀ ਗਏ...।"

"ਸਾਡੇ ਹੱਥੋਂ ਨਹੀਂ, ਪੁਲਸ ਦੇ ਹੱਥੋਂ। ਵੈਸੇ ਕੰਮ ਹੈ ਵੀ ਪੁਲਸ ਦਾ ਹੀ ਸੀ। ਹੋਇਆ ਇੰਜ ਕਿ..."

ਨਾਲ ਦੇ ਕਮਰਿਉਂ ਆਵਾਜ਼ ਆਈ,

"ਗੁਰਮੀਤ, ਆਪਣੀ ਚਾਹ ਚੁਕ ਲਿਜਾ।"

"ਓਏ ਯਾਰ, ਤੂੰ ਹੀ ਗਾਂਹ ਕਰ ਦੇ। ਏਥੋਂ ਹਿੱਲ ਨਹੀਂ ਹੁੰਦਾ।"

ਕਿਸੇ ਨੇ ਲੰਮੀ ਬਾਂਹ ਉਲਾਰ ਚਾਹ ਦੇ ਦੋ ਮੱਗ ਮੇਜ਼ ਉਤੇ ਰਖ ਦਿਤੇ।

"ਚੀਨੀ ਪਈ ਹੋਈ ਏ", ਗ਼ਾਇਬ ਹੁੰਦਾ ਕੋਈ ਕਹਿ ਗਿਆ।

"ਦਿਉਲ ਸਾਹਿਬ, ਚਾਹ ਪੀਓ, ਗ਼ਦਰੀ ਬਾਬਿਆਂ ਦੇ ਭਵਨ ਦੀ 'ਕੱਠੀ ਬਣੀ ਚਾਹ। ਸਭ ਲਈ ਇਕੋ ਜਿੰਨੀ ਪੱਤੀ, ਇਕੋ ਜਿੰਨੀ ਚੀਨੀ ਤੇ ਇਕੋ ਜਿੰਨਾ ਦੁਧ। ਇਹੋ ਜਿਹੀ ਸਮਾਨਤਾ ਵਾਲੀ ਚਾਹ ਤੁਸੀਂ ਕਦੀ ਪਹਿਲੋਂ ਨਹੀਂ ਪੀਤੀ ਹੋਣੀ...।"

"ਧੰਨ ਭਾਗ!" ਦਿਉਲ ਨੇ ਆਪਣਾ ਮੱਗ ਮੂੰਹ ਨੂੰ ਲਾਇਆ।

ਗੁਰਮੀਤ ਨੇ ਵੀ ਘੁੱਟ ਭਰਿਆ ਤੇ ਬੋਲਿਆ,

"ਹਾਂ ਤਾਂ ਮੈਂ ਕਹਿ ਰਿਹਾ ਸਾਂ, ਇਹ ਕੰਮ ਪੁਲਸ ਨੇ ਕੀਤਾ। ਏਥੋਂ ਕੇ. ਪੀ. ਐਸ. ਗਿੱਲ ਲਗਿਆ। ਮੁਖ ਮੰਤਰੀ ਨੇ ਉਹਦੀ ਪਿੱਠ 'ਤੇ ਥਾਪੜਾ ਦਿਤਾ ਤੇ ਆਖਿਆ, ਗਿੱਲ ਸਾਹਿਬ, ਚੁਕ ਦਿਓ ਟੇਸ਼ਨ। ਪਰਵਾਹ ਨਾ ਕਰੋ ਟੁੰਡੇ ਲਾਟ ਦੀ। ਮੈਂ ਤੁਹਾਡੇ ਨਾਲ ਹਾਂ। ਬੀ ਨਾਸ ਕਰ ਦਿਓ ਇਹਨਾਂ ਦਾ। ਸੁਖ ਦਾ ਸਾਹ ਆਏ ਪੰਜਾਬ ਨੂੰ। ਤੇ ਦਿੱਲੀਉਂ ਵੀ ਸਾਨੂੰ ਸ਼ਾਬਾਸ਼ੀ ਮਿਲੇ। ਪੁਲਸ ਨੂੰ ਹੋਰ ਕੀ ਚਾਹੀਦਾ ਸੀ। ਉਹਨਾਂ ਨੂੰ ਅਖ਼ਤਿਆਰ ਦਿਤੇ ਜਾ ਰਹੇ ਸਨ। ਉਹਨੇ ਕਮਾਂਡੋਆਂ ਦੀਆਂ ਟੋਲੀਆਂ ਖੜੀਆਂ ਕੀਤੀਆਂ ਤੇ ਅੱਤਵਾਦੀਆਂ 'ਤੇ ਟੁੱਟ ਪਈ। ਕੋਈ ਰਪਟ ਨਾ ਲਿਖੀ। ਕੋਈ ਤਫ਼ਤੀਸ਼ ਨਾ ਕੀਤੀ। ਨਾ ਕਿਸੇ ਕਚਹਿਰੀ ਦਾ ਬੂਹਾ ਖੜਕਾਇਆ। ਬੰਦੇ ਨੂੰ ਲਭਿਆ। ਘੇਰਿਆ ਤੇ ਗੋਲੀ ਉਹਦੇ ਅੰਦਰ ਕੀਤੀ। ਕਹਿ ਦਿਤਾ, ਜਵਾਬੀ ਗੋਲੀ ਬਾਰੀ 'ਚ ਮਾਰਿਆ ਗਿਐ। ਜਦੋਂ ਮੋਟਾ ਮੋਟਾ ਕੰਮ ਮੁਕ ਗਿਆ, ਪੁਲਸ ਫੇਰ ਵੀ ਲਗੀ ਰਹੀ। ਉਹਨੇ ਉਹ ਮੁੰਡੇ ਵੀ ਫੜਨੇ ਸ਼ੁਰੂ ਕਰ ਦਿਤੇ, ਜਿਹੜੇ ਅੱਜ ਤਾਂ ਅੱਤਵਾਦੀ ਨਹੀਂ ਸਨ, ਪਰ ਕਿਸੇ ਵੇਲੇ ਅਗੋਂ ਜਾ ਕੇ ਅੱਤਵਾਦੀ

ਹੋ ਸਕਦੇ ਸਨ...।"

"ਇਹ ਤਾਂ ਬੜਾ ਜ਼ੁਲਮ ਸੀ। ਸਰਾਸਰ। ਉਹਨਾਂ ਦੇ ਮਾਪਿਆਂ ਦਾ ਨਾ ਸੋਚਿਆ ਉਹਨਾਂ ?"

"ਜ਼ੁਲਮ ਤਾਂ ਹੈ ਸੀ। ਪਰ ਜੇ ਪੁਲਸ ਨੂੰ ਅਖ਼ਤਿਆਰ ਦੇ ਦਿਤੇ ਜਾਣ ਤਾਂ ਇੰਜ ਹੀ ਹੋਣਾ ਸੀ। ਖ਼ੈਰ ਪੁਲਸ ਨੇ ਬਾਨਵੇਂ-ਤਰਿਆਨਵੇਂ ਤਕ ਆਪਣਾ ਇਹ ਕੰਮ ਮੁਕਾ ਲਿਆ। ਪੰਜਾਬ 'ਚ ਠੰਢ ਪੈ ਗਈ। ਸ਼ਹੀਦੀਆਂ ਦਾ ਚੱਕਰ ਚੱਲਣੋਂ ਹੱਟ ਗਿਆ..."

ਗੁਰਮੀਤ ਦੇ ਬੁੱਲ੍ਹਾਂ 'ਤੇ ਮਾੜੀ ਜਿਹੀ ਮੁਸਕੜੀ ਆ ਗਈ। ਆਪਣੇ ਵਲੋਂ ਉਹਨੇ ਆਪਣੀ ਏਸ ਖ਼ੂਨੀ ਕਥਾ ਦਾ ਭੋਗ ਪਾ ਲਿਆ ਸੀ।

"ਦਿਉਲ ਸਾਹਿਬ, ਮੇਰੀ ਕਹਾਣੀ ਤਾਂ ਏਨੀ ਸਾਜੇ। ਵੈਸੇ ਚਾਹੋ, ਤਾਂ ਸ਼ਾਮ ਤਕ ਲੱਗਾ ਰਹਿ ਸਕਨਾਂ। ਸ਼ਹੀਦ ਤਾਂ ਵੀ ਨਹੀਂ ਮੁੱਕਣ ਲਗੇ...ਲੱਗੇ ਹੱਥ ਤੁਸੀਂ ਵੀ ਮੇਰੇ ਇਕ ਸਵਾਲ ਦਾ ਜਵਾਬ ਦਿਓ।"

"ਪੁੱਛੋ।"

"ਮੈਂ ਵੇਖ ਰਿਹਾਂ, ਤੁਸੀਂ ਆਪਣੇ ਏਸ ਕੰਮ ਲਈ ਏਡੇ ਭੱਜੇ ਫਿਰਦੇ ਹੋ। ਇਹ ਤਾ ਤੁਸੀਂ, ਜਿਥੋਂ ਆਏ ਹੋ, ਓਥੇ ਬੈਠੇ-ਬਿਠਾਇਆਂ ਵੀ ਕਰ ਸਕਦੇ ਸਾਓ। ਇੰਟਰਨੈਟ ਦੀ ਮਦਦ ਨਾਲ। ਏਨਾ ਖ਼ਰਚ ਵੀ ਕਰ ਰਹੇ ਹੋ।"

"ਖ਼ਰਚ ਦੀ ਗਲ ਛੱਡੋ। ਜਿਸ ਤਰ੍ਹਾਂ ਮੈਂ ਇਹ ਕੰਮ ਸੋਚਿਐ, ਇੰਟਰਨੈਟ ਤੋਂ ਨਹੀਂ ਹੋ ਸਕਦਾ ਸੀ। ਮੈਂ ਸਾਰਾ ਦਿਨ ਲੈਪਟੋਪ ਖੋਲ੍ਹੀ ਰਖਨਾਂ। ਮੇਰੇ ਆਪਣੇ ਕੰਮ ਲਈ ਵੀ ਇਹ ਬਹੁਤ ਜ਼ਰੂਰੀ ਏ। ਇੰਟਰਨੈਟ ਮੇਰੇ ਮੋਬਾਈਲ 'ਚ ਵੀ ਹੈ। ਮੈਂ ਹਰ ਰਾਤ ਸੌਣ ਤੋਂ ਪਹਿਲਾਂ ਜੋ ਕੁਝ ਵੀ 'ਕੱਠਾ ਹੋ ਜਾਂਦੈ, ਲੈਪਟੋਪ 'ਚ ਚੜ੍ਹਾ ਲੈਨਾਂ। ਜੋ ਖ਼ਿਆਲ ਆਉਂਦੇ ਨੇ, ਉਹ ਵੀ। ਇੰਟਰਨੈਟ ਅਖ਼ੀਰ ਮੈਂ ਤੱਥਾਂ ਦੀ ਤਸਦੀਕ ਲਈ ਵਰਤਾਂਗਾ। ਇੰਟਰਨੈਟ 'ਚ ਬੜਾ ਕੁਝ ਹੁੰਦੈ, ਪਰ ਸਾਰਾ ਕੁਝ ਨਹੀਂ ਹੁੰਦਾ। ਤੁਹਾਡੀ ਹੀ ਕਹਾਣੀ ਲੈਂਦੇ ਹਾਂ। ਇੰਟਰਨੈਟ 'ਚੋਂ ਮੈਨੂੰ ਦਰਸ਼ਨ ਸਿੰਘ ਕੈਨੇਡੀਅਨ ਤਾਂ ਮਿਲ ਜਾਣਾ ਸੀ, ਪਰ ਬਬਲਾ ਨਹੀਂ ਸੀ ਮਿਲਣਾ। ਸੁਖਮਿੰਦਰ ਨਹੀਂ ਸੀ ਮਿਲਣਾ। ਬਬਲੇ ਤੋਂ ਬਿਨਾਂ ਮੈਨੂੰ, ਜਿਨ੍ਹਾਂ ਨੂੰ ਤੁਸੀਂ ਅੱਤਵਾਦੀ ਕਹਿੰਦੇ ਹੋ, ਉਹਨਾਂ ਦੀ ਪੂਰੀ ਸਮਝ ਨਹੀਂ ਸੀ ਆਉਣੀ। ਇੰਟਰਨੈਟ 'ਚੋਂ ਮੈਨੂੰ ਤੁਹਾਡਾ ਮਕਤਲ ਵਾਲਾ ਸ਼ੇਅਰ ਜੇ ਲਭ ਵੀ ਜਾਂਦਾ ਤੇ ਕਿਸੇ ਹੋਰ ਪ੍ਰਸੰਗ 'ਚ ਲਭਦਾ...ਜਦੋਂ ਮੈਂ ਸਟੌਕਹੋਮ ਤੋਂ ਚਲਿਆ ਸਾਂ; ਮੈਨੂੰ ਕੋਈ *ਆਇਡੀਆ* ਨਹੀਂ ਸੀ ਹੁੰਦਾ, ਸ਼ਹੀਦ ਕੀ ਹੁੰਦੈ। ਸੋਚਦਾ ਸਾਂ, ਜੋ ਮਰ-ਮਿਟ ਗਿਆ, ਪੁਲਸ ਦੀ ਗੋਲੀ ਨਾਲ, ਜਾਂ ਕਿਸੇ ਹੋਰ ਤਰ੍ਹਾਂ, ਉਹ ਸ਼ਹੀਦ ਹੋ ਗਿਆ। ਪਰ ਏਥੇ ਆ ਕੇ ਪਤਾ ਲਗੈ, ਸ਼ਹੀਦੀ ਗੋਰਖਧੰਦਾ ਏ।"

"ਠੀਕ ਸਮਝਦੇ ਹੋ", ਗੁਰਮੀਤ ਨੇ ਪ੍ਰੋੜ੍ਹਤਾ ਕੀਤੀ, "ਸ਼ਹੀਦੀ ਏਡੀ ਸਰਲ ਚੀਜ਼ ਨਹੀਂ ਜੇ। ਅਸੀਂ ਧਵਨ ਤੇ ਸੁਖਮਿੰਦਰ ਨੂੰ ਸ਼ਹੀਦ ਸਮਝਦੇ ਹਾਂ, ਪਰ ਭਿੰਡਰਾਂਵਾਲੇ ਦੇ ਪੱਖੀ ਉਹਨਾਂ ਨੂੰ ਸਰਕਾਰੀ ਪਿੱਠੂ ਸਮਝਦੇ ਨੇ। ਜੋ ਉਹਨਾਂ ਦੇ ਸ਼ਹੀਦ ਨੇ, ਉਹ ਸਾਡੇ ਸ਼ਹੀਦ ਨਹੀਂ..."

"ਗੁਰਮੀਤ ਜੀ, ਇਹ ਗਲ ਮੇਰੀ ਸਮਝੇ ਏਥੇ ਆ ਕੇ ਪਈ ਏ। ਮੈਂ ਹਰ ਤਰ੍ਹਾਂ ਦੇ ਬੰਦਿਆਂ ਨੂੰ ਮਿਲ ਰਿਹਾਂ। ਬੜਾ ਵਡਾ ਕੰਮ ਵਿੱਢ ਲਿਐ। ਚੱਲਣ ਤੋਂ ਪਹਿਲਾਂ ਬਹੁਤ ਛੋਟਾ ਸਮਝਦਾ ਸਾਂ। ਇਹ ਮੇਰੇ ਏਸ ਫੇਰੇ 'ਚ ਪੂਰਾ ਨਹੀਂ ਹੋ ਸਕਦਾ।"

"ਕੰਮ ਤਾਂ ਛੋਟਾ ਬਿਲਕੁਲ ਨਹੀਂ ਜੇ।"

"ਗੁਰਮੀਤ ਜੀ, ਇਹਦੀ ਸਮਝ ਮੈਨੂੰ ਏਥੇ ਆ ਕੇ ਪਈ ਜੇ। ਇਹਦੀ ਵੀ ਕਿ ਕੰਮ ਮੇਰੇ ਤੋਂ 'ਕਲਿਆਂ ਨਹੀਂ ਹੋ ਸਕਦਾ। ਹੁਣ ਮੈਂ ਬੱਗਾ ਸਾਹਿਬ ਨੂੰ ਨਾਲ ਲੱਗਣ 'ਤੇ ਰਾਜ਼ੀ ਕੀਤੈ। ਹੋਰਨਾਂ ਦੀ ਮਦਦ ਵੀ ਲਵਾਂਗੇ। ਖੋਜਕਾਰ ਵੀ ਲੱਭਾਂਗੇ ਤੇ ਕਲਾਕਾਰ ਵੀ।"

"ਏਡੀ ਖੇਚਲ ਕਰੋਗੇ।"

"ਤੁਸੀਂ ਵੀ ਤਾਂ ਏਥੇ ਕਰ ਹੀ ਰਹੇ ਹੋ ਨਾ। ਆਪਣੇ ਭਵਨ 'ਚ। ਜਿਹੜਾ ਕੰਮ ਕਰੀਏ, ਘਟੋ-ਘੱਟ ਦੋ-ਚਾਰ ਪੀੜ੍ਹੀਆਂ ਦਾ ਬੁੱਤਾ ਤਾਂ ਸਾਰੇ। ਮੈਂ ਆਪਣੀ ਜ਼ਿੰਦਗੀ ਦੀ ਸਾਰੀ ਕਮਾਈ ਏਸ ਉਤੇ ਲਾ ਰਿਹਾਂ। ਮੇਰੀ ਪ੍ਰਦੇਸੀ ਬੀਵੀ ਮੇਰਾ ਸਾਥ ਦੇ ਰਹੀ ਏ। ਇਹ ਲਾਹੇ ਲਗਣੀ ਚਾਹੀਦੀ ਏ।"

"ਦਿਉਲ ਸਾਹਿਬ, ਲਗ ਗਈ ਸਮਝੋ। ਹੱਛਾ, ਏਥੇ ਨਰਿੰਜਨ ਸਿੰਘ ਵੀ ਬੈਠੈ। ਜੇ ਬਾਬੇ ਭਕਨੇ ਦੀ ਕਹਾਣੀ ਸੁਣਨੀ ਜੇ, ਤਾਂ ਉਸ ਤੋਂ ਚੰਗੀ ਹੋਰ ਕੋਈ ਨਹੀਂ ਸੁਣਾ ਸਕਦਾ। ਉਹ ਸਾਡੇ ਏਸ ਬਾਬੇ ਦਾ ਮਾਹਿਰ ਜੇ।"

"ਗੁਰਮੀਤ ਜੀ, ਕਹਾਣੀ ਤਾਂ ਬਾਬਾ ਜੀ ਦੀ ਸੁਣਨੀ ਹੀ ਸੁਣਨੀ ਏਂ। ਪਰ ਏਸ ਵੇਲੇ ਨਹੀਂ। ਏਸ ਵੇਲੇ ਤਾਂ ਜੋ ਤੁਹਾਡੇ ਤੋਂ ਸੁਣਿਐਂ, ਅੰਦਰ ਉਹਦੇ ਨਾਲ ਹੀ ਭਰਿਆ ਪਿਐ। ਉਹਨੂੰ ਟਿਕਾ ਲਾਂ ਪਹਿਲੋਂ ਕਿਤੇ। ਮੈਂ ਫੇਰ ਕਿਸੇ ਦਿਨ ਆ ਜਾਂਗਾ।"

"ਕੋਈ ਗੱਲ ਨਹੀਂ। ਨਰਿੰਜਨ ਸਿੰਘ ਏਥੇ ਹੀ ਹੁੰਦੈ। ਜਦੋਂ ਫੇਰ ਆਉਗੇ, ਤੁਹਾਡੇ ਨਾਲ ਉਹ ਏਸੇ ਕਮਰੇ 'ਚ ਹੀ ਬੈਠੇਗਾ। ਇਹਨਾਂ ਬਾਬਿਆਂ ਦੀ ਹਜ਼ੂਰੀ 'ਚ। ਸਾਡੀ ਸਮਾਨਤਾ-ਚਾਹ ਵੀ ਤੁਹਾਨੂੰ ਮਿਲੇਗੀ।"

"ਤੁਸੀਂ ਏਸ ਵੇਲੇ ਮੈਨੂੰ ਸ਼ਹੀਦਾਂ ਦੀਆਂ ਤਸਵੀਰਾਂ ਦਾ ਬੰਦੋਬਸਤ ਕਰ ਦਿਓ।"

"ਤਸਵੀਰਾਂ ਏਥੇ ਸਾਡੇ ਕੋਲ ਤਾ ਸਿਰਫ਼ ਬਾਬਿਆਂ ਦੀਆਂ ਨੇ। ਕਮਿਊਨਿਸਟ ਸ਼ਹੀਦਾਂ ਦੀਆਂ ਤਸਵੀਰਾਂ ਤੁਹਾਨੂੰ ਕਮਿਊਨਿਸਟ ਪਾਰਟੀਆਂ ਦੇ ਦਫ਼ਤਰਾਂ 'ਚੋਂ ਮਿਲ ਜਾਣਗੀਆਂ, ਜਾਂ ਉਹਨਾਂ ਦੇ ਅਖ਼ਬਾਰਾਂ ਦੇ ਦਫ਼ਤਰਾਂ ਤੋਂ। ਤੁਸੀਂ ਬੱਗਾ ਸਾਹਿਬ ਨੂੰ ਕਹਿਣਾ, ਉਹ ਕਰ ਲੈਣਗੇ ਸਾਰਾ ਪ੍ਰਬੰਧ।"

"ਤੁਸੀਂ ਘਟੋ ਘਟ ਮੈਨੂੰ ਉਹ ਮਕਤਲ ਵਾਲਾ ਸ਼ੇਅਰ ਹੀ ਲਿਖਵਾ ਦਿਓ।"

"ਸ਼ੇਅਰ ਕੀ, ਮੈਂ ਤੁਹਾਨੂੰ ਸਾਰੀ ਗ਼ਜ਼ਲ ਲਿਖਵਾ ਦੇਨਾਂ। ਮੈਨੂੰ ਸਾਰੀ ਯਾਦ ਏ। ਉਹਦਾ ਹਰ ਸ਼ੇਅਰ ਮਾਅਰਕੇ ਦੈ। ਕੱਢੋ ਆਪਣੀ ਕਲਮ।"

ਦਿਉਲ ਦਾ ਹਥ ਆਪਣੀ ਜੇਬ ਨੂੰ ਗਿਆ।

## 13

ਦਿਉਲ ਨੇ ਉਹਨੂੰ ਬਾਹਵਾਂ 'ਚ ਵਲ ਲਿਆ। ਕਰਨੈਲਾ ਅਜੇ ਪੂਰਾ ਅੰਦਰ ਵੀ ਨਹੀਂ ਸੀ ਹੋਇਆ। ਉਹ ਮਸਾਂ ਉਹਦੇ ਮੋਢਿਆਂ ਤੱਕ ਹੀ ਆਇਆ।

"ਓਏ ਯਾਰ, ਤੇਰਾ ਕੱਦ ਕਿੱਥੇ ਗਿਐ ?" ਦਿਉਲ ਨੇ ਹੈਰਾਨ ਹੋ ਪੁਛਿਆ, "ਬੜਾ ਲੰਮਾ ਹੁੰਦਾ ਸੈਂ ਓਦੋਂ ਤਾਂ।"

"ਇਕੱਤੀ ਸਾਲਾਂ ਦੀ ਰੂਪੋਸ਼ੀ ਨੇ ਮੈਨੂੰ ਘਸਾ ਛਡਿਆ ਹੋਣੈ। ਮੈਂ ਇਕੱਤੀ ਸਾਲ *ਅੰਡਰਗਰਾਊਂਡ* ਰਿਹਾਂ। ਤੇਰੀ ਵੀ ਤਾਂ ਚਰਬੀ ਲੱਥੀ ਹੋਈ ਏ। ਮੋਟੂ ਹੁੰਦਾ ਸੈਂ ਓਦੋਂ ਤਾਂ ਵਾਹ ਵਾਹ," ਕਰਨੈਲੇ ਨੇ ਪਰਤਵਾਂ ਜਵਾਬ ਦਿਤਾ।

"ਚਰਬੀ ਬਾਹਰ ਜਾ ਕੇ ਤਾਂ ਲਹਿ ਹੀ ਜਾਣੀ ਸੀ। ਬੜੇ ਰਗੜੇ ਖਾਣੇ ਪੈਂਦੇ ਨੇ ਓਥੇ। ਸ਼ੁਰੂ ਸ਼ੁਰੂ ਵਿਚ।"

ਦਿਉਲ ਨੇ ਕਰਨੈਲੇ ਨੂੰ ਆਪਣੇ ਸਾਹਮਣੇ ਖਲ੍ਹਾਰ ਟੱਕ ਲਾ ਵੇਖਿਆ। ਸਿਰ ਤੋਂ ਪੈਰਾਂ ਤੀਕ।

ਕਰਨੈਲਾ ਉਂਜ ਉਕਾ ਨਹੀਂ ਸੀ ਲਗਦਾ, ਜਿਵੇਂ ਉਹਨੇ ਚਿਤਵਿਆ ਹੋਇਆ ਸੀ। ਮਾੜਚੂ ਜਿਹਾ ਸੀ। ਮਸਕੀਨ ਜਿਹਾ। ਮੱਠਾ ਪਿਆ। ਮਾਰਖੋਰਾ ਨਹੀਂ ਸੀ ਜਾਪਦਾ। ਇੰਜ ਨਹੀਂ ਸੀ ਲਗਦਾ, ਤੁਹਾਡੇ ਗਲ ਪੈ ਜਾਏਗਾ। ਬੋਲ ਵੀ ਠੰਢਾ ਸੀ। ਨਜ਼ਰ ਨੀਵੀਂ ਪਈ। ਉਹਨੇ ਚਿੱਟੀ, ਅੱਧੀਆਂ ਬਾਹਵਾਂ ਵਾਲੀ, ਵਟੋ-ਵੱਟ ਬੁਸ਼ੱਰਟ ਪਾਈ ਹੋਈ ਸੀ। ਤੇੜ ਓਸੇ ਤਰ੍ਹਾਂ ਦੀ ਫਿੱਕੀ ਪਤਲੂਨ ਸੀ। ਸਿਰ 'ਤੇ ਚਿੱਟੀ ਪੱਗ ਸੀ। ਫਿੱਸੀ ਫਿੱਸੀ। ਦਾੜ੍ਹੀ ਵੀ ਚਿੱਟੀ ਸੀ ਤੇ ਨੁਕੀਲੀ। ਕਾਫ਼ੀ ਹੇਠਾਂ ਤਕ ਆਉਂਦੀ ਸੀ। ਬਾਂਹ 'ਚ ਮੋਟਾ ਸਾਰਾ ਕੜਾ ਸੀ। ਇਹ ਸੀ ਦਿਉਲ ਨੂੰ ਕੁਝ ਓਪਰਾ ਲਗਾ। ਜਿਸ ਕਰਨੈਲ ਨੂੰ ਉਹ ਜਾਣਦਾ ਸੀ, ਉਹ ਸਿੱਖੀ ਦੇ ਇਹੋ ਜਿਹੇ ਬਿੰਬਾਂ ਤੋਂ ਬਰੀ ਹੁੰਦਾ ਸੀ। ਉਹਦੇ ਪਿੰਡੇ ਦਾ ਜੋ ਕੁਝ ਵੀ ਦਿਸਦਾ ਸੀ, ਚੰਗਾ ਕਾਲਾ ਪਿਆ ਹੋਇਆ ਸੀ।

ਜਿਹੜੀ ਚੀਜ਼ ਦਿਉਲ ਨੂੰ ਖ਼ਾਸ ਹੀ ਅਖਰੀ, ਉਹ ਸੀ ਕਰਨੈਲੇ ਦੀ ਨੀਵੀਂ ਨਜ਼ਰ ਤੇ ਨਿੰਮ੍ਹੀ ਆਵਾਜ਼। ਦਿਉਲ ਨੂੰ ਲਗਾ, ਇਹ ਹੀ ਨਹੀਂ, ਉਹਦੀ ਸਮੁੱਚੀ ਹੋਂਦ ਹੀ ਨਿੰਮ੍ਹੀ ਸੀ। ਉਹਨੂੰ ਫੁਰਿਆ, ਜੇ ਕਰਨੈਲਾ ਏਡਾ ਨਿੰਮ੍ਹਾ ਬਣ ਕੇ ਨਾ ਰਹਿੰਦਾ ਹੁੰਦਾ, ਛੇਤੀ ਹੀ ਫੜਿਆ ਜਾਂਦਾ। ਏਸ ਤਰ੍ਹਾਂ ਹੋਣਾ ਉਹਨੂੰ ਉਹਦੀ ਰੂਪੋਸ਼ੀ ਨੇ ਸਿਖਾਇਆ ਹੋਣੈਂ।

"ਆ ਬਹਿ ਜਾ, ਯਾਰ", ਦਿਉਲ ਨੂੰ ਉਹਨੂੰ ਦੋਵਾਂ ਹੱਥਾਂ ਨਾਲ ਥੰਮ ਸੋਫ਼ੇ 'ਤੇ ਬਿਠਾ ਦਿਤਾ।

"ਕਰਨੈਲ, ਸੱਚ ਦੱਸਾਂ ਤਾਂ", ਦਿਉਲ ਕਹਿਣ ਲਗਾ, "ਕਲ੍ਹ ਤਕ, ਜਦੋਂ ਅਜੇ ਮੈਂ ਸੈਲ 'ਤੇ ਤੇਰੀ ਆਵਾਜ਼ ਨਹੀਂ ਸੀ ਸੁਣੀ, ਮੇਰੇ ਦਿਲ 'ਚ ਕੋਈ ਕਿੱਲ ਠੁਕਿਆ ਹੋਇਆ ਸੀ। ਲਹੂ ਤ੍ਰਿੱਪਦਾ ਸੀ ਉਹਦੇ 'ਚੋਂ ਹਰ ਦਮ। ਹੁਣ ਤਕ ਮੈਂ ਇਹ ਸਮਝਦਾ ਸਾਂ, ਤੇਰੀ ਮੌਤ ਦਾ ਜ਼ਿੰਮੇਵਾਰ ਮੈਂ ਹਾਂ। ਮੈਂ ਸਮਝਦਾ ਸਾਂ, ਸੰਨ ਬਹੱਤਰ ਦੇ ਓਸ ਦਿਨ ਪੁਲਸ ਤੇਰੇ ਕੋਲ ਜਗਦੇਵ ਨਾਲੋਂ ਪਹਿਲੋਂ ਪਹੁੰਚ ਗਈ ਸੀ ਤੇ ਉਹਨੇ ਤੇਰਾ ਐਨਕਾਊਂਟਰ ਕਰ ਦਿਤਾ ਸੀ...।"

ਦਿਉਲ ਮਾੜਾ ਜਿਹਾ ਖਿੜਖਿੜਾਇਆ।

"ਨਹੀਂ ਯਾਰ, ਜਗਦੇਵ ਬੜਾ ਛੁਹਲਾ ਸੀ। ਉਹ ਪਹੁੰਚ ਵੀ ਗਿਆ ਤੇ ਮੈਨੂੰ ਓਥੋਂ ਕਢ ਕੇ ਲੈ ਵੀ ਗਿਐ। ਪੁਲਸ ਨੂੰ ਮੇਰੇ ਕੁਝ ਕਪੜੇ ਹੀ ਲੱਭੇ ਤੇ ਸਾਡੇ ਕੁਝ ਹੱਥ-ਲਿਖੇ ਪੋਸਟਰ।"

"ਫੇਰ ਪੁਲਸ ਨੇ ਐਨਕਾਊਂਟਰ ਕਿਹਦਾ ਕੀਤਾ ਸੀ ? ਪੜ੍ਹਿਆ ਸੀ ਮੈਂ ਅਖ਼ਬਾਰ 'ਚ ਦਿੱਲੀ ?"

"ਸਾਡੇ ਸਵਰਨੇ ਦਾ। ਉਹ ਜਿਹੜਾ ਲੁਧਿਆਨੇ ਇੰਜੀਨੀਅਰਿੰਗ ਕਾਲਜ 'ਚ ਪੜ੍ਹਦਾ ਸੀ। ਉਹ ਪਹਿਲੋਂ ਹੀ ਉਹਨਾਂ ਦੀ ਹਿਰਾਸਤ 'ਚ ਸੀ। ਉਹਨਾਂ ਮੇਰਾ ਪਿੱਛਾ ਵੀ ਕੀਤਾ, ਪਰ ਮੈਂ ਕਾਬੂ ਨਾ ਆਇਆ। ਉਸ ਪਿੱਛੋਂ ਮੈਂ ਪੂਰੇ ਉਨੱਤੀ ਸਾਲ ਮਫ਼ਰੂਰ ਰਿਹਾ। ਜਦੋਂ ਬਾਹਰ ਆਇਆ, ਆਪ ਹੀ ਆਇਆ।"

"ਤੰਗ ਨਹੀਂ ਸੈਂ ਆ ਗਿਆ, ਏਨੇ ਸਾਲ ਲੁਕੇ ਰਹਿੰਦਿਆਂ ?"

"ਏਡਾ ਨਹੀਂ। ਕਦੀ ਮਹਿਸੂਸ ਹੀ ਨਹੀਂ ਸੀ ਹੋਇਆ। ਮੈਂ ਇਕੋ ਥਾਂ ਤਾਂ ਬੈਠਾ ਨਹੀਂ ਸੀ ਰਹਿੰਦਾ। ਕੰਮ ਵੀ ਕਰਦਾ ਰਿਹਾ। ਆਪਣਾ ਸਿਆਸੀ ਕੰਮ ਵੀ। ਸਾਰਾ ਹਿੰਦੁਸਤਾਨ ਗਾਹ ਛਡਿਆ ਮੈਂ। ਨੇਪਾਲ ਵੀ ਗਿਆ...ਓਥੇ ਵੀ ਸਾਡੇ ਬੰਦੇ ਸਨ...", ਕਰਨੈਲਾ ਆਪਣੀ ਕਹਾਣੀ ਛੋਹਣ ਲਗਾ।

"ਯਾਰ, ਠਹਿਰ ਜਾ ਜ਼ਰਾ। ਪਹਿਲੋਂ ਤੇਰੇ ਪਰੌਂਠਿਆਂ ਦਾ ਕਹਿ ਦੇਵਾਂ। ਫੇਰ ਸੁਣਨੇ ਹਾਂ ਤੇਰੀ ਵਿਥਿਆ।"

ਦਿਉਲ ਨੇ ਰੂਮ ਸਰਵਿਸ ਨੂੰ ਫ਼ੋਨ ਕੀਤਾ।

ਕਰਨੈਲੇ ਨੇ ਪਹਿਲਾਂ ਕਮਰੇ 'ਤੇ ਨਜ਼ਰ ਮਾਰੀ। ਫੇਰ ਉਹਦੇ ਵਲ ਵੇਂਹਦਾ ਰਿਹਾ। ਉਹ ਫ਼ੋਨ 'ਤੇ ਲੰਮੀਆਂ ਹਿਦਾਇਤਾਂ ਦੇ ਰਿਹਾ ਸੀ।

"ਯਾਰ, ਤੇਰੀ ਤਾਂ ਬੜੀ ਟੌਹਰ ਏ। ਮਹਿਲਾਂ 'ਚ ਰਹਿਨੈਂ। ਮੇਮ ਵਿਆਹੀ ਹੋਈ ਆ। ਲਹਿਰ ਬਹਿਰ ਏ। ਆਪਾਂ ਤਾਂ ਓਥੇ ਦੇ ਓਥੇ ਹੀ ਰਹਿ ਗਏ। ਨਾ ਇਨਕਲਾਬ ਆਇਐ ਤੇ ਨਾ ਹੀ ਸਿੱਖ ਰਾਜ ਜੁੜਿਐ।"

ਦਿਉਲ ਠਿਟਕ ਪਿਆ। ਉਸ ਪੁਛਿਆ,

"ਓਏ, ਤੂੰ ਕਦੋਂ ਦਾ ਸਿੱਖ ਰਾਜ ਭਾਲ ਰਿਹੈ ?"

"ਹੁਣ ਕਈ ਸਾਲਾਂ ਤੋਂ। ਮੈਂ ਸੰਤ ਭਿੰਡਰਾਵਾਲਾ ਨਾਲ ਵੀ ਰਿਹਾਂ। ਉਹਦੀਆਂ ਸਫ਼ਾਂ 'ਚ ਲੜਿਆ ਵੀ। ਸੰਤਾਂ ਦੇ ਸ਼ਹੀਦੀ ਪਾ ਲੈਣ ਪਿੱਛੋਂ ਵੀ।"

ਦਿਉਲ ਹੋਰ ਵੀ ਹੈਰਾਨ ਹੋਇਆ। ਉਹਨੂੰ ਸਮਝ ਨਹੀਂ ਸੀ ਪੈ ਰਹੀ। ਜਿਹੜੇ ਬੰਦੇ ਨੇ ਕਿਸਾਨ ਮਜ਼ਦੂਰ ਇਨਕਲਾਬ ਲਈ ਸਿਰ ਧੜ ਦੀ ਬਾਜ਼ੀ ਲਾ ਰੱਖੀ ਹੋਵੇ, ਉਹਨੇ ਸਿੱਖ ਰਾਜ ਲਈ ਤਲਵਾਰ ਕਿਵੇਂ ਚੁਕ ਲਈ। ਉਹਨੇ ਪੁਛਿਆ,

"ਕਰਨੈਲ ਯਾਰ, ਏਡੀ ਛਾਲ ਕਿਵੇਂ ਮਾਰ ਲਈ ਤੂੰ ?"

"ਕਿਹੜੀ ਛਾਲ ?"

"ਨਕਸਲਵਾਦ ਤੋਂ ਸਿੱਖ ਖਾੜਕੂਵਾਦ ਦੀ। ਬੜੀ ਵੱਡੀ ਛਾਲ। ਵਿਚਾਲੇ ਬੜਾ ਵੱਡਾ ਸਿਧਾਂਤਕ ਖੱਡੈ।"

ਕਰਨੈਲੇ ਨੇ ਅੱਗੋਂ ਮਾੜਾ ਜਿਹਾ ਮੁਸਕਰਾ ਛਡਿਆ। ਇਹ ਸਵਾਲ ਉਹਨੂੰ ਪਹਿਲੀ ਵਾਰ ਨਹੀਂ ਸੀ ਪੁਛਿਆ ਗਿਆ ਲਗਦਾ।

"ਹੁਣੇ ਸਮਝਾਉਨਾ ਤੈਨੂੰ," ਉਹਨੇ ਜਵਾਬ ਦਿਤਾ, "ਵੈਸੇ ਮੈਂ ਇਕ ਕਿਤਾਬ ਵੀ ਲਿਖੀ ਏ। ਪੰਜਾਬੀ 'ਚ। ਪੜ੍ਹੇਂਗਾ ਤਾਂ ਸਾਰੀ ਗੱਲ ਸਮਝ ਪੈ ਜਾਏਗੀ। ਦਿਆਂਗਾ ਤੈਨੂੰ...ਇਹ ਛਾਲ, ਜਿਹੜੀ ਤੂੰ ਕਹਿ ਰਿਹਾਂ, ਮੈਂ ਕੱਲਿਆਂ ਹੀ ਨਹੀਂ ਸੀ ਮਾਰੀ। ਮੇਰੇ ਨਾਲ ਹੋਰ ਬੜੇ ਜਣੇ ਸਨ। ਅਸੀਂ ਖਾੜਕੂ ਲਹਿਰ 'ਚ ਵੀ ਆਪਣਾ ਵੱਖਰਾ ਗਰੁੱਪ ਬਣਾਇਆ ਹੋਇਆ ਸੀ। ਸਾਡੀ ਸੇਧ ਹੋਰ ਹੁੰਦੀ ਸੀ...।"

"ਯਾਰ, ਇਹ ਗੱਲ ਮੇਰੇ ਦਿਮਾਗ਼ 'ਚ ਨਹੀਂ ਵੜ ਰਹੀ। ਕਿਤਾਬ ਦਈਂ, ਮੈਂ ਪੜ੍ਹ ਲਾਂਗਾ। ਅੰਗ੍ਰੇਜ਼ੀ 'ਚ ਵੀ ਕੁਝ ਲਿਖਿਆ ਈ ?"

"ਨਹੀਂ ਯਾਰ, ਕਲਮ ਅਜੇ ਪੰਜਾਬੀ 'ਚ ਹੀ ਚਲਦੀ ਏ। ਕਿਤਾਬ 'ਚ ਗੱਲ ਮੈਂ ਸਾਰੀ ਤਰਕ ਤੇ ਸਿਧਾਂਤ ਨਾਲ ਕੀਤੀ ਏ। ਕਾਇਲ ਹੋ ਜਾਏਂਗਾ ਤੂੰ।"

"ਤਿਆਰ ਹਾਂ ਮੈਂ ਤੇਰੇ ਤੋਂ ਕਾਇਲ ਹੋਣ ਨੂੰ। ਜਾਲੰਧਰ ਮੈਂ ਪੱਤਰਕਾਰ ਨਸੀਬ ਸਿੰਘ ਨੂੰ ਮਿਲਿਆ ਸਾਂ। ਮੈਨੂੰ ਲਗਾ ਸੀ, ਤੇਰੇ ਵਾਲੀ ਛਾਲ ਉਹਨੇ ਵੀ ਮਾਰੀ ਹੋਈ ਏ। ਜਾਣਦੈ ਨਸੀਬ ਸਿੰਘ ਨੂੰ ?"

"ਜਾਣਦਾਂ। ਪਰ ਖ਼ਾਸ ਨਹੀਂ। ਵੇਖ, ਮੋਟੀ ਜਿਹੀ ਗੱਲ ਇਹ ਹੈ ਕਿ ਜਦੋਂ 1984 'ਚ ਭਾਰਤੀ ਫ਼ੌਜ ਨੇ ਦਰਬਾਰ ਸਾਹਿਬ ਉਤੇ ਹਮਲਾ ਕੀਤਾ, ਮੈਂ ਸਭ ਕੁਝ ਫੇਰ ਸੋਚਣ ਲਗ ਪਿਆ। ਮੈਨੂੰ ਲਗਾ, ਸਾਡੀ ਕਮਿਊਨਿਸਟ ਸੋਚਣੀ 'ਚ ਸਿੱਖ ਸ਼ਨਾਖ਼ਤ ਦਾ ਖ਼ਿਆਲ ਨਹੀਂ ਰਖਿਆ ਗਿਆ..."

ਦਿਉਲ ਏਸ ਖੁਸ਼ੀ ਦੇ ਮੌਕੇ ਤੇ ਕਿਸੇ ਗਿੱਲੇ ਪੀਹਣ 'ਚ ਨਹੀਂ ਸੀ ਪੈਣਾ ਚਾਹੁੰਦਾ। ਉਹਨੇ ਕਰਨੈਲੇ ਨੂੰ ਟੋਕ ਦਿਤਾ,

"ਯਾਰ, ਅਜੇ ਰਹਿਣ ਦੇ। ਮੈਂ ਤੇਰੀ ਕਿਤਾਬ 'ਚ ਪੜ੍ਹ ਲਊਂ...ਯਾਰ, ਇਹ ਪੈਨ ਤੇਰਾ ਬੜਾ ਮੋਟਾ ਏ,"

ਦਿਉਲ ਨੇ ਲਟਕੀ ਪਈ ਉਹਦੀ ਜੇਬ 'ਤੇ ਨਜ਼ਰ ਖਲ੍ਹਾਰ ਦਿਤੀ।

ਕਰਨੈਲੇ ਨੇ ਪੈਨ ਜੇਬ ਨਾਲੋਂ ਲਾਹਿਆ। ਡੱਬੀ ਜਿਹੀ ਸੀ। ਉਹਨੇ ਖੋਲ੍ਹ ਦਿਤੀ। ਵਿੱਚ ਪੈਨ ਨਹੀਂ, ਪੜ੍ਹਨ ਵਾਲੀ ਐਨਕ ਸੀ।

"ਯਾਰ, ਪੈਨ ਵੀ ਲਾ ਕੇ ਰਖਿਆ ਕਰ। ਏਡਾ ਲਿਖਾਰੀ ਏਂ ਤੂੰ।"

ਦਿਉਲ ਉਠਿਆ ਤੇ ਦਰਾਜ਼ 'ਚੋਂ ਆਪਣਾ *ਮੋਂਟ ਬਲਾਂਕ* ਦਾ ਪੈਨ ਕਢ ਲਿਆਇਆ ਤੇ ਫੇਰ ਕਹਿਣ ਲਗਾ,

"ਇਹ ਟੁੰਗ ਲੈ ਜੇਬ 'ਚ। ਅਗਲੀ ਕਿਤਾਬ ਇਹਦੇ ਨਾਲ ਲਿਖੀਂ।"

ਉਹਨੇ ਅਗੇ ਹੋ ਪੈਨ ਆਪ ਹੀ ਕਰਨੈਲੇ ਦੀ ਜੇਬ 'ਚ ਟੁੰਗ ਦਿਤਾ।

"ਕਰਨੈਲ, ਇੰਜ ਕਰ ਯਾਰ, ਅਗਲੀ ਕਿਤਾਬ ਆਪਣੀ ਮੇਰੇ ਕੋਲ ਸਵੀਡਨ ਆ ਕੇ ਲਿਖ। ਓਥੇ ਸਮੁੰਦਰ ਕੰਢੇ ਮੇਰਾ ਇਕ ਫ਼ਲੈਟ ਏ, ਉਹਦੇ 'ਚ ਰਹਿ ਕੇ। ਬੜੀ ਚੰਗੀ ਹਵਾ ਆਉਂਦੀ ਏ ਓਥੇ ਸਮੁੰਦਰ ਵਲੋਂ। ਓਥੇ ਏਡੀ ਸਰਦੀ ਨਹੀਂ ਹੁੰਦੀ। ਏਡੀ ਗਰਮੀ ਵੀ ਨਹੀਂ ਪੈਂਦੀ। ਬਣਾ ਲੈ ਪ੍ਰੋਗਰਾਮ।"

ਕਰਨੈਲ ਮੁਸਕਰਾ ਪਿਆ।

"ਕਿਤਾਬ ਓਥੇ ਜਾ ਕੇ ਨਹੀਂ ਲਿਖੀ ਜਾ ਸਕਦੀ। ਮੈਂ ਲਿਖਣ ਵੇਲੇ ਬੜਾ ਖਿਲਾਰਾ ਪਾਨਾਂ। ਮੇਰੇ ਨਾਲ ਬੜਾ ਮਸਾਲਾ ਹੁੰਦੈ। ਕਿੱਥੇ ਨਾਲ ਚੁੱਕੀ ਫਿਰਾਂਗਾ।"

"ਅੱਜਕਲ੍ਹ ਵੀ ਕੁਝ ਲਿਖ ਰਿਹੈਂ ?"

"ਹੁਣ ਤਾਂ ਬਸ ਇਹੋ ਕੰਮ ਏ। ਮੈਂ ਸਿੱਖ ਲਹਿਰਾਂ 'ਤੇ ਕੰਮ ਸ਼ੁਰੂ ਕੀਤਾ ਹੋਇਐ। ਤਿੰਨ ਕਿਤਾਬਾਂ ਲਿਖ ਚੁਕਾਂ। ਸੰਨ 1984 ਤਕ ਦਾ ਸਮਾਂ ਨਿਬੇੜ ਲਿਐ। ਬਾਕੀ ਦੇ ਸਮੇਂ 'ਚੋਂ ਦੋ ਕਿਤਾਬਾਂ ਹੋਰ ਬਣ ਜਾਣਗੀਆਂ।"

"ਗੁਜ਼ਾਰਾ ਕਿਵੇਂ ਹੁੰਦਾ ਈ ? ਖ਼ਾਲੀ ਖੋਜ ਨਾਲ ਤਾਂ ਢਿੱਡ ਨਹੀਂ ਭਰਦਾ।"

"ਖੋਜ 'ਚੋਂ ਵੀ ਕੁਝ ਆਮਦਨ ਹੋ ਜਾਂਦੀ ਏ। ਮੇਰੀਆਂ ਕਿਤਾਬਾਂ ਵਿਕਦੀਆਂ ਨੇ। ਮੇਰੇ ਇਕ ਦੋਸਤ ਦਾ ਫਾਰਮ ਏ। ਓਥੇ ਵੀ ਕੰਮ ਕਰਨਾਂ। ਉਹਦੇ 'ਚੋਂ ਵੀ ਕੁਝ ਲਭ ਜਾਂਦੈ। ਜਵਾਲੇ, ਅਸਲ 'ਚ ਮੇਰਾ ਕੋਈ ਖ਼ਾਸ ਖ਼ਰਚ ਹੀ ਨਹੀਂ। ਆਪਣਾ ਕੋਈ ਘਰ ਨਹੀਂ। ਕਿਸੇ ਦੋਸਤ ਨਾਲ ਰਹਿਨਾਂ। ਸੱਚ ਪੁੱਛੇਂ ਤਾਂ ਮੇਰਾ ਖਾਣ ਹੰਢਾਣ ਸਿੱਖ ਸਿਆਸਤ ਏ। ਉਹਦੇ ਨਾਲ ਮੇਰਾ ਢਿੱਡ ਵੀ ਭਰ ਜਾਂਦੈ ਤੇ ਦਿਲ ਦਿਮਾਗ਼ ਵੀ।"

"ਮੈਂ ਕੁਝ ਕਰ ਸਕਨਾਂ ਤਾਂ ਦਸ। ਬੜਾ ਮਾਲਦਾਰ ਹਾਂ। ਜੋ ਚਾਹੇਂ, ਕਹਿ ਦੇ।"

"ਯਾਰ, ਅਜੇ ਤਾਂ ਕੁਝ ਸੁਝਦਾ ਨਹੀਂ। ਜ਼ਿੰਦਗੀ 'ਚ ਜੇ ਕਦੀ ਕੋਈ ਲੋੜ ਪਈ ਤਾਂ ਦੱਸਾਂਗਾ।"

"ਇਹ ਦੱਸ," ਦਿਉਲ ਇਕਦਮ ਹੀ ਹੋਰ ਪਾਸੇ ਟੁਰ ਪਿਆ, "ਸਾਡਾ ਸਵਰਨਾ ਸ਼ਹੀਦ ਸੀ ? ਕੀ ਮੰਨੀਏ ਉਹਨੂੰ ?"

ਕਰਨੈਲਾ ਸੋਚੀਂ ਪੈ ਗਿਆ। ਫੇਰ ਬੋਲਿਆ,

"ਨਹੀਂ। ਭਾਵੇਂ ਮਰਿਆ ਤਾਂ ਉਹ ਮਿਸ਼ਨ ਲਈ ਸੀ, ਪਰ ਉਹ ਮਰਨਾ ਨਹੀਂ ਸੀ ਚਾਹੁੰਦਾ। ਜੇ ਉਹਦੇ ਘਰ ਵਾਲੇ ਪੁਲਸ ਨੂੰ ਪੈਸਾ ਚੜ੍ਹਾ ਦੇਂਦੇ ਤੇ ਉਹਨੂੰ ਪੰਜਾਬੋਂ ਕੱਢ ਦੇਂਦੇ, ਉਹ ਬਚ ਜਾਂਦਾ।"

"ਇਹ ਦੱਸ, ਕੀ ਅਸੀਂ ਓਦੋਂ ਵਾਲੇ ਆਪਣੇ ਸਾਥੀਆਂ 'ਚੋਂ ਕਿਸੇ ਨੂੰ ਸ਼ਹੀਦ ਮੰਨ ਸਕਦੇ ਹਾਂ ?"

"ਨਹੀਂ । ਪਰ ਜਿਸ ਲਹਿਰ ਨਾਲ ਮੈਂ ਬਾਅਦ 'ਚ ਜੁੜਿਆ, ਓਸ 'ਚ ਸ਼ਹੀਦ ਹੀ ਸ਼ਹੀਦ ਸਨ...।"

"ਕੋਈ ਨਾਂ ਦੱਸ ।"

"ਸੰਤ ਭਿੰਡਰਾਂਵਾਲਾ । ਮਹਾਨ ਸ਼ਹੀਦ ਸੀ ਉਹ ।"

ਦਿਉਲ ਪਹਿਲੋਂ ਹੀ ਇਹ ਰਾਹ ਲੰਘ ਆਇਆ ਹੋਇਆ ਸੀ । ਉਹਨੂੰ ਹੋਰ ਦੱਸੇ ਜਾ ਸਕਦੇ ਨਾਵਾਂ ਦਾ ਅਨੁਮਾਨ ਵੀ ਸੀ । ਉਹਨੇ ਗੱਲ ਅਗੇ ਨਾ ਟੋਰੀ ।

"ਇਹ ਮੈਨੂੰ ਹੋਰ ਬੜਿਆਂ ਨੇ ਕਿਹੈ । ਮੈਂ ਸੰਤਾਂ ਦੀਆਂ ਤਸਵੀਰਾਂ 'ਕੱਠੀਆਂ ਕਰ ਰਿਹਾਂ । ਤੇਰੇ ਕੋਲ ਕੋਈ ਖ਼ਾਸ ਤਸਵੀਰ ਹੋਵੇ ਉਹਨਾਂ ਦੀ, ਤਾਂ ਦੇ ਦਈਂ ਮੈਨੂੰ ।"

ਕਰਨੈਲੇ ਨੇ ਸਿਰ ਹਿਲਾ ਦਿਤਾ ।

#

"ਕਰਨੈਲ ਯਾਰ, ਘਰ ਬਾਹਰ ਦਾ ਤਾਂ ਮੈਂ ਤੈਨੂੰ ਪੁਛਿਆ ਹੀ ਨਹੀਂ", ਗੋਭੀ ਦੇ ਪਰੌਂਠੇ ਦੀ ਗਰਾਹੀ ਮੂੰਹ 'ਚ ਪਾਉਂਦਿਆਂ ਦਿਉਲ ਬੋਲਿਆ ।

"ਘਰ ਬਾਹਰ ਕਾਹਦਾ ਭਾਈ । ਨਾਂ ਰੰਨ ਨਾ ਕੰਨ । ਵਿਆਹ ਕੀਤਾ ਨਹੀਂ । ਬਾਲ ਬੱਚਾ ਕੋਈ ਹੈ ਨਹੀਂ । ਤੱਦੇ ਤਾਂ ਇਕੱਤੀ ਸਾਲ ਪੁਲਸ ਦੇ ਕਾਬੂ ਨਹੀਂ ਆਇਆ । ਜੇ ਇਹ ਲਗੜਾਂ ਹੁੰਦੀਆਂ, ਤਾਂ ਛੇਤੀ ਹੀ ਫੜਿਆ ਜਾਂਦਾ ।"

"ਤੂੰ ਤਾਂ, ਯਾਰ, ਫੇਰ ਸਾਰੀ ਉਮਰ 'ਕੱਲਿਆਂ ਹੀ ਗੁਜ਼ਾਰ ਦਿਤੀ," ਦਿਉਲ ਨੇ ਹਿਰਖ ਨਾਲ ਆਖਿਆ ।

"ਸੱਚ ਪੁੱਛੇਂ ਤਾਂ ਜਵਾਲੇ, 'ਕੱਲਾ ਕਦੀ ਮੈਨੂੰ ਮਹਿਸੂਲ ਹੀ ਨਹੀਂ ਹੋਇਆ । ਸਾਰੀ ਉਮਰ ਮੇਰਾ ਮਿਸ਼ਨ ਮੇਰੇ ਨਾਲ ਰਿਹੈ । ਜਿਸ ਪਰਵਾਰ ਨਾਲ ਰਹਿਨਾਂ, ਉਹਨੂੰ ਹੀ ਆਪਣਾ ਪਰਵਾਰ ਸਮਝਨਾਂ । ਉਹਦੇ ਬੱਚਿਆਂ ਨੂੰ ਆਪਣੇ ਬੱਚੇ । ਮੇਰੀ ਛੱਡ । ਤੂੰ ਆਪਣੇ ਪਰਵਾਰ ਦੀ ਦੱਸ ।"

"ਮੇਰਾ ਪਰਵਾਰ ਮੈਂ ਤੇ ਮੇਰੀ ਪਤਨੀ ਹਾਂ । ਬੱਚਾ ਕੋਈ ਨਹੀਂ । ਨਾ ਕਦੀ ਹੋਣੈਂ । ਪਰ ਮੇਰੇ ਕੋਲ ਮੇਰਾ ਬੈਂਕ ਏ । ਚਵ੍ਹੀ ਘੰਟੇ ਉਹਦੀ ਅਰਦਲ 'ਚ ਰਹਿਨਾਂ । ਏਥੇ ਵੀ । ਓਸ ਛੋਟੀ ਮਸ਼ੀਨ ਰਾਹੀਂ ।"

ਦਿਉਲ ਨੇ ਮੇਜ਼ 'ਤੇ ਪਈ ਆਪਣੀ ਲੈਪਟੋਪ ਵਲ ਇਸ਼ਾਰਾ ਕੀਤਾ ।

"ਘਰੋਂ ਤੇਰੀ ਤਾਂ ਫਰੰਗਨ ਏ ਨਾ ?"

"ਸਵੀਡਿਸ਼ । ਟ੍ਰੈਵਲ *ਰਾਈਟਰ* ਏ । ਵਡੇ ਵਡੇ ਅਖਬਾਰਾਂ ਲਈ ਆਪਣੀਆਂ ਸੈਰਾਂ ਦਾ ਹਾਲ ਲਿਖਦੀ ਏ । ਅੱਜਕਲ੍ਹ ਬਰਾਜ਼ੀਲ ਗਈ ਹੋਈ ਏ ।"

ਇਸ ਤੋਂ ਪਹਿਲੋਂ ਕਿ ਦਿਉਲ ਕੁਝ ਹੋਰ ਆਖਦਾ, ਕਰਨੈਲੇ ਨੇ ਪੁਛਿਆ,

"ਕਦੀ ਜੀਤੋ ਵੀ ਯਾਦ ਆਈ ਆ ?"

ਦਿਉਲ ਤ੍ਰਭੱਕ ਪਿਆ । ਕਰਨੈਲੇ ਵਲ ਵੇਖਣ ਲਗਾ । ਫੇਰ ਠੰਢਾ ਸਾਹ ਲੈ ਬੋਲਿਆ,

"ਜੀਤੋ ਕਦੀ ਭੁੱਲੀ ਹੀ ਨਹੀਂ । ਮੇਰੀ ਜ਼ਿੰਦਗੀ 'ਚ ਕੋਈ ਵੀ ਅਜਿਹਾ ਸਮਾਂ ਨਹੀਂ

ਆਇਆ, ਜਦੋਂ ਮੈਨੂੰ ਜੀਤੋ ਯਾਦ ਨਾ ਆਈ ਹੋਵੇ। ਏਸ ਵੇਲੇ ਵੀ ਆ ਰਹੀ ਏ। ਸੱਚੀ, ਹਮੇਸ਼ਾ ਮੈਨੂੰ ਇਕ ਤੇਰਾ ਵਿਗੋਚਾ ਰਿਹੈ ਤੇ ਇਕ ਜੀਤੋ ਦਾ। ਇਕ ਦਗ਼ਾ ਮੈਂ ਤੇਰੇ ਨਾਲ ਕਮਾਇਆ ਤੇ ਇਕ ਜੀਤੋ ਨਾਲ। ਕੌਲ ਕਰਾਰ ਭੁੱਲ ਗਿਆ ਸਾਰੇ। ਮੌਜਾਂ ਮਾਣੀਆਂ ਤੇ ਫੇਰ ਉਡਾਰੀ ਮਾਰ ਲਈ। ਉਹਨੂੰ ਏਥੇ ਛੱਡ ਗਿਆ। ਜੇ ਮੈਨੂੰ ਉਹ ਕਿਤੇ ਏਥੇ ਮਿਲ ਪਵੇ, ਮੈਂ ਉਹਦੇ ਨਾਲ ਅੱਖਾਂ ਨਾ ਮਿਲਾ ਸਕਾਂ।"

"ਮਿਲ ਲੈ ਸੂ। ਅੱਖਾਂ ਆਪੇ ਮਿਲ ਜਾਣਗੀਆਂ।"

"ਕਿੱਥੇ ਏ ਉਹ ਅੱਜਕਲ੍ਹ ?"

"ਦਿੱਲੀ। ਬੜੇ ਸਾਲਾਂ ਤੋਂ ਓਥੇ ਏ। ਮੈਂ ਆਪ ਵੀ ਨਹੀਂ ਮਿਲਿਆ ਉਹਨੂੰ ਕਦੀ। ਪਰ ਮੇਰੇ ਜਾਣਨ ਵਾਲੇ ਉਹਨੂੰ ਮਿਲਦੇ ਰਹਿੰਦੇ ਨੇ। ਅੱਜਕਲ੍ਹ ਉਹ ਜਸਜੀਤ ਕੌਰ ਗਿੱਲ ਨਹੀਂ, ਡਾ. ਜੇ. ਕੇ. ਨਾਗਪਾਲ ਬਣੀ ਹੋਈ ਏ। ਦਿੱਲੀ ਯੂਨੀਵਰਸਿਟੀ 'ਚ ਸੋਸ਼ਿਆਲੋਜੀ ਪੜ੍ਹਾਂਦੀ ਏ।"

"ਹੱਛਾ। ਕਮਾਲ ਹੋ ਗਈ ਏ! ਬੜੀ ਛਾਲ ਮਾਰੀ ਸੂ।"

"ਧੱਕੇ ਖਾਧੇ ਸੂ ਬੜੇ। ਤੇਰੇ ਜਾਣ ਤੋਂ ਪਿੱਛੋਂ ਕੁਝ ਮਹੀਨੇ ਤਾਂ ਉਹ ਰੋਂਦੀ ਰਹੀ। ਫੇਰ ਉਹਨੇ ਓਸ ਸ਼ਾਇਰ ਸੁਰਮੇਲ ਨਾਲ ਵਿਆਹ ਕਰਾ ਲਿਆ, ਉਹੀਉ, ਜਿਹੜਾ ਸਾਡੇ ਵੇਲੇ ਚੰਡੀਗੜ੍ਹ ਬੈਠਾ ਰੋਣੀਆਂ ਕਵਿਤਾਵਾਂ ਲਿਖਦਾ ਹੁੰਦਾ ਸੀ। ਨਾਗਪਾਲ ਜੀਤੋ ਦਾ ਦੂਜਾ ਖੌਂਦ ਏ। ਓਸ ਵੇਲੇ ਸੁਰਪਾਲ ਦੀ ਉਹਨੂੰ ਕਵਿਤਾ ਭਾ ਗਈ ਤੇ ਉਹ ਉਹਦੀ ਹੋ ਗਈ। ਉਹਦੇ ਨਾਲ ਉਹ ਤਿੰਨ-ਚਾਰ ਸਾਲ ਹੀ ਰਹੀ। ਸੁਰਪਾਲ ਨਾ ਰਿਹਾ। ਪੀ ਪੀ ਉਹਨੇ ਆਪਣੀ ਜਾਨ ਲੈ ਲਈ। ਜੀਤੋ ਲਈ ਇਕ ਕੁੜੀ ਛਡ ਗਿਆ ਤੇ ਢੇਰ ਦਾ ਢੇਰ ਅਣਛਪੀਆਂ ਕਵਿਤਾਵਾਂ...ਜੀਤੋ ਨੇ ਉਹਦਾ ਗ਼ਮ ਨਾ ਲਾਇਆ। ਸੰਭਲੀ ਤੇ ਪੜ੍ਹਨ 'ਚ ਜੁਟ ਗਈ। ਉਹਨੇ ਪਹਿਲੋਂ ਐਮ. ਏ. ਕੀਤੀ ਤੇ ਫੇਰ ਡਾਕਟਰੀ ਤੇ ਦਿੱਲੀ ਜਵਾਹਰਲਾਲ ਯੂਨੀਵਰਸਿਟੀ 'ਚ ਜਾ ਲਗੀ। ਓਥੇ ਉਹਨੂੰ ਡਾ. ਨਾਗਪਾਲ ਮਿਲ ਗਿਆ। ਉਹਦੀ ਪਹਿਲੀ ਵਹੁਟੀ ਨਹੀਂ ਸੀ ਰਹੀ। ਪਹਿਲੇ ਵਿਆਹ 'ਚੋਂ ਉਹਦੀ ਵੀ ਇਕ ਧੀ ਸੀ। ਬਸ ਸੁਰ ਮਿਲ ਗਈ। ਦੋਵਾਂ ਵਿਆਹ ਕਰਾ ਲਿਆ। ਅੱਜਕਲ੍ਹ ਦੋਵੇਂ ਦਿੱਲੀ ਯੂਨੀਵਰਸਿਟੀ 'ਚ ਪੜ੍ਹਾਂਦੇ ਨੇ। ਹੁਣ ਆਪਣੀਆਂ ਦੋ ਧੀਆਂ ਨਾਲ ਖੁਸ਼ੀ-ਖੁਸ਼ਾਈਂ ਰਹਿੰਦੇ ਨੇ।"

"ਤੂੰ ਕਿਉਂ ਨਾ ਮਿਲਿਆ ਉਹਨੂੰ ਕਦੀ ?"

"ਮੈਂ ਕਦੀ ਦਿੱਲੀ ਵਲ ਮੂੰਹ ਹੀ ਨਹੀਂ ਕੀਤਾ। ਪਰ ਖ਼ਬਰ ਸਾਰ ਰਹਿੰਦੀ ਏ ਸਾਰੀ।"

"ਮੈਂ ਮਿਲਾਂ ਉਹਨੂੰ ਫੇਰ ?"

"ਮਿਲ ਜਾ ਤਾਂ ਚੰਗੈ।"

"ਫਿਟਕਾਰਾਂ ਤਾਂ ਨਹੀਂ ਪਾਏਗੀ ?"

"ਉਹ ਨਹੀਂ, ਯਾਰ। ਹੁਣ ਉਹ ਪਿਛਲੇ ਸਮਿਆਂ 'ਚ ਨਹੀਂ ਰਹਿੰਦੀ। ਬੜੀ ਖੁਸ਼ ਏ ਆਪਣੀ ਜ਼ਿੰਦਗੀ ਨਾਲ।"

"ਪਤਾ ਹੈ ਉਹਦੇ ਤੇਰੇ ਕੋਲ ?"

"ਹੈ ਤਾਂ ਨਹੀਂ, ਪਰ ਪੁਛ-ਪੁਛਾ ਲਾਂਗਾ ਕਿਸੇ ਤੋਂ ।"

"ਪੁਛ-ਪੁਛਾ ਫੇਰ ਯਾਰ । ਜੀਅ ਕਰਦੈ, ਜਾਂਦਿਆਂ ਦਿੱਲੀ ਉਹਨੂੰ ਮਿਲਦਾ ਜਾਵਾਂ । ਉਹਦੇ ਨਾਲ ਫ਼ੋਨ 'ਤੇ ਗੱਲ ਕਰਾਂ । ਆਪਣੀ ਭੁਲ ਬਖ਼ਸ਼ਵਾਵਾਂ । ਜੇ ਮੈਨੂੰ ਉਹ ਮੁਆਫ਼ ਕਰ ਦੇਵੇ ਤਾਂ ਮੇਰੇ ਸਿਰ ਤੋਂ ਇਕ ਭਾਰ ਹੋਰ ਲਹਿ ਜਾਵੇ ।"

ਦਿਉਲ ਦਾ ਗੱਚ ਭਰਨ ਲਗਾ ।

"ਜਵਾਲਿਆ, ਛਡ ਯਾਰ । ਹੁਣ ਜੀਤੋ ਉਹ ਜੀਤੋ ਨਹੀਂ ਰਹੀ । ਮੇਰਾ ਨਹੀਂ ਖ਼ਿਆਲ ਹੁਣ ਤਕ ਉਹਨੇ ਤੇਰਾ ਗ਼ਮ ਲਾਇਆ ਹੋਇਐ । ਜੋ ਮਿਲਿਐ ਉਹਨੂੰ, ਕਹਿੰਦੈ, ਬੜੀ ਖ਼ੁਸ਼ ਏ । ਪ੍ਰੋਫ਼ੈਸਰ ਨਾਗਪਾਲ ਬੜਾ ਵਧੀਆ ਬੰਦੈ । ਧੀਆਂ ਉਹਨਾਂ ਦੀਆਂ ਬੜੀਆਂ ਪਿਆਰੀਆਂ ਨੇ । ਮਜ਼ੇ ਨਾਲ ਪੜ੍ਹਦੇ ਪੜ੍ਹਾਂਦੇ ਨੇ । ਮੌਜ ਕਰਦੇ ਨੇ ।"

"ਉਹਦਾ ਪਤਾ ਲਭ ਯਾਰ ਫੇਰ । ਘਟੋ-ਘਟ ਉਹਦਾ ਫ਼ੋਨ ਨੰਬਰ ਹੀ ਲਿਆ ਦੇ । ਮੈਂ ਏਥੋਂ ਹੀ ਗੱਲ ਕਰ ਲਾਂਗਾ ਉਹਦੇ ਨਾਲ ।"

"ਜੀਤੋ ਹੁਣ ਪੂਰੀ ਸ਼ਹਿਰਨ ਏ । ਦਿੱਲੀ ਵਾਲੀ । ਜੀਨਾਂ ਪਾਂਦੀ ਏ । ਵਾਲ ਕੱਟੇ ਹੋਏ ਸੂ । ਸਿੱਖਣੀ ਨਹੀਂ ਲਗਦੀ । ਖ਼ੈਰ, ਤੂੰ ਵੀ ਤਾਂ ਓਦੋਂ ਵਾਂਗ ਨਹੀਂ ਲਗਦਾ । ਮੇਰਾ ਅਨੁਮਾਨ ਏ, ਜੇ ਤੁਸੀਂ ਕਿਤੇ ਇਤਫ਼ਾਕਨ ਮਿਲ ਪਵੋ, ਤਾਂ ਇਕ ਦੂਜੇ ਨੂੰ ਪਛਾਣ ਨਾ ਸਕੋ ।"

"ਮਿਲਾ ਦੇ ਯਾਰ । ਪਛਾਣ ਅਸੀਂ ਲਾਂਗੇ । ਮੈਂ ਸ਼ਾਮੀਂ ਇਨਗਰਿਡ ਨੂੰ – ਮੇਰੀ ਘਰੋਂ ਦਾ ਇਹ ਨਾਂ ਏ – ਮੇਲ ਘੱਲਾਂਗਾ । ਦੱਸਾਂਗਾ ਸੂ, ਜੀਤੋ ਲੱਭ ਪਈ ਏ । ਖ਼ੁਸ਼ ਏ । ਵੱਸਦੀ-ਰਸਦੀ ਏ..."

"ਉਹਨੂੰ ਵੀ ਦਸਿਆ ਹੋਇਐ ਤੂੰ ?"

"ਸਾਰਾ ਕੁਝ । ਦੱਸੇ ਬਿਨਾਂ ਮੈਂ ਉਹਦੇ ਨਾਲ ਵਿਆਹ ਥੋੜਾ ਕਰਾ ਲੈਣਾ ਸੀ । ਉਹਦੇ ਤੋਂ ਕੋਈ ਲੁਕਾਅ ਨਹੀਂ । ਦੋਸਤਾਂ ਵਾਂਗ ਹਾਂ ਅਸੀਂ । ਮੈਨੂੰ ਸੁਰਖ਼ਰੂ ਹੁੰਦਿਆਂ ਵੇਖ ਉਹ ਵੀ ਖ਼ੁਸ਼ ਹੋਏਗੀ...ਕਰਨੈਲ, ਸ਼ੈਮਪੇਨ ਪੀਏ ? ਵਡਾ ਦਿਨ ਏ ਅੱਜ ਮੇਰਾ ।"

"ਯਾਰ, ਸ਼ੈਮਪੇਨ ਕੀ ਬਲਾ ਏ । ਮੈਂ ਤਾਂ ਕਦੀ ਵੱਖੀ ਨਹੀਂ । ਨਾਂ ਜ਼ਰੂਰ ਸੁਣਿਆ ਹੋਇਐ । ਪੀਣ ਵਾਲੀ ਚੀਜ਼ ਏ ਤਾਂ ਮੰਗਾ ਲੈ, ਪੀ ਲਾਂਗੇ ।"

"ਪਰੌਂਠੇ ਤੇ ਸ਼ੈਮਪੇਨ ! ਵਾਹ ! ਕਿਆ ਜੋੜ ਏ !, ਇਹ ਜੋੜ ਪੰਜਾਬ ਦਾ ਕੋਈ ਜੱਟ ਹੀ ਬਣਾ ਸਕਦੈ । ਮੰਗਵਾਨੇ ਹਾਂ ।"

ਦਿਉਲ ਨੇ ਰੂਮ ਸਰਵਿਸ ਨੂੰ ਫ਼ੋਨ ਕੀਤਾ ।

#

ਗੱਲਾਂ ਕਰਦਿਆਂ ਦੁਪਹਿਰ ਹੋ ਗਈ । ਊਂਘਾਂ ਵੀ ਆਉਂਦੀਆਂ ਰਹੀਆਂ । ਪਰੌਂਠਿਆਂ ਨਾਲ ਪੀਤੀ ਸ਼ੈਮਪੇਨ ਦਾ ਸਰੂਰ ਹੀ ਹੋਰ ਸੀ । ਅੱਖਾਂ ਖੋਲ੍ਹ ਕੇ ਰਖਣੀਆਂ ਪੈਂਦੀਆਂ ਸਨ । ਦੋਵੇਂ ਅਜੇ ਵੀ ਉਵੇਂ ਦੇ ਉਵੇਂ ਬੈਠੇ ਸਨ । ਥਾਵਾ ਜ਼ਰੂਰ ਬਦਲ

ਗਈਆਂ ਸਨ। ਦਿਉਲ ਨੇ ਘੜੀ ਲਾਹ ਕੇ ਰਖ ਦਿਤੀ ਹੋਈ ਸੀ ਤੇ ਕਰਨੈਲੇ ਨੇ ਪੱਗ। ਰੱਖੀ ਵੀ ਉਹਨੇ ਦਿਉਲ ਦੀ ਲੈਪਟੌਪ 'ਤੇ ਹੋਈ ਸੀ। ਟੀਵੀ ਔਨ ਕੀਤਾ ਪਿਆ ਸੀ। ਚਾਣਚੱਕ ਹੀ ਕਰਨੈਲੇ ਨੂੰ ਆਪਣੇ ਸਿਰੋਂ ਨੰਗੇ ਹੋਣ ਦਾ ਅਹਿਸਾਸ ਹੋ ਪਿਆ। ਉਹ ਪਗੜੀ ਸਿਰ 'ਤੇ ਵਲ੍ਹੇਟਣ ਲਗਾ।

ਦਿਉਲ ਨੂੰ ਕੁਝ ਅਜੀਬ ਪੁੱਛਣ ਦੀ ਸੁੱਝ ਪਈ।

"ਕਰਨੈਲ, ਤੇਰੇ ਕੋਲ ਆਪਣੀ ਓਸ ਵੇਲੇ ਦੀ ਕੋਈ ਫੋਟੋ ਹੈ?'

"ਹੈ! ਲੈ ਕੇ ਆਇਆਂ ਤੈਨੂੰ ਵਿਖਾਣ ਲਈ।"

ਕਰਨੈਲੇ ਨੇ ਜੇਬ 'ਚੋਂ ਛੋਟੀ ਜਿਹੀ, ਪਾਸਪੋਰਟ ਸਾਈਜ਼ ਦੀ, ਪੀਲੀ ਪਈ, ਕਾਲੀ ਚਿੱਟੀ ਫੋਟੋ ਕੱਢੀ ਤੇ ਦਿਉਲ ਨੂੰ ਫੜਾ ਦਿਤੀ।

"ਯਾਰ, ਇਹ ਸ਼ਕਲ ਹੁੰਦੀ ਸੀ ਤੇਰੀ ਓਸ ਵੇਲੇ ?"

"ਤੂੰ ਮੇਰੀ ਇਹ ਸ਼ਕਲ ਨਹੀਂ ਵੇਖੀ ਹੋਈ। ਇਹ ਪੁਲਸ ਤੋਂ ਭੱਜਣ ਤੋਂ ਬਾਅਦ ਦੀ ਏ। ਮੈਂ ਸਿੱਧਾ ਇਕ ਨਾਈ ਕੋਲ ਗਿਆ ਤੇ ਉਸਤਰਾ ਫਿਰਵਾ ਦਿਤਾ। ਜਦੋਂ ਸ਼ੀਸ਼ਾ ਵੇਖਿਆ, ਆਪਣੇ ਆਪ ਨੂੰ ਪਛਾਣ ਨਾ ਸਕਿਆ। ਮੈਨੂੰ ਤਸੱਲੀ ਹੋਈ। ਸੋਚਿਆ, ਜੇ ਮੈਂ ਆਪ ਹੀ ਨਹੀਂ ਪਛਾਣ ਸਕਦਾ ਤਾਂ ਪੁਲਸ ਕਿਵੇਂ ਪਛਾਣੇਗੀ। ਪੁਲਸ ਲਈ ਸਮਝੋ ਮੈਂ ਗੁਆਚ ਗਿਆ।"

ਦਿਉਲ ਅਜੇ ਵੀ ਤਸਵੀਰ ਵੇਖ ਰਿਹਾ ਸੀ। ਤਸਵੀਰ 'ਚ ਕਰਨੈਲੇ ਨੇ ਚੈਕ ਕੋਟ ਪਾਇਆ ਹੋਇਆ ਸੀ ਤੇ ਟਾਈ ਲਾਈ ਹੋਈ ਸੀ। ਨਾਟ ਠੀਕ ਹੀ ਬੱਝੀ ਹੋਈ ਸੀ।

"ਸਿੱਖਾਂ ਨੂੰ ਬੜੀ ਮੌਜ ਏ। ਸਫ਼ਾਚੱਟ ਹੋ ਜਾਉ ਤਾਂ ਲੁੱਕਣ ਦੀ ਲੋੜ ਹੀ ਨਹੀਂ। ਬੰਦਾ ਹੋਰ ਹੀ ਹੋ ਜਾਂਦੈ।"

"ਯਾਰ, ਇਹ ਮੌਜ ਤਾਂ ਮੋਨਿਆਂ ਨੂੰ ਵੀ ਏ। ਜੇ ਉਹ ਕੇਸ ਰਖ ਲੈਣ ਤਾਂ ਉਹ ਵੀ ਹੋਰ ਹੋ ਜਾਂਦੇ ਨੇ...ਫੇਰ ਵੀ ਮੈਂ ਏਡਾ ਹੋਰ ਨਾ ਹੋਇਆ। ਘਟੋ-ਘਟ ਤਿੰਨ ਵਾਰੀ ਮਸਾਂ ਬਚਿਆ।

"ਹੱਛਾ!"

"ਇਕ ਵਾਰੀ, ਮੈਂ ਨੇਪਾਲ ਤੋਂ ਵਾਪਸ ਆ ਰਿਹਾ ਸਾਂ। ਜਿਵੇਂ ਹੀ ਸਰਹੱਦ ਪਾਰ ਕੀਤੀ, ਸੋਚਿਆ ਤਰਾਈ 'ਚ ਆਪਣੇ ਸਨੇਹੀਆਂ ਨੂੰ ਮਿਲਦਾ ਜਾਵਾਂ। ਬੱਸ ਫੜੀ ਤੇ ਪਹੁੰਚ ਗਿਆ। ਮੈਂ ਵੇਖਿਆ, ਪਿੰਡੋ ਬਾਹਰ ਸੀ. ਆਰ. ਪੀ.–ਸਪੈਸ਼ਲ ਪੁਲਸ–ਦੀਆਂ ਗੱਡੀਆਂ ਖੜੀਆਂ ਸਨ। ਪਰ ਮੈਂ ਪਿੱਛੇ ਨਾ ਮੁੜਿਆ ਤੇ ਘਰ ਪਹੁੰਚ ਗਿਆ। ਸਵੇਰੇ ਮੈਂ ਚੁਲ੍ਹੇ ਅੱਗੇ ਬੈਠਾ ਮਿੱਸੀਆਂ ਰੋਟੀਆਂ ਖਾ ਰਿਹਾ ਸਾਂ। ਅਚਾਨਕ ਪੁਲਸ ਆਣ ਪਈ। ਉਹਨੇ ਮਾਈ ਨੂੰ ਪੁਛਿਆ, ਇਹ ਮੁੰਡਾ ਕੌਣ ਈ। ਉਹਨੇ ਕਿਹਾ, ਮੇਰਾ ਪੁੱਤ, ਹੋਰ ਕੌਣ। ਹੋਰ ਕਿਹਨੂੰ ਮੈਂ ਪਕਾ ਕੇ ਖੁਆਵਾਂਗੀ ਸਵੇਰੇ ਸਵੇਰੇ ਗਰਮ-ਗਰਮ, ਮਿੱਸੀਆਂ ਰੋਟੀਆਂ। ਮਾਈ ਦਾ ਆਪਣਾ ਪੁੱਤ ਕਿਤੇ ਲਾਂਭੇ ਪੱਠੇ ਕੁਤਰ ਰਿਹਾ ਸੀ। ਜੇ ਉਹ ਉਸ ਵੇਲੇ ਸਾਹਮਣੇ ਹੁੰਦਾ, ਤਾਂ ਮੈਨੂੰ ਵਖ਼ਤ ਪੈ ਜਾਂਦਾ। ਮਾਈ ਦਾ ਜਵਾਬ ਸੁਣ ਪੁਲਸ ਅਗਲੇ ਘਰ ਟੁਰ ਪਈ।...ਜਵਾਲੇ ਯਾਰ ਓਨ ਵੇਲੇ ਤਲਵਾਰ ਦੀ ਧਾਰ 'ਤੇ ਟੁਰਨ

ਵਾਲੀ ਗੱਲ ਸੀ। ਕਿਸੇ ਵੇਲੇ ਵੀ ਫੜਿਆ ਜਾ ਸਕਦਾ ਸਾਂ। ਏਸ ਤਰ੍ਹਾਂ ਦੋ ਵਾਕਿਏ ਹੋਰ ਹੋਏ...।"

"ਤੇਰੇ ਭਾਗ ਚੰਗੇ ਸਨ, ਕਰਨੈਲ।"

"ਪਰ, ਜਵਾਲੇ, ਮੈਂ ਫੜਿਆ ਫੇਰ ਵੀ ਗਿਆ, ਪਰ ਓਦੋਂ ਜਦੋਂ ਮੈਂ ਰੂਪੋਸ਼ ਨਹੀਂ ਸਾਂ ਰਿਹਾ। ਮੇਰੇ ਖਿਲਾਫ਼ ਕੇਸ ਨਹੀਂ ਸੀ ਰਿਹਾ ਤੇ ਮੈਂ ਆਪਣਾ ਨਾਂ ਬਦਲ ਲਿਆ ਹੋਇਆ ਸੀ। ਪਾਸਪੋਰਟ ਵੀ ਨਵਾਂ ਬਣਵਾ ਲਿਆ ਹੋਇਆ ਸੀ...।"

"ਕਰਨੈਲ, ਫੇਰ ਅੱਜਕਲ੍ਹ ਤੇਰਾ ਨਾਂ ਕਰਨੈਲ ਨਹੀਂ ?"

"ਨਹੀਂ।"

"ਕੀ ਏ ਫੇਰ ?"

"ਜਰਨੈਲ। ਕਾਮਰੇਡ ਜਰਨੈਲ। ਕਈ ਮੈਨੂੰ ਅਜੇ ਵੀ ਕਾਮਰੇਡ ਸੱਦੀ ਜਾਂਦੇ ਨੇ।"

"ਯਾਰ ਇਹ ਵੀ ਤਾਂ ਬੜੀ ਵਡੀ ਛਾਲ ਮਾਰੀ ਏ ਤੂੰ। ਕਰਨਲ ਤੋਂ ਸਿੱਧਾ ਜਨਰਲ।"

"ਤਰੱਕੀ ਤਾਂ ਹੋਣੀ ਹੀ ਚਾਹੀਦੀ ਸੀ ਨਾ ਇਕੱਤੀ ਸਾਲਾਂ ਦੀ ਰੂਪੋਸ਼ੀ ਪਿੱਛੋਂ," ਕਰਨੈਲਾ ਹੱਸ ਕੇ ਬੋਲਿਆ।

"ਨਾਂ ਕਿਉਂ ਬਦਲਿਆ ਤੂੰ ?"

"ਮੈਂ ਸੋਚਿਆ, ਫਾਈਲ ਤਾਂ ਬੰਦ ਹੋ ਗਈ ਏ, ਨਾਂ ਵੀ ਹੋਰ ਰਖ ਲਾਂ। ਬਸ ਐਵੇਂ ਹੀ ਖ਼ਿਆਲ ਆ ਗਿਆ। ਵੈਸੇ ਏਸ ਫਾਈਲ ਦੇ ਬੰਦ ਹੋਣ ਦੀ ਆਪਣੀ ਕਹਾਣੀ ਏ..."

"ਸੁਣਾ ਦੇ ਉਹ ਵੀ।"

"ਮੈਂ ਆਪਣੀ ਸਾਰੀ ਕਹਾਣੀ ਲਿਖੀ ਤੇ ਜਾਲੰਧਰ ਉਹਨੂੰ ਇਕ ਬੜੇ ਬਾ-ਰਸੂਖ਼ ਸੰਪਾਦਕ ਕੋਲ ਲੈ ਗਿਆ। ਉਹ ਪੜ੍ਹ ਕੇ ਕਹਿਣ ਲਗਾ, 'ਤੂੰ ਕੇਸ ਹੀ ਕਿਉਂ ਨਹੀਂ ਬੰਦ ਕਰਾ ਲੈਂਦਾ ?' ਮੈਂ ਕਿਹਾ, 'ਕਰਵਾ ਦਿਉ ਬੇਸ਼ਕ।' ਉਹਨੇ ਇਕ ਵਡੇ ਪੁਲਸ ਅਫ਼ਸਰ ਨੂੰ ਫ਼ੋਨ ਕੀਤਾ। ਅੱਗੋਂ ਉਸ ਪੁਛ-ਪੁਛਾ ਦਸਿਆ, ਮਾਮਲਾ ਕਤਲ ਦਾ ਏ, ਉਹ ਵੀ ਪੁਲਸਮੈਨਾਂ ਦੇ ਕਤਲ ਦਾ। ਐਵੇਂ ਰਫ਼ਾ-ਦਫ਼ਾ ਨਹੀਂ ਹੋ ਸਕਦਾ। ਕਚਹਿਰੀ ਪੇਸ਼ ਹੋਣਾ ਹੀ ਪਵੇਗਾ।' ਮੈਂ ਗੱਲ ਓਥੇ ਹੀ ਰਹਿਣ ਦਿਤੀ। ਆ ਕੇ ਚੰਡੀਗੜ੍ਹ ਇਕ ਮੰਤਰੀ ਦੀ ਸ਼ਰਨ ਲਈ। ਉਸ ਭਲੇ ਬੰਦੇ ਨੇ ਬੀੜਾ ਚੁਕ ਲਿਆ। ਮੇਰੀ ਫ਼ਾਈਲ ਟੋਰ ਦਿਤੀ। ਅਖ਼ੀਰ ਮੈਨੂੰ ਕਚਹਿਰੀ 'ਚ ਪੇਸ਼ ਕਰਾ ਦਿਤਾ। ਪੁਲਸ ਨੇ ਕਹਿ ਦਿਤਾ, ਸਾਨੂੰ ਇਹਦੇ ਖਿਲਾਫ਼ ਕੋਈ ਸਬੂਤ ਨਹੀਂ ਲੱਭਾ। ਬਸ ਫ਼ਾਈਲ ਬੰਦ ਹੋ ਗਈ। ਪਰ ਬੰਦ ਹੋਣ ਦੀ ਖ਼ਬਰ ਫਗਵਾੜੇ ਥਾਣੇ ਨਾ ਪਹੁੰਚੀ। ਮੇਰੇ ਖਿਲਾਫ਼ ਕੇਸ ਓਥੇ ਦਰਜ ਹੋਇਆ ਸੀ। ਉਹਨਾਂ ਭਾਣੇ ਮੈਂ ਮਫ਼ਰੂਰ ਦਾ ਮਫ਼ਰੂਰ ਹੀ ਰਿਹਾ।"

"ਜਦੋਂ ਮੈਨੂੰ ਪੁਲਸ ਨੇ ਫੜਿਆ, ਬੜਾ ਰੌਲਾ ਪਿਆ। ਉਹਨਾਂ ਕੋਲ ਵਾਰੰਟ ਵੀ ਕੋਈ ਨਹੀਂ ਸੀ। ਹਿਰਾਸਤ 'ਚ ਲੈਣ ਦੀ ਵਜ੍ਹਾ ਵੀ ਠੀਕ ਨਹੀਂ ਸੀ," ਕਰਨੈਲਾ ਓਸੇ ਸੁਰੇ ਦੱਸੀ ਗਿਆ। "ਇਹ ਦੋ ਸਾਲ ਪਹਿਲਾਂ ਦੀ ਗੱਲ ਏ। ਕੇਸ ਮੇਰਾ 2001 'ਚ ਵਾਪਸ

ਹੋ ਗਿਆ ਸੀ। ਪੁਲਸ ਅੱਧੀ ਰਾਤੀਂ ਆਣ ਪਈ। ਮੈਨੂੰ ਵੀ ਲੈ ਗਈ ਤੇ ਨਾਲ ਉਹ ਵੀ ਜੋ ਕੁਝ ਉਹਨੂੰ ਉਸ ਘਰ 'ਚੋਂ ਲਭਿਆ, ਜਿਸ 'ਚ ਮੈਂ ਰਹਿੰਦਾ ਸਾਂ। ਕਿਤਾਬਾਂ, ਹਥ-ਲਿਖਤਾਂ, ਕਾਤਰਾਂ। ਬੋਰੀਆਂ ਭਰ ਲਈਆਂ ਉਹਨਾਂ। ਮੈਂ ਕਿਹਾ, ਭਾਈ ਮੇਰੇ ਖਿਲਾਫ਼ ਕੋਈ ਕੇਸ ਨਹੀਂ। ਛਡ ਦਿਉ, ਨਹੀਂ ਤਾਂ ਫਸ ਜਾਓਗੇ। ਉਹਨਾਂ ਫਗਵਾੜੇ ਤਾਰਾਂ ਖੜਕਾਈਆਂ। ਉਹ ਕਹਿਣ, ਬੰਦਾ ਮਫ਼ਰੂਰ ਏ, ਫੜ ਕੇ ਰੱਖੋ। ਅਖ਼ੀਰ ਮੈਂ ਪੁਲਸ ਨੂੰ ਆਪਣੇ ਕੇਸ ਦੀ ਫਾਈਲ ਦੀ ਨਕਲ ਵਿਖਾਈ। ਰੱਬੋਂ ਮੇਰੇ ਕੋਲ ਹੈ ਸੀ। ਉਹਨਾਂ ਨੂੰ ਸੁੱਝ ਗਈ, ਉਹਨਾਂ 'ਤੇ ਨਜ਼ਾਇਜ਼ ਹਿਰਾਸਤ ਦਾ ਕੇਸ ਹੋ ਸਕਦਾ ਸੀ। ਉਹਨਾਂ ਮੈਨੂੰ ਕਿਹਾ, ਅਸੀਂ ਤੈਨੂੰ ਛੁੜਵਾ ਦੇਨੇ ਹਾਂ, ਜੇ ਤੂੰ ਸਾਡੇ 'ਤੇ ਕੇਸ ਨਾ ਕਰੇਂ। ਮੈਂ ਕਹਿ ਦਿਤਾ, ਨਹੀਂ ਕਰਾਂਗਾ। ਉਹਨਾਂ ਮੈਨੂੰ ਕਚਹਿਰੀ 'ਚ ਪੇਸ਼ ਕਰ ਦਿਤਾ ਤੇ ਕਹਿ ਦਿਤਾ, ਇਹਨੂੰ ਛੱਡ ਦਿਉ, ਸਾਡੇ ਕੋਲ ਇਹਦੇ ਖਿਲਾਫ਼ ਕੁਝ ਨਹੀਂ। ਜਜ ਨੇ ਉਹਨਾਂ ਨੂੰ ਬੜੀਆਂ ਲਾਹਨਤਾਂ ਪਾਈਆਂ ਤੇ ਮੈਨੂੰ ਛਡ ਦਿਤਾ।"

"ਯਾਰ, ਤੇਰੀ ਜ਼ਿੰਦਗੀ 'ਚ ਤਾਂ ਬੜਾ ਡਰਾਮਾ ਏ। ਅਸੀਂ ਤਾਂ ਬਸ ਸਵੇਰੇ ਉਠਨੇ ਹਾਂ, ਸ਼ਾਮੀਂ ਸੌਂ ਜਾਂਨੇ ਹਾਂ।" ਹੋਰ ਹੁੰਦਾ ਹੀ ਕੁਝ ਨਹੀਂ।

"ਜਵਾਲਿਆ, ਇਹ ਡਰਾਮਾ ਹਰ ਕਿਸੇ ਦੀ ਜ਼ਿੰਦਗੀ 'ਚ ਨਹੀਂ ਹੋ ਸਕਦਾ", ਕਰਨੈਲੇ ਨੇ ਚਿੱਥ ਕੇ ਕਿਹਾ, "ਵਚਨਬੱਧਤਾ ਚਾਹੀਦੀ ਹੁੰਦੀ ਏ, ਕਿਸੇ ਮਿਸ਼ਨ ਨਾਲ। ਤੇਰੀ ਵਚਨਬੱਧਤਾ ਤਾਂ ਵਹੀ-ਖਾਤਿਆਂ ਨਾਲ ਏ।"

"ਮੇਰੀ ਛਡ ਯਾਰ, ਵਚਨਬੱਧਤਾ ਤਾਂ ਮੇਰੇ 'ਚ ਜੀਤੋ ਦੇ ਮਾਮਲੇ 'ਚ ਵੀ ਨਹੀਂ ਸੀ।" ਦਿਉਲ ਗੰਭੀਰ ਹੋ ਗਿਆ।

ਉਹ ਸ਼ਾਮ ਤਕ ਬੈਠੇ ਰਹੇ। ਚਾਹ ਪੀਂਦਿਆਂ ਕਰਨੈਲੇ ਨੇ ਦਿਉਲ ਨੂੰ ਨਕਸਲਵਾਦ ਤੋਂ ਸਿੱਖ ਖਾੜਕੂਵਾਦ ਤਕ ਦੀ ਲੰਮੀ ਛਾਲ ਦਾ ਰਹੱਸ ਵੀ ਸਮਝ ਦਿਤਾ। ਵਿਆਖਿਆ ਏਡੀ ਸੁਖੈਨ ਨਹੀਂ ਸੀ। ਨਾ ਹੀ ਏਡੀ ਕਾਇਲ ਕਰਨ ਵਾਲੀ। ਦਿਉਲ ਨੇ ਸੁਣ ਲਈ। ਪਰ ਤੱਤ ਉਹਨੇ ਉਹ ਨਾ ਕਢਿਆ, ਜਿਹੜਾ ਕਰਨੈਲਾ ਕਢਦਾ ਸੀ।

"ਕਰਨੈਲ", ਦਿਉਲ ਕਹਿਣ ਲਗਾ, "ਯਾਰ ਮੈਨੂੰ ਲਗਦੈ, ਤੇਰੇ ਅੰਦਰ ਛੋਟੇ ਹੁੰਦਿਆਂ ਤੋਂ ਹੀ ਰੋਸ ਤੇ ਰੰਜਿਸ਼ ਦੀ ਕੋਈ ਖਾਣ ਖੱਟੀ ਪਈ ਏ। ਜੋ ਸਥਾਪਤ ਏ, ਤੈਨੂੰ ਉਹਦੇ 'ਤੇ ਗੁੱਸਾ ਏ। ਤੂੰ ਹਮੇਸ਼ਾ ਦੂਜੇ ਪਾਸੇ ਰਹਿਨ ਵਾਲੈਂ। ਤੂੰ, ਜੇ ਇਕ ਮੋਰਚਾ ਖੁੱਸ ਗਿਆ ਤਾਂ ਦੂਜਾ ਮੱਲ ਲਿਆ...।"

ਕਰਨੈਲਾ ਮੁਸਕਰਾਣ ਲਗਾ। ਉਹਨੇ ਏਨਾ ਹੀ ਕਿਹਾ,

"ਜਵਾਲੇ, ਗੱਲ ਏਨੀ ਸਰਲ ਨਹੀਂ। ਤੂੰ ਮੇਰੀ ਕਿਤਾਬ ਪੜ੍ਹੀਂ। ਫੇਰ ਦੱਸੀਂ, ਕੀ ਖ਼ਿਆਲ ਏ।"

"ਪਹਿਲੋਂ ਦੇ ਤਾਂ ਸਈ। ਨਾਲੇ, ਯਾਰ, ਜੀਤੋ ਦਾ ਫੋਨ ਨੰਬਰ ਨਾ ਭੁੱਲੀਂ। ਜਦੋਂ ਮੇਰੀ ਗੈਲਰੀ ਦਾ ਉਦਘਾਟਨ ਹੋਇਆ, ਮੈਂ ਤੁਹਾਨੂੰ ਦੋਵਾਂ ਨੂੰ ਸੱਦਾਂਗਾ ਲੰਡਨ।"

ਹਨੇਰਾ ਹੋਣ ਲਗਾ ਸੀ । ਦਿਉਲ ਨੇ ਕਰਨੈਲੇ ਨੂੰ ਸੁਲਾਹ ਮਾਰੀ, ਉਹਦੇ ਨਾਲ ਸ਼ਮਸ਼ੇਰ ਵਲ ਚੱਲੇ । ਕਰਨੈਲਾ ਕਹਿਣ ਲਗਾ, "ਜੇ ਕੋਈ ਹੋਰ ਹੁੰਦਾ ਤਾਂ ਮੈਂ ਸ਼ਾਇਦ ਚਲ ਹੀ ਪੈਂਦਾ । ਸ਼ਮਸ਼ੇਰ ਸਿੰਘ ਵਲ ਨਹੀਂ ਜਾ ਸਕਦਾ । ਮੈਂ ਇਕ ਵਾਰੀ ਉਹਦੀ ਫ਼ੈਕਟਰੀ 'ਚ ਹੜਤਾਲ ਕਰਾਈ ਸੀ ।"

"ਹੱਛਾ, ਤੂੰ ਬਾਜ਼ ਨਾ ਆਇਆ ! ਉਹ ਤਾਂ ਸਿੱਖ ਭਰਾ ਸੀ । ਜਮਾਤੀ ਦੁਸ਼ਮਣ ਤਾਂ ਨਹੀਂ ਸੀ," ਦਿਉਲ ਨੇ ਟਕੋਰ ਲਾਈ ।

ਜਾਣ ਵੇਲੇ ਦਿਉਲ ਨੇ ਕਰਨੈਲੇ ਨੂੰ ਨਾਲ ਹੀ ਬਿਠਾ ਲਿਆ । ਸ਼ਮਸ਼ੇਰ ਦੇ ਪਹੁੰਚ ਉਹਨੇ ਜਵੰਦ ਸਿੰਘ ਨੂੰ ਕਿਹਾ, ਮੇਰੇ ਏਸ ਮਹਿਮਾਨ ਨੂੰ ਸਮਰਾਲੇ ਛਡ ਆ । ਦੋਵੇਂ ਦੋਸਤ ਵਿਦਾ ਹੋ ਗਏ ।

## 14

ਸਵੇਰੇ ਉਠਦਿਆਂ ਹੀ ਦਿਓਲ ਨੇ ਬੱਗੇ ਨੂੰ ਫ਼ੋਨ ਕੀਤਾ। ਦਸਿਆ,

"ਬੱਗਾ ਸਾਹਿਬ, ਕਲ੍ਹ ਮੁਲਾਕਾਤ ਹੋ ਗਈ ਮੇਰੀ ਕਰਨੈਲ ਨਾਲ...।"

"ਹੱਛਾ..."

"ਸਾਰਾ ਦਿਨ ਮੇਰੇ ਕੋਲ ਰਿਹਾ। ਬੜੀਆਂ ਗੱਲਾਂ ਕੀਤੀਆਂ ਅਸੀਂ। ਪਰੌਂਠਿਆਂ ਨਾਲ ਸ਼ੈਮਪੇਨ ਵੀ ਪੀਤੀ..."

"ਇਹ ਤਾਂ ਤੁਸੀਂ ਕਮਾਲ ਕਰ ਦਿਤੀ", ਬੱਗਾ ਹੱਸਿਆ।

"ਬੱਸ, ਮੇਰਾ ਅੰਦਰ ਧੁੱਪ ਗਿਐ। ਪਾਪ ਦੀ ਕਾਲਖ ਲਹਿ ਗਈ ਏ ਸਾਰੀ।"

"ਚਲੋ ਚੰਗਾ ਹੋਇਐ।"

"ਬੱਗਾ ਸਾਹਿਬ, ਹੁਣ ਕਰਨੈਲ ਸੰਤ ਭਿੰਡਰਾਂਵਾਲਾ ਦਾ ਭਗਤ ਬਣੀ ਫਿਰਦੈ। ਕਈ ਕਿਤਾਬਾਂ ਵੀ ਲਿਖੀਆਂ ਨੇ ਉਹਨੇ। ਉਹਦੇ ਸੋਚਣ ਮੁਤਾਬਿਕ ਵੀ ਸਿੱਖਾਂ ਦੀ ਪਾਤਸ਼ਾਹੀ ਖੁੱਸੀ ਹੋਈ ਏ...।"

"ਭਾਈ ਸਾਹਿਬ, ਏਥੇ ਹੋਰ ਵੀ ਬੜੇ ਲੋਕ ਨੇ ਇਸ ਤਰ੍ਹਾਂ ਸੋਚਣ ਵਾਲੇ। ਕਈ ਨਕਸਲੀਏ ਪਿੱਛੋਂ ਅੱਤਵਾਦੀ ਜਾ ਬਣੇ। ਇਹ ਵੀ ਇਕ ਅਜੀਬ ਵਰਤਾਰਾ ਏ। ਖੋਜ ਹੋਣੀ ਚਾਹੀਦੀ ਏ ਏਸ 'ਤੇ ਵੀ। ਸਾਡੇ ਆਪਣੇ ਨਸੀਬ ਸਿੰਘ ਨਾਲ ਵੀ ਤਾਂ ਇਹੋ ਕੁਝ ਹੋਇਐ।"

"ਬੱਗਾ ਸਾਹਿਬ, ਨਸੀਬ ਸਿੰਘ ਤੇ ਕਰਨੈਲ 'ਚ ਬੜਾ ਫ਼ਰਕ ਜੇ। ਕਰਨੈਲ ਬੜਾ ਸਿਧਾਂਤਕਾਰ ਏ। ਹਰ ਗੱਲ ਸਿਧਾਂਤ ਦੀ ਪੱਧਰ 'ਤੇ ਕਰਦੈ। ਗੁਰੂ ਲਗਦੈ ਨਸੀਬ ਸਿੰਘ ਦਾ।"

"ਨਸੀਬ ਸਿੰਘ ਵੀ ਬੜਾ ਪਹੁੰਚਿਆ ਹੋਇਐ, ਭਾਈ ਸਾਹਿਬ। ਉਤੋਂ ਨਹੀਂ ਲਗਦਾ।"

"ਖ਼ੈਰ, ਮੈਂ ਤਾਂ ਉਹਦਾ ਦੇਣਦਾਰ ਹਾਂ। ਮੈਂ ਤਾਂ ਉਹਨੂੰ ਕਿਹੈ, ਆਪਣੀ ਕਿਤਾਬ ਆ ਕੇ ਮੇਰੇ ਕੋਲ ਲਿਖ...।"

"ਓਥੇ ਨਹੀਂ ਲਿਖੀ ਜਾਣੀ ਉਹਦੇ ਤੋਂ। ਓਥੋਂ ਦੀ ਹਵਾ ਬੜੀ ਠੰਢੀ ਏ। ਲਿਖਣ ਵੇਲੇ ਸਿਰ ਤਪਿਆ ਹੋਣਾ ਚਾਹੀਦੈ।"

"ਸੱਦਾ ਮੇਰਾ, ਬੱਗਾ ਸਾਹਿਬ, ਉਹਨੇ ਵੀ ਪਰਵਾਨ ਨਹੀਂ ਕੀਤਾ। ਕਹਿੰਦੈ, ਨਾਲ ਬੜਾ ਕੁਝ ਚੁੱਕਣਾ ਪੈਂਦੈ। ਚਲੋ ਉਹਦੀ ਮਰਜ਼ੀ।"

"ਭਾਈ ਸਾਹਿਬ, ਵਡੀ ਗਲ ਇਹ ਸੇ ਕਿ ਉਹਨੇ ਤੁਹਾਨੂੰ ਸੁਰਖਰੂ ਕਰ ਦਿਤੈ। ਬਾਕੀ ਛੱਡੋ।" ...ਹੱਛਾ, ਅੱਜ ਫੇਰ ਕੀ ਕਰ ਰਹੇ ਹੋ ?"

"ਬਸ ਦੁਪਹਿਰੇ ਦਿੱਲੀ ਵਾਲੀ ਮਾਈ ਨੂੰ ਮਿਲਣੈ। ਸੰਨ ਚੁਰਾਸੀ ਵਾਲੀ। ਤੁਹਾਨੂੰ ਦਸਿਆ ਸੀ ਨਾ।"

"ਚਲੋ ਫੇਰ। ਕਲ੍ਹ ਕਰਾਂਗੇ ਗਲ।"

ਬੱਗੇ ਨੇ ਫ਼ੋਨ ਬੰਦ ਕਰ ਦਿਤਾ।

#

ਹੋਟਲ ਵਾਲਿਆਂ ਨੇ ਦਿਉਲ ਨੂੰ ਇਕ ਚਿੱਟ ਤੇ ਇਕ ਚਿੱਠੀ ਅੱਲੀ। ਚਿੱਠੀ ਉਹਨੇ ਮੇਜ਼ 'ਤੇ ਰਖ ਦਿਤੀ ਤੇ ਚਿੱਟ ਪੜ੍ਹਨ ਲਗਾ।

ਦੋ ਫ਼ੋਨ ਆਏ ਸਨ। ਇਕ ਹਰਿਨਾਮੀ ਕੌਰ ਦਾ। ਉਹਨੇ ਆਪਣਾ ਨੰਬਰ ਛਡਿਆ ਸੀ ਤੇ ਕਿਹਾ ਸੀ ਕਿ ਮੈਨੂੰ ਫ਼ੌਰਨ ਫ਼ੋਨ ਕਰ ਲਵੇ।

ਦਿਉਲ ਨੇ ਉਹਦੇ ਦਿਤੇ ਨੰਬਰ 'ਤੇ ਫ਼ੋਨ ਕੀਤਾ। ਹਰਿਨਾਮੀ ਕੌਰ ਨੇ ਫ਼ੋਨ ਚੁੱਕਦਿਆਂ ਹੀ ਸਤਿ ਸ੍ਰੀ ਅਕਾਲ ਬੁਲਾਈ ਤੇ ਅੱਗੋਂ ਦਿਉਲ ਦਾ ਹੁੰਗਾਰਾ ਉਡੀਕੇ ਬਿਨਾਂ ਬੋਲਣ ਲਗ ਪਈ,

"ਸਾਡੇ ਵਕੀਲ ਸਾਹਿਬ ਨੇ ਕਿਹਾ ਸੀ, ਤੁਹਾਨੂੰ ਮਿਲਦੀ ਜਾਵਾਂ।"

"ਮਾਤਾ ਜੀ, ਤੁਹਾਨੂੰ ਬਹੁਤ ਜ਼ਰੂਰੀ ਮਿਲਣਾ ਚਾਹੁਨਾਂ। ਤੁਹਾਡਾ ਫੋਨ ਕਈ ਦਿਨਾਂ ਤੋਂ ਉਡੀਕ ਰਿਹਾਂ।"

"ਫੇਰ, ਕਾਕਾ, ਇੰਜ ਕਰੋ। ਕਲ੍ਹ 12 ਕੁ ਵਜੇ ਨਾਲ ਮੈਨੂੰ ਲੁਧਿਆਣੇ ਸ਼ਤਾਬਦੀ ਤੋਂ ਉਤਾਰ ਲਓ। ਕੁਝ ਘੰਟੇ ਮੈਂ ਤੁਹਾਡੇ ਕੋਲ ਰਹਾਂਗੀ। ਫੇਰ ਸ਼ਾਮੀਂ ਮੈਨੂੰ ਦਿੱਲੀ ਵਾਲੀ ਸ਼ਤਾਬਦੀ 'ਤੇ ਚੜ੍ਹਾ ਦੇਣਾ।"

"ਠੀਕ ਏ, ਮਾਤਾ ਜੀ। ਇੰਜ ਕਰ ਲੈਨੇ ਹਾਂ। ਮੇਰਾ ਡਰਾਈਵਰ ਏ, ਜਵੰਦ ਸਿੰਘ...।"

"ਮੁਕੰਦ ਸਿੰਘ ?"

"ਨਹੀਂ ਜਵੰਦ ਸਿੰਘ। ਉਹ ਦੁਪਹਿਰੇ ਤੁਹਾਨੂੰ ਉਤਾਰ ਲਏਗਾ ਤੇ ਸ਼ਾਮੀਂ ਚੜ੍ਹਾ ਦੇਗਾ।"

"ਜ਼ਰਾ ਉਚੀ ਬੋਲੋ। ਤੁਹਾਡਾ ਮੁਕੰਦ ਸਿੰਘ ਮੈਨੂੰ ਪਛਾਣੇਗਾ ਕਿਵੇਂ ?"

"ਫ਼ਿਕਰ ਨਾ ਕਰੋ। ਮੇਰੇ ਕੋਲ ਤੁਹਾਡੀ ਫੋਟੋ ਹੈ। ਉਹ ਮੈਂ ਜਵੰਦ ਸਿੰਘ ਨੂੰ ਦੇ ਦਿਆਂਗਾ।"

"ਮੁਕੰਦ ਸਿੰਘ ਨੂੰ ਕਹਿਣਾ, ਮੇਰੀ ਕੋਚ *ਸੀ-ਇਕ* ਵੇ। ਮੈਂ ਬੜੀ ਬਿਰਧ ਹਾਂ। ਲੰਙਾ ਕੇ ਟੁਰਦੀ ਹਾਂ। ਮੇਰੇ ਇਕ ਹੱਥ ਸੋਟੀ ਹੋਏਗੀ ਤੇ ਦੂਜੇ ਹੱਥ ਗੁਟਕਾ। ਮੈਂ ਮੋਟੇ, ਚਿੱਟੇ ਕਪੜੇ ਪਾਏ ਹੋਣਗੇ।"

ਹਰਿਨਾਮੀ ਕੌਰ ਨੇ ਆਪਣੀ ਫੋਟੋ ਨਾਲੋਂ ਲਫ਼ਜ਼ੀ ਪਛਾਣ ਜ਼ਿਆਦਾ ਭਰੋਸੇਯੋਗ ਲਗ ਰਹੀ ਸੀ।

ਦੂਜਾ ਫ਼ੋਨ ਝੋਲੇ ਵਾਲੇ ਪ੍ਰੋਫ਼ੈਸਰ ਦਲੀਪ ਸਿੰਘ ਦਾ ਸੀ। ਦਿਉਲ ਨੇ ਉਹਦਾ ਨੰਬਰ

ਮਿਲਾਇਆ। ਉਹ ਕਹਿਣ ਲਗਾ,

"ਐਵੇਂ ਹੀ ਫ਼ੋਨ ਕੀਤਾ ਸੀ। ਐਡੀ ਕੋਈ ਖ਼ਾਸ ਗਲ ਨਹੀਂ। ਜਰਮਨੀ ਤੋਂ ਬਸੰਤ ਸਿੰਘ ਆਇਆ ਹੋਇਐ, ਪੁਰਾਣਾ ਨਕਸਲੀਆ। ਸੋਚਿਆ, ਤੁਹਾਨੂੰ ਮਿਲਾ ਦੇਵਾਂ। ਨਾਲੇ, ਐਵੇਂ ਤਲਬ ਵੀ ਹੋਈ ਸੀ।"

ਉਹ ਮਾੜਾ ਜਿਹਾ ਹੱਸਿਆ।

"ਤਲਬ ਹੋਣੀ ਤਾਂ ਚੰਗੀ ਗੱਲ ਏ। ਕਦੀ-ਕਦੀ ਹੋਣੀ ਚਾਹੀਦੀ ਏ", ਦਿਉਲ ਖਿੜ ਕੇ ਬੋਲਿਆ, "ਮੈਨੂੰ ਵੀ ਇਹਦੀ ਲੋੜ ਏ। ਸ਼ਾਮਾਂ ਮੇਰੀਆਂ ਏਥੇ 'ਕੱਲਿਆਂ ਹੀ ਲੰਘਦੀਆਂ ਨੇ। ਸਿਰਫ਼ ਲੈਪਟੌਪ ਮੇਰੇ ਕੋਲ ਹੁੰਦੀ ਏ, ਜਾਂ ਮੇਰੇ ਕਮਰੇ ਦਾ ਚੁਪ-ਕਰਾਇਆ ਟੀਵੀ। ਪਰ, ਪ੍ਰੋਫ਼ੈਸਰ ਸਾਹਿਬ, ਇਸ ਵੇਲੇ ਕਿਸੇ ਨਕਸਲੀਏ ਦੀ ਤਲਬ ਨਹੀਂ ਹੋ ਰਹੀ।"

"ਕੋਈ ਗੱਲ ਨਹੀਂ। ਸਾਡੀ ਆਪਣੀ ਤਲਬ ਤਾਂ ਹੈ ਜੇ ਨਾ ? ਦੱਸੋ, ਕਦੋਂ ਕਰੀਏ ਪੂਰੀ।"

"ਅੱਜ ਸ਼ਾਮ ਤਾ ਨਹੀਂ, ਮੈਂ ਸ਼ਮਸ਼ੇਰ ਵਲ ਜਾਣੈਂ। ਬੜੇ ਦਿਨ ਹੋ ਗਏ ਨੇ। ਗਿਲਾ ਕਰ ਰਿਹੈ। ਸ਼ਮਸ਼ੇਰ ਮੇਰਾ ਜਮਾਤੀ ਏ। *ਯੂਨੀਕ ਹੌਜ਼ਰੀ* ਵਾਲਾ ਸ਼ਮਸ਼ੇਰ ਸਿੰਘ।"

"ਹੱਛਾ", ਪ੍ਰੋਫ਼ੈਸਰ ਦੀ ਆਵਾਜ਼ ਢਿਲਕ ਗਈ। "ਚਲੋ, ਕਿਸੇ ਹੋਰ ਦਿਨ ਸਹੀ। ਪੁੱਛ ਲਾਂਗਾ ਤੁਹਾਨੂੰ ਫ਼ੋਨ ਕਰਕੇ। ਕੰਮ ਤਾਂ ਠੀਕ ਚਲ ਰਿਹਾ ਜੇ ਨਾ ?"

"ਠੀਕ ਹੀ ਚਲ ਰਿਹੈ, ਪਰ ਤਸੱਲੀ ਨਹੀਂ। ਐਸ ਵਾਰੀ ਮੁੱਕਣਾ ਨਹੀਂ। ਫੇਰ ਆਉਣਾ ਪਏਗਾ।"

"ਇਹ ਤਾਂ ਸਗੋਂ ਚੰਗੈ। ਤੁਹਾਨੂੰ ਕਾਹਲ ਕਾਹਦੀ ਏ ? ਦੋ-ਚਾਰ ਸਾਲ ਹੋਰ ਉਡੀਕ ਲੈਣਗੀਆਂ ਸਿੱਖਾਂ ਦੀਆਂ ਅਗਲੀਆਂ ਪੀੜ੍ਹੀਆਂ।"

ਪ੍ਰੋਫ਼ੈਸਰ ਨੇ ਫੇਰ ਮਾੜਾ ਜਿਹਾ ਹਾਸਾ ਛਡਿਆ।

ਜੇ ਕਲ੍ਹ ਉਹਨੇ ਦੁਪਹਿਰੇ ਹਰਿਨਾਮੀ ਕੌਰ ਨੂੰ ਮਿਲਣਾ ਸੀ, ਤਾਂ ਉਹ ਬੱਗੇ ਨਾਲ ਚੰਡੀਗੜ੍ਹ ਨਹੀਂ ਸੀ ਜਾ ਸਕਦਾ। ਉਸ ਸੋਚਿਆ, ਉਹਨੂੰ ਦਸ ਦੇਣਾ ਚਾਹੀਦੈ। ਉਹਨੇ ਬੱਗੇ ਨੂੰ ਫੇਰ ਫ਼ੋਨ ਕੀਤਾ।

"ਬੱਗਾ ਸਾਹਿਬ, ਭਾਨੀ ਵੱਜ ਗਈ ਏ।"

"ਕੀ ਹੋਇਐ, ਭਾਈ ਸਾਹਿਬ ?" ਉਸ ਕੁਝ ਫ਼ਿਕਰ ਨਾਲ ਪੁਛਿਆ।

"ਮੈਂ ਕਲ੍ਹ ਤੁਹਾਡੇ ਨਾਲ ਚੰਡੀਗੜ੍ਹ ਨਹੀਂ ਜਾ ਸਕਦਾ। ਮੈਨੂੰ ਦੁਪਹਿਰੇ ਮਾਤਾ ਹਰਿਨਾਮੀ ਕੌਰ ਮਿਲਣ ਆ ਰਹੀ ਏ। ਦਿੱਲੀ ਦੇ ਚੁਰਾਸੀ ਦੇ ਦੰਗਿਆਂ ਵਾਲੀ। ਤੁਹਾਨੂੰ ਜ਼ਿਕਰ ਕੀਤਾ ਸੀ ਨਾ ਉਹਦਾ ?"

"ਨਹੀਂ ਕੀਤਾ ਤਾਂ ਨਹੀਂ ਸੀ, ਪਰ ਮੈਂ ਉਸ ਤੋਂ ਵਾਕਿਫ਼ ਹਾਂ। ਬਹਾਦਰ ਔਰਤ ਏ। ਪਤੀ, ਪੁੱਤਰਾਂ ਦੇ ਕਾਤਿਲਾਂ ਵਿਰੁੱਧ ਮੁਕੱਦਮੇ ਲੜ ਰਹੀ ਏ। ਪੰਝੀ ਸਾਲ ਹੋ ਗਏ ਸੂ। ਥੱਕੀ ਨਹੀਂ। ਹਿੰਮਤ ਕਾਇਮ ਸੂ ਅਜੇ।"

"ਉਹੀਉ ਹੀ। ਜੇ ਮੈਂ ਉਹਨੂੰ ਕਲ੍ਹ ਨਾ ਮਿਲਾਂ ਤੇ ਮੈਨੂੰ ਉਚੇਚਾ ਦਿੱਲੀ ਜਾਣਾ ਪਏਗਾ ਉਹਨੂੰ ਮਿਲਣ।"

"ਭਾਈ ਸਾਹਿਬ, ਚੰਡੀਗੜ੍ਹ ਨੂੰ ਛੱਡੋ। ਕਲ੍ਹ ਮਾਤਾ-ਜੀ ਨੂੰ ਮਿਲੋ। ਹੌਸਲਾ ਦਿਉ ਨੇ। ਚੰਡੀਗੜ੍ਹ ਕਿਸੇ ਹੋਰ ਦਿਨ ਸਹੀ। ਸੋਮਵਾਰ ਮੈਂ ਫੇਰ ਜਾਣੈਂ ਓਥੇ। ਓਦੋਂ ਚਲ ਪੈਨਾ ਨਾਲ।"

"ਠੀਕ ਏ। ਸੋਮਵਾਰ ਚੱਲਾਂਗੇ।"

ਦਿਉਲ ਨੇ ਫ਼ੋਨ ਬੰਦ ਕਰ ਦਿਤਾ। ਇਕ ਨਜ਼ਰ ਚਿੱਠੀ 'ਤੇ ਮਾਰੀ। ਅਜੇ ਉਹਨੂੰ ਉਵੇਂ ਹੀ ਪਿਆ ਰਹਿਣ ਦਿਤਾ। ਲੈਪਟੌਪ ਚਲਾ ਲਈ ਤੇ ਡਾਕ ਵੇਖਣ ਲਗਾ।

#

ਹਰਿਨਾਮੀ ਕੌਰ ਅੰਦਰ ਵੜੀ। ਕਾਲੀਨ-ਵਿਛੇ ਫ਼ਰਸ਼ ਉਤੇ ਉਹਦੇ ਪੈਰ ਪੱਕੇ ਨਹੀਂ ਸਨ ਪੈ ਰਹੇ। ਉਹਦੀ ਸੋਟੀ ਅੰਦਰ ਧੱਸਦੀ ਜਾਂਦੀ ਸੀ। ਵੈਸੇ ਵੀ ਉਹ ਲੰਙਾਂਦੀ ਸੀ। ਦਿਉਲ ਨੇ ਉਹਦੀ ਬਾਂਹ ਫੜ ਲਈ ਤੇ ਉਹਨੂੰ ਆਰਾਮ-ਕੁਰਸੀ 'ਤੇ ਬਿਠਾ ਦਿਤਾ।

"ਜਵੰਦ ਸਿੰਘ ਛੇਤੀ ਲਭ ਪਿਆ ਸਾਜੇ ਨਾ ?" ਉਹਨੇ ਪੁਛਿਆ।

"ਕੋਈ ਮੁਸ਼ਕਿਲ ਨਹੀਂ ਆਈ", ਬੂਹੇ ਕੋਲੋਂ ਜਵੰਦ ਸਿੰਘ ਦੀ ਆਵਾਜ਼ ਆਈ, "ਓਸ ਕੋਚ 'ਚੋਂ 'ਕੱਲੇ ਹੀ ਉਤਰੇ ਸੀ। ਪਛਾਨਣ ਦੀ ਲੋੜ ਹੀ ਨਾ ਪਈ। ਕਪੜੇ ਵੀ ਚਿੱਟੇ ਸਨ। ਹੱਥ 'ਚ ਸੋਟੀ ਵੀ ਸੀ ਤੇ ਗੁਟਕਾ ਵੀ।"

"ਇਹ ਗੁਟਕਾ ਤਾ ਮੈਂ ਨਾਲ ਹੀ ਰਖਦੀ ਹਾਂ", ਮਾਤਾ ਬੋਲੀ, "ਜਦੋਂ ਕਰਨ ਨੂੰ ਕੁਝ ਨਾ ਹੋਵੇ, ਇਹਨੂੰ ਪੜ੍ਹਦੀ ਹਾਂ। ਬੜਾ ਸੁਖ ਮਿਲਦੈ।"

ਦਿਉਲ ਨੂੰ ਮਾਤਾ ਦਾ ਉਚਾਰਨ ਪੰਜਾਬੀ ਨਾ ਲਗਾ, ਭਾਵੇਂ ਪੰਜਾਬੀ ਉਹ ਠੀਕ ਬੋਲ ਰਹੀ ਸੀ। ਉਹਨੇ ਉਹਦੇ ਵਲ ਗਹੁ ਨਾਲ ਵੇਖਿਆ। ਮਾਤਾ ਲਗਦੀ ਤਾਂ ਪੰਜਾਬਨ ਹੀ ਸੀ। ਬੜੀ ਬ੍ਰਿਧ ਸੀ। ਮੂੰਹ 'ਤੇ ਡਾਢੀਆਂ ਬਰੀਕ ਝੁਰੜੀਆਂ ਸਨ। ਤਪੇ ਤਾਂਬੇ ਵਰਗਾ ਰੰਗ ਸੀ। ਅੱਖਾਂ ਮੋਟੀਆਂ ਸਨ, ਚੇਤੰਨ ਤੇ ਚੁਸਤ। ਆਵਾਜ਼ ਏਡੀ ਅਡੋਲ ਨਹੀਂ ਸੀ। ਬਾਕੀ ਉਹਦਾ ਸਭ ਕੁਝ ਸੁਸਤ ਸੀ।

"ਮਾਤਾ ਜੀ, ਏਸ ਉਮਰੇ ਏਨੀ ਖੇਚਲ ਕਿਉਂ ਕਰ ਰਹੇ ਹੋ ?" ਦਿਉਲ ਨੇ ਪੁਛਿਆ।

"ਖੇਚਲ ਕਾਹਦੀ, ਕਾਕਾ। ਦਿੱਲੀ 'ਚ ਕਰਨ ਨੂੰ ਕੁਝ ਨਹੀਂ ਸੀ। ਸੋਚਿਐ, ਮੌਸਮ ਮਿੱਠਾ ਏ। ਗੁਰੂਧਾਮਾਂ ਦੇ ਦਰਸ਼ਨ ਹੀ ਕਰ ਆਵਾਂ। ਬੜਾ ਦਿਲ ਵਧਿਐ...ਤੂੰ ਇੰਜ ਕਰ, ਕਾਕਾ, ਮੇਰੇ ਖੱਬੇ ਪਾਸੇ ਬੈਠ। ਮੈਨੂੰ ਏਸ ਕੰਨੋਂ ਠੀਕ ਸੁਣੀਂਦੈ।"

"ਕਿੱਥੇ ਕਿੱਥੇ ਗਏ ਸਾਓ ?" ਗੱਲ ਬਦਲਦਿਆਂ ਦਿਉਲ ਨੇ ਪੁਛਿਆ।

"ਸ੍ਰੀ ਅੰਮ੍ਰਿਤਸਰ ਸਾਹਿਬ...ਓਥੇ ਤਾਂ ਦੋ ਵੇਰ ਗਈ ਹਾਂ। ਤਰਨਤਾਰਨ ਸਾਹਿਬ। ਗੋਇਦਵਾਲ ਸਾਹਿਬ। ਦਮਦਮਾ ਸਾਹਿਬ। ਫ਼ਤਹਿਗੜ੍ਹ ਸਾਹਿਬ। ਤਲਵੰਡੀ ਸਾਬੋ। ਖੁੱਲ੍ਹੇ ਦਰਸ਼ਨ ਕੀਤੇ ਨੇ। ਬਸ ਦੋ ਹੀ ਧਾਮ ਰਹਿ ਗਏ ਨੇ ਹੁਣ। ਪਟਨਾ ਸਾਹਿਬ ਤੇ ਹਜ਼ੂਰ ਸਾਹਿਬ...ਨਹੀਂ ਤਿੰਨ। ਹੇਮਕੁੰਟ ਸਾਹਿਬ ਵੀ ਤਾਂ ਅਜੇ ਨਹੀਂ ਗਈ।"

"ਓਥੇ ਤਾਂ ਤੁਹਾਡੀ ਉਮਰੇ ਪਹੁੰਚਣਾ ਮੁਸ਼ਕਿਲ ਏ।"

"ਨਹੀਂ, ਕਹਿੰਦੇ ਨੇ, ਓਥੇ ਮੇਰੇ ਤੋਂ ਵੱਡੀ ਉਮਰ ਦੇ ਲੋਕ ਵੀ ਜਾਂਦੇ ਨੇ। ਸਾਡੇ

ਵਕੀਲ ਸਾਹਿਬ ਕਹਿੰਦੇ ਸਨ, ਪਾਲਕੀ 'ਤੇ ਬਿਠਾ ਕੇ ਭੇਜ ਦਿਆਂਗੇ। ਕਾਕਾ, ਮੈਨੂੰ ਗੁਰੂਧਾਮਾਂ ਤੋਂ ਬੜੀ ਤਾਕਤ ਮਿਲਦੀ ਏ। ਦਿੱਲੀ 'ਚ ਮੈਂ ਹਰ ਦੂਜੇ ਦਿਨ ਬੰਗਲਾ ਸਾਹਿਬ ਜਾਨੀ ਹਾਂ। ਸੀਸਗੰਜ ਨੇੜੇ ਪੈਂਦੇ, ਪਰ ਮੈਥੋਂ ਉਹਦੀਆਂ ਪੌੜੀਆਂ ਨਹੀਂ ਚੜ੍ਹ ਹੁੰਦੀਆਂ।"

"ਗੋਡਿਆਂ ਨੂੰ ਕੋਈ ਤਕਲੀਫ਼ ਜੇ ?"

"ਦੁਖਦੇ ਨੇ। ਜਦੋਂ ਜ਼ਿਆਦਾ ਦੁਖਣ, ਆਰਾਮ ਕਰ ਲੈਨੀ ਹਾਂ। ਜੇ ਪੀੜ ਫੇਰ ਵੀ ਨਾ ਜਾਵੇ ਤਾਂ ਗੋਲੀ ਖਾ ਲੈਨੀ ਹਾਂ। ਹਰਾ ਪੱਤਾ ਹਮੇਸ਼ਾ ਮੇਰੀ ਜੇਬ 'ਚ ਹੁੰਦੈ।"

ਮਾਤਾ ਨੇ ਅਚੇਤੇ ਹੀ ਆਪਣੀਂ ਜੇਬ ਟੋਹੀ।

"ਮਾਤਾ ਜੀ, ਗੋਡੇ ਹੀ ਨਵੇਂ ਲਵਾ ਲੌ। ਅਜਕਲ ਤਾਂ ਲਗ ਜਾਂਦੇ ਨੇ। ਹਰ ਵੇਲੇ ਪੀੜ ਤੋਂ ਛੁੱਟੀ ਮਿਲ ਜਾਏਗੀ ਜੇ।"

"ਕਾਕਾ, ਕੀ ਕਰਨੇ ਨੇ ਨਵੇਂ ਲਵਾ ਕੇ। ਮੇਰੇ ਪਰਵਾਰ ਦੇ ਕਾਤਲਾਂ ਨੂੰ ਸਜ਼ਾਵਾਂ ਹੋ ਜਾਣ ਤੇ ਮੈਂ ਅਗੇ ਟੁਰਾਂ। ਹੋਰ ਕਿੰਨਾ ਕੁ ਜਿਊਣੈ ? ਸੱਚ ਪੁੱਛੇਂ, ਕਾਕਾ, ਤਾਂ ਗੋਡਿਆਂ ਦੀ ਪੀੜ ਨਾਲੋਂ ਮੈਨੂੰ ਜਿਉਣ ਦੀ ਪੀੜ ਜ਼ਿਆਦੈ। ਮੈਂ ਕਿਉਂ ਜੀਵਾਂ ? ਮੇਰਾ ਆਪਣਾ ਤਾਂ ਰਿਹਾ ਕੋਈ ਨਹੀਂ। ਪਰ ਫੇਰ ਵੀ ਮੈਂ ਜੀਅ ਉਹਨਾਂ ਕਰਕੇ ਹੀ ਰਹੀ ਹਾਂ। ਉਹਨਾਂ ਦੇ ਕਾਤਲਾਂ ਨੂੰ ਸਜ਼ਾਵਾਂ ਜੁ ਦਵਾਨੀਆਂ ਨੇ ਅਜੇ। ਏਨਾ ਚਿਰ ਹੋ ਗਿਐ, ਅਜੇ ਸੱਚੇ ਪਾਤਸ਼ਾਹ ਨੇ ਸਿਰਫ਼ ਇਕੋ ਨੂੰ ਸਜ਼ਾ ਦਿਤੀ ਏ। ਉਪਰ ਸੱਦ ਲਿਐ। ਬਾਕੀ ਦੇ ਅਜੇ ਘੁੰਮਦੇ ਫਿਰਦੇ ਨੇ, ਚੋਣਾਂ ਲੜਦੇ ਨੇ..."

"ਕਿਹੜਾ ਗਿਐ, ਤੁਹਾਡੇ ਵਾਲਾ ?"

"ਸਾਡੇ ਵਾਲਾ ਅਜੇ ਏਥੇ ਹੀ ਏ। ਮੈਂ ਤਾਂ ਸੱਚੇ ਪਾਤਸ਼ਾਹ ਨੂੰ ਕਹਿਨੀ ਹਾਂ, ਜਾਂ ਤੂੰ ਆਪ ਸੱਦ ਲੈ, ਜਾਂ ਸਾਨੂੰ ਬਲ ਬਖਸ਼ ਕਿ ਉਹਨੂੰ ਅਸੀਂ ਘੱਲ ਸਕੀਏ। ਧਰਤੀ 'ਤੇ ਏਨਾ ਭਾਰ ਕਿਉਂ ਪੈਣ ਦੇਨਾਂ।"

"ਤੁਸੀ, ਮਾਤਾ ਜੀ, ਲਗੇ ਰਹੋ। ਇਹਦਾ ਨਿਬੇੜਾ ਹੋ ਜਾਊ ਆਪੇ ਹੀ।"

"ਜੇ, ਕਾਕਾ, ਜ਼ਿੰਦਗੀ ਨੇ ਸਾਥ ਦਿਤਾ ਤਾਂ ਨਿਬੇੜਾ ਹੋਏਗਾ ਹੀ। ਧੰਨ ਨੇ ਸਾਡੇ ਵਕੀਲ ਸਾਹਿਬ। ਪੰਝੀ ਵਰ੍ਹੇ ਹੋ ਗਏ ਨੇ। ਫੇਰ ਵੀ ਲਗੇ ਹੋਏ ਨੇ। ਅਜੇ ਥੱਕੇ ਨਹੀਂ।"

"ਉਹਨਾਂ ਨੂੰ, ਮਾਤਾ ਜੀ, ਤੁਹਾਡੇ ਸੱਚੇ ਪਾਤਸ਼ਾਹ ਨੇ ਬਲ ਬਖ਼ਸ਼ਿਐ।"

ਬਹਿਰਾ ਆਇਆ ਤੇ ਇਕ ਵੱਡਾ ਸਾਰਾ ਟਰੇਅ ਮੇਜ਼ 'ਤੇ ਰਖ ਗਿਆ।

"ਮਾਤਾ ਜੀ, ਕੁਝ ਖਾ-ਪੀ ਲੌ, ਸਫ਼ਰ ਤੋਂ ਆਏ ਹੋ।" ਦਿਉਲ ਨੇ ਸੱਦਾ ਦਿਤਾ। "ਚਾਹ ਜੇ, ਦੁੱਧ ਜੇ। ਸ਼ਰਬਤ ਜੇ। ਫਰੂਟ। ਬਿਸਕੁਟ। ਜੋ ਦਿਲ ਚਾਹੇ ਖਾਓ। ਤੁਹਾਡਾ ਖਾਣਾ ਵੀ ਆਰਡਰ ਕੀਤਾ ਹੋਇਐ। ਘੰਟੇ ਬਾਅਦ।"

"ਕਾਕਾ, ਏਨਾ ਕੁਝ ਮੈਂ ਕਿਥੋਂ ਖਾਣ ਜੋਗੀ। ਮੈਂ ਤਾਂ ਚਿੜੀ ਜਿੰਨਾ ਖਾਣੀ ਹਾਂ।"

ਮਾਤਾ ਨੇ ਦੁਧ ਵਾਲਾ ਗਲਾਸ ਚੁਕਿਆ ਤੇ ਮੂੰਹ ਨੂੰ ਲਾਇਆ।

#

"ਮੈਂ, ਮਾਤਾ ਜੀ, ਮੂਲੋਂ ਹੈ ਤਾਂ ਏਥੋਂ ਦਾ ਹੀ ਹਾਂ, ਦੁਆਬੇ ਦਾ, ਪਰ ਬੜੇ ਸਾਲਾਂ

ਤੋਂ ਦੂਰ ਦੇਸ ਸਵੀਡਨ 'ਚ ਰਹਿਨਾਂ," ਦਿਉਲ ਆਪਣੀ ਮੋਟੀ-ਮੋਟੀ ਪਛਾਣ ਕਰਾਣ ਲਗਾ। "ਚੰਗਾ ਸੌਖਾ ਹਾਂ। ਐਵੇਂ ਦਿਲ ਦੀ ਤਸੱਲੀ ਲਈ ਇਕ ਸਾਂਝੇ ਕਾਰਜ ਨੂੰ ਹੱਥ ਪਾਇਐ। ਉਹਦੇ ਲਈ ਹੀ ਏਥੇ ਆਇਆ ਹੋਇਆਂ। ਮੈਂ ਲੰਡਨ ਦੇ ਓਸ ਇਲਾਕੇ 'ਚ ਜਿਥੇ ਬੜੇ ਪੰਜਾਬੀ ਰਹਿੰਦੇ ਨੇ, ਪੰਜਾਬੀ ਸ਼ਹੀਦਾਂ ਤੇ ਯੋਧਿਆਂ ਦੀ ਇਕ ਗੈਲਰੀ ਬਣਾਨ ਲਗਾਂ। ਅਗਲੀਆਂ ਪੀੜ੍ਹੀਆਂ ਲਈ। ਉਹਦੇ 'ਚ ਬੁੱਤ, ਚਿਤਰ, ਤਸਵੀਰਾਂ ਤੇ ਜੀਵਨੀਆਂ ਰਖ ਰਿਹਾਂ। ਪੰਜਾਬ ਦੇ ਬਹਾਦਰ ਲੋਕਾਂ ਦੀਆਂ। ਇਹ ਇਕ ਤਰ੍ਹਾਂ ਦਾ ਅਜਾਇਬਘਰ ਹੋਏਗਾ, ਜਿਹੋ ਜਿਹਾ ਤੁਸੀਂ ਸ਼ਾਇਦ ਅੰਮ੍ਰਿਤਸਰ ਦਰਬਾਰ ਸਾਹਿਬ 'ਚ ਵੇਖਿਆ ਹੋਵੇ।"

"ਹਾਂ ਮੈਨੂੰ ਵਕੀਲ ਸਾਹਿਬ ਨੇ ਮਾੜਾ ਜਿਹਾ ਦਸਿਆ ਸੀ, ਫ਼ੋਨ 'ਤੇ। ਨਾਲੇ ਕਿਹਾ ਸਾਨੇਂ, ਤੁਹਾਨੂੰ ਮਿਲਾਂ।"

"ਆਪਣੀ ਏਸ ਗੈਲਰੀ 'ਚ ਮੈਂ ਤੁਹਾਡੀ ਤਸਵੀਰ ਵੀ ਰੱਖਾਂਗਾ।"

"ਕਾਕਾ, ਮੇਰੀ ਕਿਉਂ ?" ਮਾਤਾ ਹੈਰਾਨ ਰਹਿ ਗਈ। "ਮੈਂ ਤਾ ਏਡੀ ਕੋਈ ਬਹਾਦਰ ਨਹੀਂ। ਨਾ ਹੀ ਏਡੀ ਕੋਈ ਸ਼ਹੀਦ ਹਾਂ। ਟੁਰਦੀ ਫਿਰਦੀ ਹਾਂ। ਜੇ ਤਸਵੀਰ ਰਖਨੀ ਆਂ, ਤਾਂ ਮੇਰੇ ਇਹਨਾਂ ਦੀ ਰਖ, ਮੇਰੇ ਪੁੱਤਰਾਂ ਤੇ ਪੋਤਰਿਆਂ ਦੀ ਰਖ। ਸ਼ਹੀਦ ਤਾਂ ਉਹ ਹੋਏ ਨੇ।"

"ਉਹਨਾਂ ਦੀ ਵੀ ਰੱਖਾਂਗਾ। ਉਹਨਾਂ ਦੀਆਂ ਤਸਵੀਰਾਂ ਹੈ ਨੇ ਤੁਹਾਡੇ ਕੋਲ ?"

"ਹੈ ਨੇ। ਦਿੱਲੀ ਮੇਰੇ ਘਰ, ਕੰਧਾਂ ਤੇ ਲਗੀਆਂ ਹੋਈਆਂ ਨੇ। ਉਹਨਾਂ ਨੂੰ ਫੁੱਲਾਂ ਦੇ ਹਾਰ ਪਾ ਕੇ ਰਖਨੀ ਹਾਂ।"

"ਹੁਣ, ਮਾਤਾ ਜੀ, ਤੁਸੀਂ ਮੈਨੂੰ ਦਸੋ, ਇਹ ਸਾਰਾ ਕੁਝ ਹੋਇਆਂ ਕਿਵੇਂ। ਯਾਦ ਜੇ ਨਾ ਸਭ ਕੁਝ ? ਵਕਤ ਤਾਂ ਬੜਾ ਹੋ ਗਿਐ।"

"ਕਾਕਾ, ਭੁਲਿਆ ਕਦੋਂ ਸੀ ! ਹਰ ਪਲ ਯਾਦ ਆਉਂਦੈ। ਸੁਤਿਆਂ ਜਾਗਦਿਆਂ। ਭੁਲ ਕਿਵੇਂ ਸਕਦੀ ਹਾਂ। ਜੇ ਭੁਲਾਂ ਤਾਂ ਸਾਹ ਨਾ ਆਵੇ।"

ਮਾਤਾ ਦਾ ਮੂੰਹ ਕਾਲਾ ਪੈ ਗਿਆ। ਉਹ ਹੇਠ ਵੇਖਣ ਲਗੀ, ਜਿਵੇਂ ਜ਼ੋਰ ਲਾ ਕਿਤੋਂ ਅੰਦਰੋਂ ਰੁਗ ਭਰਨ ਲਗੀ ਹੋਵੇ। ਉਹਦੀ ਆਵਾਜ਼ ਬਦਲ ਗਈ। ਪੀਡੀ ਹੋ ਗਈ। ਪੀਚੀ ਗਈ।

"ਨਵੰਬਰ ਅਜੇ ਚੜ੍ਹਿਆ ਹੀ ਸੀ, ਸੰਨ ਚੁਰਾਸੀ ਦਾ", ਮਾਤਾ ਬੋਲੀ, "ਇੰਦਰਾ ਨੂੰ ਗੋਲੀ ਇਕ ਦਿਨ ਪਹਿਲੋਂ ਵਜ ਚੁਕੀ ਸੀ। ਅਸੀਂ ਦਿੱਲੀ, ਜਮਨਾ ਪਾਰ, ਇਕ ਨਵੀਂ ਕਲੋਨੀ ਤ੍ਰਿਲੋਕਪੁਰੀ 'ਚ ਰਹਿੰਦੇ ਸਾਂ। ਜਦੋਂ ਅਠ ਦਸ ਸਾਲ ਪਹਿਲਾਂ ਐਮਰਜੈਂਸੀ ਲਗੀ ਸੀ, ਇੰਦਰਾ ਦੇ ਛੋਟੇ ਪੁੱਤਰ ਸੰਜੇ ਨੇ ਹੀ ਸਾਨੂੰ ਤੁਰਕਮਾਨ ਗੇਟ ਤੋਂ ਪੁੱਟ ਕੇ ਏਥੇ ਵਸਾਇਆ ਸੀ। ਸਾਡੇ ਕੋਲ ਓਥੇ ਇਕੋ ਕਮਰਾ ਸੀ। ਰਹਿਣ ਵਾਲੇ ਅਸੀਂ ਬੜੇ ਸਾਂ। ਮੇਰੇ ਇਹ, ਸਾਡੇ ਦੋ ਪੁੱਤਰ, ਸਾਡੀਆਂ ਦੋ ਨੂੰਹਾਂ, ਮੇਰੇ ਦੋ ਪੋਤਰੇ...ਸਾਰੇ ਸਮਾ ਜਾਂਦੇ ਸਾਂ ਓਥੇ।"

"ਸ਼ੁਰੂ ਤੋਂ ਹੀ ਦਿੱਲੀ ਰਹਿੰਦੇ ਸਾਓ ?"

"ਨਹੀਂ। ਅਸੀਂ ਪਿੱਛੋਂ ਅਲਵਰ, ਰਾਜਸਥਾਨ, ਦੇ ਹਾਂ। ਸਾਡੇ ਵਡ-ਵਡੇਰੇ ਪਤਾ ਨਹੀਂ

ਕਦੋਂ ਸਿੱਖ ਬਣੇ। ਅਸੀਂ ਮੰਜੀਆਂ ਬੁਣਨ ਦਾ ਕੰਮ ਕਰਦੇ ਸਾਂ। ਨੀਵੀਂ ਜ਼ਾਤ ਦੇ ਸਾਂ..."

ਦਿਉਲ ਤ੍ਰੱਭਕ ਪਿਆ। ਪੁੱਛਣ ਲਗਾ,

"ਮਾਤਾ ਜੀ, ਸਿੱਖ ਸਾਓ ਤਾ ਫੇਰ ਨੀਵੀਂ ਜ਼ਾਤ ਦੇ ਕਿਉਂ ? ਸਿੱਖੀ ਊਚ-ਨੀਚ ਨਹੀਂ ਮੰਨਦੀ।"

"ਕਾਕਾ, ਇਹ ਐਵੇਂ ਕਹਿਣ ਦੀਆਂ ਗੱਲਾਂ ਨੇ। ਜੋ ਨੀਵੀਂ ਜ਼ਾਤ ਵਾਲੇ ਨੇ, ਉਹ ਨੀਵੀਂ ਜ਼ਾਤ ਵਾਲੇ ਹੀ ਨੇ, ਪਏ ਸਿੱਖ ਹੋਣ। ਇਹ ਹੋਰ ਗੱਲ ਏ ਕਿ ਇੰਜ ਨਹੀਂ ਹੋਣਾ ਚਾਹੀਦਾ। ਸਾਡੇ ਵੱਡੇ, ਸ਼ੈਦ ਏਸ ਗਲੋਂ ਹੀ ਸਿੱਖ ਬਣੇ ਹੋਣ। ਪਰ ਨੀਵੀਂ ਜ਼ਾਤ ਫਿਰ ਵੀ ਨੀਵੀਂ ਜ਼ਾਤ ਏ। ਮੈਂ ਏਥੇ ਪੰਜਾਬ 'ਚ ਮਜ਼੍ਹਬੀਆਂ ਦੇ ਵੱਖਰੇ ਗੁਰਦਵਾਰੇ ਵੇਖੇ ਨੇ। ਮੈਂ ਵੀ ਮੱਥਾ ਟੇਕਿਆ ਜਾ ਕੇ ਓਥੇ।"

"ਮਾੜੀ ਗੱਲ ਏ। ਇੰਜ ਨਹੀਂ ਹੋਣਾ ਚਾਹੀਦਾ। ਜੇ ਜ਼ਾਤ-ਪਾਤ ਰਹਿ ਗਈ, ਤਾਂ ਫੇਰ ਸਿੱਖੀ ਦਾ ਕੀ ਹੱਜ।"

"ਜੋ ਵੀ ਹੈ, ਕਾਕਾ, ਭਾਵੇਂ ਅਸੀਂ ਨੀਵੀਂ ਜ਼ਾਤ ਦੇ ਸਾਂ, ਸਿੱਖ ਓਨੇ ਹੀ ਪੱਕੇ ਸਾਂ, ਜਿੰਨੀ ਉਚੀ ਜ਼ਾਤ ਵਾਲੇ। ਏਸੇ ਗੱਲ ਦਾ ਤਾਂ ਅਸੀਂ ਭਰਨਾ ਭਰਿਐ।"

ਮਾਤਾ ਦੀ ਆਵਾਜ਼ ਫੇਰ ਬਦਲ ਗਈ।

"ਮੈਂ ਤੈਨੂੰ ਦਸਿਆ ਸੀ ਨਾ, ਅਸੀਂ ਮੰਜੀਆਂ ਬੁਣਨ ਦਾ ਕੰਮ ਕਰਦੇ ਸਾਂ। ਮੇਰੇ ਇਹ ਤੇ ਮੇਰੇ ਪੁੱਤਰ ਸਵੇਰੇ ਸਵੇਰੇ ਆਪਣੇ ਸਾਈਕਲ ਫੜਦੇ, ਅਗੇ ਪਿੱਛੇ ਵਾਣ ਬੰਨ੍ਹਦੇ, ਰੋਟੀ ਵਾਲੇ ਡੱਬੇ ਰਖਦੇ ਤੇ ਨਿਕਲ ਪੈਂਦੇ। ਜਦੋਂ ਮੁੜਦੇ, ਚੰਗਾ ਹਨੇਰਾ ਪੈ ਗਿਆ ਹੁੰਦਾ। ਅੱਗੜ ਪਿੱਛੜ ਆਉਂਦੇ, ਜਿਵੇਂ ਜਿਵੇਂ ਹਥਲਾ ਕੰਮ ਨਿਬੇੜ ਲੈਂਦੇ। ਉਹਨਾਂ ਦੇ ਆਉਣ ਤੋਂ ਪਹਿਲਾਂ ਮੈਂ ਉਹਨਾਂ ਦੀ ਰੋਟੀ ਬਣਾ ਰਖੀ ਹੁੰਦੀ। ਉਹ ਆਉਂਦੇ, ਮੂੰਹ ਹੱਥ ਧੋਂਦੇ ਤੇ ਖਾਣ ਬਹਿ ਜਾਂਦੇ। ਦੁਪਹਿਰੋਂ ਬਾਅਦ ਉਹਨਾਂ ਕੁਝ ਖਾਧਾ ਨਹੀਂ ਸੀ ਹੁੰਦਾ।

"ਮੇਰਾ ਕੰਤ ਬੜਾ ਵਧੀਆ ਕਾਰੀਗਰ ਸੀ। ਕਲਾਕਾਰ ਸੀ। ਉਹਦੀ ਬੁਣਤੀ ਏਨੀ ਸੰਘਣੀ ਤੇ ਕੱਸਵੀਂ ਹੁੰਦੀ ਸੀ ਕਿ ਘਟੋ ਘਟ ਸਾਲ ਭਰ ਢਿੱਲੀ ਨਹੀਂ ਸੀ ਪੈਂਦੀ, ਭਾਵੇਂ ਉਹਦੇ 'ਤੇ ਸਾਰਾ ਟੱਬਰ ਹੀ ਕਿਉਂ ਨਾਂ ਪੈ ਜਾਵੇ। ਉਹ ਬੁਣਤੀ 'ਚ ਬੜੀਆਂ ਸੁਹਣੀਆਂ ਪਿੜੀਆਂ ਪਾਂਦਾ ਸੀ। ਉਹਦੀ ਬੁਣੀ ਮੰਜੀ 'ਤੇ ਦਰੀ ਜਾਂ ਚਾਦਰ ਵਿਛਾਣ ਨੂੰ ਦਿਲ ਨਹੀਂ ਸੀ ਕਰਦਾ। ਮੇਰੇ ਪੁੱਤਰ ਏਡੇ ਕਾਰੀਗਰ ਨਹੀਂ ਸਨ। ਪਰ ਉਹਨਾਂ ਦੇ ਹੱਥ ਪਿਉ ਨਾਲੋਂ ਛੁਹਲੇ ਸਨ। ਕੰਮ ਛੇਤੀ ਮੁਕਾਂਦੇ ਸਨ ਤੇ ਕਮਾਈ ਵੀ ਜ਼ਿਆਦਾ ਕਰਦੇ ਸਨ।

"ਕਲੋਨੀ 'ਚ ਸਾਡੇ ਬਲਾਕ ਦਾ ਨੰਬਰ ਛੱਤੀ ਸੀ। ਇਕੋ ਗਲੀ ਸੀ। ਸੌ ਡੇਢ ਸੌ ਕਰਮ ਲੰਮੀ। ਦੋਵਾ ਪਾਸੇ ਇਕ-ਇਕ ਕਮਰੇ ਦੇ ਘਰ ਸਨ। ਸਭ ਸਿੱਖਾਂ ਦੇ ਸਨ। ਕਮਰੇ ਅੱਗੇ ਇਕ ਛੋਟਾ ਜਿਹਾ ਵਰਾਂਡਾ ਸੀ, ਉਹਦੇ ਅਗੇ ਛੋਟਾ ਜਿਹਾ ਵਿਹੜਾ ਤੇ ਉਹਦੇ ਅਗੇ ਛੋਟੀ ਜਿਹੀ ਵਲਗਣ ਤੇ ਛੋਟਾ ਜਿਹਾ ਬੂਹਾ। ਸਭ ਕੁਝ ਛੋਟਾ ਸੀ, ਪਰ ਅਸੀਂ ਖੁਸ਼ ਸਾਂ। ਸ਼ੁਕਰ ਮਨਾਂਦੇ ਸਾਂ...

"ਜਦੋਂ ਸਾਡੇ ਮਰਦ ਗਏ ਹੁੰਦੇ ਸਨ, ਮੇਰੀਆਂ ਨੂੰਹਾਂ ਮਸ਼ੀਨਾਂ ਧਰ ਲੈਂਦੀਆਂ ਤੇ

ਫ਼ਰਾਕਾਂ ਸਿਊਣ ਲਗਦੀਆਂ। ਸ਼ਾਹਦਰੇ ਦੀ ਇਕ ਦੁਕਾਨ ਲਈ। ਬੜੀਆਂ ਸੁਹਣੀਆਂ ਫ਼ਰਾਕਾਂ ਬਣਾਂਦੀਆਂ ਸਨ। ਕੁਝ ਕਢਾਈ ਵੀ ਕਰਦੀਆਂ ਸਨ। ਮੈਂ ਆਪਣੇ ਦੋਵਾਂ ਪੋਤਰਿਆਂ ਨੂੰ ਵਰਾਂਦੀ ਰਹਿੰਦੀ ਸਾਂ। ਉਹ ਅਜੇ ਸਕੂਲ ਨਹੀਂ ਸਨ ਜਾਂਦੇ। ਸਾਰਾ ਵਕਤ ਮੈਨੂੰ ਚੰਬੜੇ ਰਹਿੰਦੇ। ਬੜੀ ਮੁਸ਼ਕਿਲ ਨਾਲ ਰਾਤ ਦੀ ਰੋਟੀ ਬਣਾਣ ਦੇਂਦੇ..."
ਮਾਤਾ ਆਪਣੀ ਘਰ-ਗ੍ਰਹਿਸਥੀ ਦੀ ਤਸਵੀਰ ਖਿੱਚ ਰਹੀ ਸੀ।

"ਮੈਂ ਹੁਣੇ ਕਿਹਾ ਸੀ ਨਾ ਕਿ ਨਵੰਬਰ ਚੜ੍ਹ ਪਿਆ ਸੀ। ਨਹੀਂ, ਗਲ ਉਸ ਤੋਂ ਇਕ ਦਿਨ ਪਹਿਲੋਂ ਦੀ ਏ। ਅਕਤੂਬਰ ਮਹੀਨੇ ਦੇ ਅਖ਼ੀਰੀ ਦਿਨ ਦੀ।

"ਉਸ ਦਿਨ ਮੇਰਾ ਵੱਡਾ ਮੁੰਡਾ ਘਰ ਛੇਤੀ ਮੁੜ ਆਇਆ। ਅਜੇ ਸ਼ਾਮ ਦੇ ਪੰਜ ਹੀ ਵਜੇ ਸਨ। ਮੈਨੂੰ ਫ਼ਿਕਰ ਲਗਾ। ਮੈਂ ਪੁਛਿਆ, ਕਾਕਾ, ਕੀ ਗੱਲ ਏ ? ਕੰਮ ਨਹੀਂ ਮਿਲਿਆ ਅੱਜ ? ਕਹਿਣ ਲਗਾ, ਮੈਂ ਤਾਂ ਕੰਮ ਵਿੱਚੇ ਛੱਡ ਕੇ ਆ ਗਿਆ ਹਾਂ। ਬੜਾ ਅਨਰਥ ਹੋ ਗਿਐ। ਇੰਦਰਾ ਨੂੰ ਉਹਦੇ ਦੋ ਸਿੱਖ ਅੰਗ-ਰਖਸ਼ਕਾਂ ਨੇ ਗੋਲੀ ਮਾਰ ਦਿਤੀ ਏ। ਮੈਂ ਕਿਹਾ, ਇਹ ਤਾਂ ਮਾੜਾ ਕੀਤਾ ਨੇ। ਉਹਨਾਂ ਰਕਸ਼ਾ ਕਰਨੀ ਸੀ ਕਿ ਮਾਰਨਾ ਸੀ। ਉਹਨੇ ਕਿਹਾ, ਮਾਂ, ਏਸੇ ਕਰਕੇ ਸ਼ਹਿਰ 'ਚ ਸਿੱਖਾਂ ਨੂੰ ਬੜਾ ਖ਼ਤਰਾ ਪੈ ਗਿਐ। ਮੈਂ ਡਰਦਾ ਮਾਰਾ ਪਹਿਲੋਂ ਹੀ ਘਰ ਮੁੜ ਆਇਆਂ।

"ਮੈਂ ਕਿਹਾ, ਕਾਕਾ, ਸਾਨੂੰ ਕਿਉਂ ਖ਼ਤਰਾ ਹੋਵੇ ? ਖ਼ਤਰਾ ਹੋਵੇ ਅੰਗ-ਰਖਸ਼ਕਾਂ ਨੂੰ, ਜਿਨ੍ਹਾਂ ਮਾਰਿਐ।

"ਅੰਗ-ਰਖ਼ਸ਼ਕਾਂ ਨੂੰ ਤਾਂ ਉਹਨਾਂ ਓਸੇ ਵੇਲੇ ਮਾਰ ਦਿਤਾ ਸੀ, ਦੂਜੇ ਅੰਗ-ਰਖਸ਼ਕਾਂ ਨੇ," ਉਹਨੇ ਦਸਿਆ।

"ਮੈਂ ਕਿਹਾ, ਠੀਕ ਏ। ਖ਼ਤਰਾ ਸਾਨੂੰ ਕਿਉਂ ਹੋਵੇ ! ਸਾਡਾ ਤਾਂ ਕਸੂਰ ਕੋਈ ਨਹੀਂ। ਅਸੀਂ ਹਮੇਸ਼ਾ ਇੰਦਰਾ ਦਾ ਪਖ ਪੂਰਿਐ। ਪਿੱਛੇ ਜਿਹੜੀਆਂ ਅਲੈਕਸ਼ਨਾਂ ਹੋਈਆਂ ਸਨ, ਉਹਦੇ 'ਚ ਅਸੀਂ ਵੋਟ ਵੀ ਉਹਨੂੰ ਪਾਏ ਸਨ। ਸਾਨੂੰ ਏਥੇ ਵਸਾਇਆ ਵੀ ਉਹਦੇ ਪੁੱਤਰ ਨੇ ਸੀ। ਸਾਨੂੰ ਕਿਉਂ ਹੋਵੇ ਖਤਰਾ ?

"ਅੱਧੇ ਘੰਟੇ ਬਾਅਦ ਮੇਰਾ ਛੋਟਾ ਪੁੱਤਰ ਵੀ ਮੁੜ ਆਇਆ। ਉਹਨੇ ਵੀ ਉਹੀਓ ਕਹਾਣੀ ਸੁਣਾਈ। ਮੈਂ ਉਹਨੂੰ ਧਰਵਾਸ ਦਿਤਾ, ਮਾਰਨ ਵਾਲਿਆਂ ਨੂੰ ਤਾਂ ਉਹਨਾਂ ਮਾਰ ਦਿਤੈ। ਗੱਲ ਖ਼ਤਮ ਹੋਈ।

"ਹੋਰ ਅੱਧੇ ਘੰਟੇ ਬਾਅਦ ਮੇਰਾ ਘਰ ਵਾਲਾ ਵੀ ਆ ਪਹੁੰਚਿਆ। ਬੁਰੇ ਹਾਲੀਂ। ਉਹਦੀਆਂ ਹਵਾਈਆਂ ਉਡੀਆਂ ਹੋਈਆਂ ਸਨ। ਪਤਾ ਨਹੀਂ, ਕਿੱਥੋਂ ਧੱਕੇ ਖਾਂਦਾ ਪਹੁੰਚਿਆ ਸੀ। ਉਹਨੇ ਦਸਿਆ, ਮੈਂ ਓਸ ਕਲੋਨੀ 'ਚ ਮੰਜੀ ਬੁਣ ਰਿਹਾ ਸਾਂ, ਜਿਹੜੀ ਓਸ ਹਸਪਤਾਲ ਸਾਹਮਣੇ ਸੀ, ਜਿੱਥੇ ਇੰਦਰਾ ਦਾ ਸਰੀਰ ਪਿਆ ਸੀ। ਮੈਂ ਅੱਧੀ ਕੁ ਮੰਜੀ ਬੁਣ ਲਈ ਸੀ ਕਿ ਘਰ ਵਾਲਾ ਦਫ਼ਤਰੋਂ ਮੁੜ ਆਇਆ। ਮੈਨੂੰ ਵੇਖ ਕੇ ਕਹਿਣ ਲਗਾ, ਖ਼ਾਲਸਾ ਜੀ, ਮੰਜੀ ਨੂੰ ਛੱਡੋ ਏਥੇ ਤੇ ਘਰ ਨੂੰ ਵਗ ਜਾਓ। ਲੋਕ ਸਿੱਖਾਂ ਨੂੰ ਮਾਰ ਰਹੇ ਨੇ। ਉਹਨੇ ਇਹ ਵੀ ਕਿਹਾ, ਰਿੰਗ ਰੋਡ ਤੋਂ ਜਾਓ। ਫਲਾਈਓਵਰ ਵਲੋਂ ਨਾ ਜਾਣਾ। ਓਥੋਂ ਸਿੱਖਾਂ ਨੂੰ ਫੜ ਕੇ ਹੇਠਾਂ ਸੁੱਟ ਰਹੇ ਨੇ। ਮੈਂ ਮਜੂਰੀ ਵੀ ਨਾ ਲਈ ਤੇ ਨਿਕਲ ਪਿਆ।

"ਅਸੀਂ ਸਾਰੇ ਸਹਿਮ ਗਏ। ਗਲੀ 'ਚੋਂ ਬੱਚਿਆਂ ਨੂੰ ਵੀ ਸੱਦ ਲਿਆ। ਅਰਦਾਸਾਂ ਕਰਨ ਲਗੇ, ਵਾਹਿਗੁਰੂ, ਸੱਚੇ ਪਾਤਸ਼ਾਹ, ਹੱਥ ਦੇ ਕੇ ਰੱਖੀਂ।

"ਸਾਡੀਆਂ ਅਰਦਾਸਾਂ ਅਜਾਈਂ ਗਈਆਂ। ਕਿਤੋਂ ਹੁਕਮ ਹੋ ਗਿਆ ਕਿ ਸਿੱਖਾਂ ਨੂੰ ਮਾਰੋ। ਸਬਕ ਸਿਖਾਉ ਇਹਨਾਂ ਨੂੰ। ਲੀਡਰਾਂ ਨੂੰ ਆਪੋ ਆਪਣੇ ਇਲਾਕੇ ਦਾ ਠੇਕਾ ਦੇ ਦਿਤਾ ਗਿਆ।

ਅਗਲੇ ਦਿਨ ਨਵੰਬਰ ਪਹਿਲੀ ਨੂੰ, ਸਾਡੇ ਮਰਦ ਕੰਮ 'ਤੇ ਨਾ ਗਏ। ਨੂੰਹਾਂ ਨੇ ਮਸ਼ੀਨਾਂ ਨਾ ਧਰੀਆਂ। ਡਰ ਏਨਾ ਸੀ ਕਿ ਹੱਥ-ਪੈਰ ਨਹੀਂ ਸਨ ਚਲਦੇ। ਸਾਡੀ ਗਲੀ ਦੇ ਹਰ ਘਰ 'ਚ ਇਹੋ ਹਾਲ ਸੀ। ਸਭ ਦੁਬਕੇ ਬੈਠੇ ਸਨ। ਅਰਦਾਸਾਂ ਕਰ ਰਹੇ ਸਨ। ਕੁਝ ਖਾਧਾ ਪੀਤਾ ਨਹੀਂ ਸੀ। ਕੰਨ ਹਰ ਸ਼ੈ ਦੀ ਬਿੜਕ ਲੈ ਰਹੇ ਸਨ। ਕੁਝ ਚਿਰ ਬਾਅਦ, ਮੈਨੂੰ ਕਲੋਨੀ ਦੇ ਬਾਹਰ ਰੌਲਾ ਪੈਂਦਾ ਸੁਣੀਤਾ।

"ਮੈਂ ਵੇਖਣ ਟੁਰ ਪਈ। ਬਾਹਰ ਭੀੜਾਂ ਕੱਠੀਆਂ ਹੋਈਆਂ ਪਈਆਂ ਸਨ। ਕਿਤੇ-ਕਿਤੇ ਕੋਈ ਪੁਲਸ ਵਾਲਾ ਵੀ ਸੀ। ਏਨੇ ਨੂੰ ਇਕ ਜੀਪ ਆਈ। ਉਹਦੇ 'ਚੋਂ ਇਲਾਕੇ ਦਾ ਲੀਡਰ ਤੇ ਦੋ-ਚਾਰ ਉਹਦੇ ਬੰਦੇ ਉਤਰੇ। ਲੀਡਰ ਭਾਸ਼ਨ ਦੇਣ ਲਗਾ, ਭਰਾਵੋ, ਦੇਸ 'ਤੇ ਕਹਿਰ ਟੁੱਟ ਪਿਐ। ਸਿੱਖਾਂ ਨੇ ਸਾਡੀ ਮਾਂ ਨੂੰ ਮਾਰ ਦਿਤੈ। ਅਸੀਂ ਕਿਹੋ ਜਿਹੇ ਪੁੱਤਰ ਹੋਵਾਂਗੇ, ਜੇ ਆਪਣੀ ਮਾਂ ਦਾ ਬਦਲਾ ਨਾ ਲਈਏ। ਜਿਹੜਾ ਵੀ ਸਿੱਖ ਮਿਲਦਾ ਜੇ, ਕੋਹ ਦਿਉ। ਕਿਸੇ ਵੀ ਸਿੱਖ ਨੂੰ ਜ਼ਿੰਦਾ ਨਾ ਛੱਡੋ। ਜੋ ਲੁਟਣਾ ਜੇ ਲੁਟ ਲੋ। ਪੂਰੀ ਇਜਾਜ਼ਤ ਏ ਤੁਹਾਨੂੰ। ਪੁਲਸ ਦਖ਼ਲ ਨਹੀਂ ਦਏਗੀ। ਛੱਤੀ ਘੰਟੇ ਨੇ ਤੁਹਾਡੇ ਕੋਲ! ਮੈਂ ਵੇਖਿਆ, ਇਸੇ ਲੀਡਰ ਨੇ ਚਿੱਟਾ ਧੜ-ਧੜ ਕਰਦਾ ਕੁੜਤਾ-ਪਾਜਾਮਾ ਪਾਇਆ ਹੋਇਆ ਸੀ। ਉਹਨੇ ਫੇਰ ਆਪਣੇ ਬੰਦਿਆਂ ਨੂੰ ਇਸ਼ਾਰਾ ਕੀਤਾ। ਉਹ ਜੀਪ 'ਚੋਂ ਮਿੱਟੀ ਦੇ ਤੇਲ ਦੀਆਂ ਬੋਤਲਾਂ ਕੱਢ ਲਿਆਏ ਤੇ ਉਹ ਤੇ ਸੌ-ਸੌ ਦੇ ਨੋਟ ਵੰਡਣ ਲਗ ਪਏ। ਪਰਲੋ ਆਉਣ ਵਾਲੀ ਸੀ। ਮੈਂ ਵਾਪਸ ਘਰ ਨੂੰ ਭੱਜੀ। ਰਾਹ 'ਚ ਸਭ ਨੂੰ ਖਬਰਦਾਰ ਕਰਦੀ ਆਈ।

"ਪਰ ਅਸੀਂ ਕਰ ਕੀ ਸਕਦੇ ਸਾਂ। ਚੌਹਾਂ ਪਾਸਿਉਂ ਘਿਰੇ ਹੋਏ ਸਾਂ। ਕਿਤੋਂ ਨਿਕਲ ਨਹੀਂ ਸਾਂ ਸਕਦੇ। ਜੇ ਨਿਕਲ ਵੀ ਜਾਂਦੇ ਤਾਂ ਏਸ ਭੀੜ ਦੇ ਨਹੀਂ, ਕਿਸੇ ਹੋਰ ਦੇ ਕਾਬੂ ਆ ਜਾਂਦੇ। ਲੁੱਕਣ ਦੀ ਥਾਂ ਹੀ ਕੋਈ ਨਹੀਂ ਸੀ। ਆਂਢ-ਗੁਆਂਢ ਵੀ ਸਿਖ ਸਨ। ਉਹਨਾਂ ਨੂੰ ਆਪ ਕੋਈ ਥਾਂ ਨਹੀਂ ਸੀ ਲਭ ਰਹੀ।"

ਦਿਉਲ ਚੁਪ-ਚਾਪ ਸੁਣ ਰਿਹਾ ਸੀ। ਗੁੰਮ ਸੁੰਮ। ਹੈਰਾਨ।

"ਮੈਂ ਸਾਰਿਆਂ ਨੂੰ ਅੰਦਰ ਵਾੜ ਦਿਤਾ। ਨੂੰਹਾਂ ਨੂੰ ਕਿਹਾ, ਮੰਜੀਆਂ ਹੇਠ ਵੜ ਜਾਓ। ਪੋਤਰਿਆਂ ਦੀਆਂ ਗੁੱਤਾਂ ਕਰ ਦਿਤੀਆਂ ਤੇ ਫ਼ਰਾਕਾਂ ਪੁਆ ਦਿਤੀਆਂ। ਆਪ ਆ ਕੇ ਚੁਗਾਠਾਂ 'ਤੇ ਬਹਿ ਗਈ ਤੇ ਸੁੰਨੀ ਗਲੀ ਦੇ ਸਿਰੇ ਵਲ ਵੇਖਣ ਲਗੀ।

"ਕੁਝ ਚਿਰ ਬਾਅਦ ਇਕ ਟੋਲੀ ਸਾਡੀ ਗਲੀ 'ਚ ਆਣ ਵੜੀ। ਸਾਡਾ ਘਰ ਅਧ-ਵਿਚਾਲੇ ਸੀ। ਮੈਂ ਲੁਕ ਕੇ ਵੇਖਣ ਲਗੀ। ਉਹਨਾਂ ਨੂੰ ਕਾਹਲ ਕੋਈ ਨਹੀਂ ਸੀ ਲਗਦੀ। ਉਹਨਾਂ ਪਹਿਲੇ ਘਰ ਦੇ ਮਰਦਾਂ ਨੂੰ ਬਾਹਰ ਕਢਿਆ। ਉਹਨਾਂ ਦੇ ਕੇਸ

ਕੱਟੇ। ਸਰੀਏ ਨਾਲ ਕੁੱਟਿਆ। ਫੇਰ ਗਲਾਂ 'ਚ ਟਾਇਰ ਪਾਏ, ਤੇਲ ਛਿੜਕਿਆ ਤੇ ਅੱਗ ਲਾ ਦਿਤੀ। ਕੁਰਲਾਂਦਿਆਂ ਦਾ ਤਮਾਸ਼ਾ ਵੇਖਣ ਲਗੇ। ਨਾਅਰੇ ਲਾਂਦੇ, *ਖ਼ੂਨ ਕਾ ਬਦਲਾ, ਖ਼ੂਨ ਸੇ ਲੇਂਗੇ*!

"ਤੁਸੀਂ ਪੁਲਸ ਨੂੰ ਨਾ ਸੱਦਿਆ ?" ਬੌਂਦਲੇ ਹੋਏ ਦਿਉਲ ਨੇ ਪੁਛਿਆ।

"ਮੈਂ ਦਸਿਆ ਸੀ ਨਾ ਕਾਕਾ ਤੈਨੂੰ, ਪੁਲਸ ਨੇ ਛੁੱਟੀ ਦਿਤੀ ਹੋਈ ਸੀ। ਨਾਲੇ, ਅਸੀਂ ਪੁਲਸ ਨੂੰ ਸੱਦਦੇ ਵੀ ਕਿਵੇਂ ? ਸਾਡੇ ਕੋਲ ਕਿਹੜਾ ਟੈਲੀਫ਼ੂਨ ਸੀ। ਬਾਹਰ ਜਾ ਨਹੀਂ ਸਾਂ ਸਕਦੇ..."

"ਹਨੇਰਗਰਦੀ ਏ!" ਦਿਉਲ ਬੋਲਿਆ, "ਕੋਈ ਵਾਲੀ ਵਾਰਿਸ ਨਹੀਂ। ਐਵੇਂ ਹੀ ਬੰਦਿਆਂ ਨੂੰ ਸਾੜੀ ਜਾਉ। ਇਹ ਵੀ ਕੀ ਮੁਲਕ ਹੋਇਆ ?"

ਦਿਉਲ ਦੀਆਂ ਅੱਖਾਂ ਲਾਲ ਹੋ ਗਈਆਂ।

"ਕਾਕਾ, ਓਦੋਂ ਪੁੱਛਣ ਵਾਲਾ ਕੋਈ ਨਹੀਂ ਸੀ। ਸਾਨੂੰ ਕੋਈ ਨਾ ਬਹੁੜਿਆ..."

ਮਾਤਾ ਦੀਆਂ ਅੱਖਾਂ ਭਰ ਆਈਆਂ। ਉਹਨੇ ਦੁਪੱਟੇ ਨਾਲ ਪੂੰਝੀਆਂ, ਕੁਝ ਸੰਭਲੀ ਤੇ ਬੋਲੀ,

"ਗਲੀ 'ਚ ਧੂੰਆਂ ਹੀ ਧੂੰਆਂ ਸੀ। ਸੜ੍ਹਾਂਦ ਸੀ। ਲੋਥਾਂ ਹੀ ਲੋਥਾਂ ਸਨ। ਮੈਂ ਅੱਖਾਂ ਬੰਦ ਕਰ ਲਈਆਂ। ਅੰਦਰ ਵੀ ਨਾ ਗਈ। ਕੀ ਦਸਦੀ ਜਾ ਕੇ ਅੰਦਰ। ਅਖ਼ੀਰ ਗਈ। ਕਿਹਾ, ਪਾਠ ਕਰੋ। ਸਤਿਨਾਮ! ਸਤਿਨਾਮ! ਜਪੋ। ਆਪ ਵੀ ਅੱਖਾਂ ਮੀਟ ਅਰਦਾਸਾਂ ਕਰਨ ਲਗੀ।

"ਦੁਪਹਿਰ ਹੋਣ ਲਗੀ। ਧੂੰਆਂ ਹੋਰ ਸੰਘਣਾ ਹੋ ਗਿਆ। ਸੜ੍ਹਾਂਦ ਹੋਰ ਸਾਹ-ਘੋਪਵੀਂ। ਅੱਧੀ ਗਲੀ ਸੜੀ ਪਈ ਸੀ। ਲੋਥਾਂ ਦੇ ਢੇਰ ਲਗੇ ਹੋਏ ਸਨ। ਫੇਰ ਇਕ ਅਲੋਕਾਰ ਘਟਨਾ ਹੋਈ। ਜਦੋਂ ਸਾਡੇ ਤੋਂ ਇਕ ਘਰ ਪਹਿਲਾਂ ਦੀ ਵਾਰੀ ਆਈ, ਕਸਾਈਆਂ ਦਾ ਟੋਲਾ, ਦੰਦ ਕਢਦਾ, ਬਾਹਰ ਵਲ ਨੂੰ ਟੁਰ ਪਿਆ। ਵੇਖਦਿਆਂ ਵੇਖਦਿਆਂ ਹੀ ਮੋੜ 'ਤੇ ਅਲੋਪ ਹੋ ਗਿਆ।

"ਮੈਂ ਸੋਚਿਆ, ਅਸੀਂ ਬਚ ਗਏ। ਮੈਂ ਅੰਦਰ ਖ਼ਬਰ ਕੀਤੀ। ਕਿਹਾ, ਬਾਹਰ ਆ ਜਾਉ। ਚਲੇ ਗਏ ਨੇ ਉਹ। ਅਤਬਾਰ ਨਹੀਂ ਸੀ ਆ ਰਿਹਾ।

"ਪਰ, ਕਾਕਾ, ਇਹ ਐਵੇਂ ਸੁਫ਼ਨਾਂ ਸੀ। ਥੋੜੇ ਜਿਹੇ ਚਿਰ ਦਾ। ਘੰਟੇ ਕੁ ਬਾਅਦ ਉਹ ਮੁੜ ਆਏ। ਆ ਕੇ ਕਹਿਣ ਲਗੇ, ਬੁੱਢੀਏ, ਅਸੀਂ ਲੰਚ ਕਰਨ ਗਏ ਸਾਂ। ਇਹ ਕੰਮ ਖ਼ਾਲੀ ਪੇਟ ਨਹੀਂ ਹੁੰਦਾ। ਚਲ ਹੁਣ ਤੇਰੀ ਵਾਰੀ ਏ। ਉਹਨਾਂ ਨੂੰ ਡਰ-ਭੌ ਕੋਈ ਨਹੀਂ ਸੀ। ਵਕਤ ਖੁੱਲ੍ਹਾ ਸੀ। ਅੱਗੋਂ ਕਿਸੇ ਭਿੜਨਾ ਨਹੀਂ ਸੀ। ਹਾਕਮੀ ਸੀ ਉਹਨਾਂ ਦੀ। ਜੋ ਚਾਹੁੰਦੇ, ਕਰ ਸਕਦੇ ਸਨ।

"ਮੈਂ ਅਗੇ ਹੋਈ ਤੇ ਉਹਨਾਂ ਦੇ ਲੀਡਰ ਨੂੰ ਆਖਿਆ, ਭਰਾਵਾ, ਅਸੀਂ ਬੇਕਸੂਰ ਹਾਂ। ਸਾਨੂੰ ਬਖ਼ਸ਼ ਦਿਉ। ਇੰਦਰਾ ਸਾਡੀ ਵੀ ਮਾਂ ਸੀ। ਅਸੀਂ ਉਹਨੂੰ ਹੀ ਵੋਟ ਪਾਂਦੇ ਸਾਂ।"

"ਲੀਡਰ ਜ਼ੋਰ ਦੀ ਹੱਸਿਆ । ਆਪਣੇ ਸਾਥੀਆਂ ਨੂੰ ਕਹਿਣ ਲਗਾ, ਸੁਣੋ ਭਾਈ, ਇਹ ਸਾਡੀ ਪਾਰਟੀ ਦੇ ਬੰਦੇ ਨੇ । ਇਹਨਾਂ ਦਾ ਲਿਹਾਜ਼ ਕਰਨਾ । ਗਲ 'ਚ ਟਾਇਰ ਨਾ ਪਾਣਾ । ਵੈਸੇ ਹੀ ਤੀਲੀ ਲਾ ਦੇਣਾ ।

"ਪਹਿਲੋਂ ਉਹ ਮੇਰੇ ਛੋਟੇ ਮੁੰਡੇ ਨੂੰ ਧਰੂਹ ਲਿਆਏ । ਉਹ ਵਿਚਾਰਾ ਕਹੀ ਜਾਏ, ਮੈਂ ਬੇ-ਕਸੂਰ ਹਾਂ । ਮੈਂ ਤਾਂ ਮੰਜੇ ਬੁਣਦਾ ਹਾਂ, ਹੋਰ ਕੁਝ ਨਹੀਂ ਕਰਦਾ । ਕੱਸਾਈਆਂ 'ਚੋਂ ਇਕ ਨੇ ਪੁਛਿਆ, ਸਿੱਖ ਤੇ ਹੈ ਨਾ ? ਉਹਨੇ ਕਿਹਾ, ਸਿੱਖ ਤਾ ਹਾਂ । ਬਸ ਤੇਰਾ ਇਹੀਉ ਕਸੂਰ ਏ, ਅੱਗੋਂ ਜਵਾਬ ਮਿਲਿਆ । ਇਹ ਕਹਿ ਉਹਨਾਂ ਮੇਰੇ ਪੁੱਤਰ ਦੇ ਢਿੱਡ 'ਚ ਛੁਰਾ ਘੋਪ ਦਿਤਾ । ਇਕ ਹੋਰ ਆਇਆ ਤੇ ਉਹਨੇ ਉਹਦੀ ਪੱਗ ਪਰ੍ਹਾਂ ਵਗਾਈ । ਇਕ ਹੋਰ ਨੇ ਆ ਕੇ ਉਹਦੇ ਕੇਸ ਕੱਟ ਦਿਤੇ । ਤੇ ਇਕ ਹੋਰ ਨੇ ਆ ਕੇ ਉਹਨੂੰ ਅੱਗ ਲਾ ਦਿਤੀ । ਮੇਰਾ ਮੁੰਡਾ ਕੁਰਲਾ ਉਠਿਆ । ਮੈਂ ਅਗੇ ਹੋਈ, ਉਹਨਾਂ ਮੈਨੂੰ ਧੱਕਾ ਮਾਰ ਪਿਛਾਂਹ ਸੁੱਟ ਦਿਤਾ । ਮੈਂ ਫੇਰ ਅਗਾਂਹ ਹੋਈ । ਮੈਨੂੰ ਫੇਰ ਧੱਕਾ ਦਿਤਾ ਗਿਆ । ਮੇਰਾ ਮੁੰਡਾ ਬਾਹਵਾਂ ਉਲਾਰ ਚੀਕਾਂ ਮਾਰਦਾ ਢੇਰ ਹੋ ਗਿਆ । ਉਹਨੂੰ ਕੋਈ ਨਾ ਬਹੁੜਿਆ । ਅਸੀਂ, ਉਹਦੇ ਆਪਣੇ ਵੀ ਕੋਲ ਖੜੇ ਰਹਿ ਗਏ..."

ਮਾਤਾ ਦੀਆਂ ਅੱਖਾਂ ਛਲਕ ਪਈਆਂ । ਉਹ ਕੁਝ ਉਚੀ ਆਵਾਜ਼ 'ਚ ਬੋਲੀ,

"ਸਚੀ, ਜੇ ਓਦੋਂ ਮੇਰੇ ਹੱਥ 'ਚ ਬੰਦੂਕ ਹੁੰਦੀ, ਮੈਂ ਸਭ ਨੂੰ ਭੁੰਨ ਦੇਂਦੀ । ਪਿਛੋਂ ਭਾਵੇਂ ਫਾਹੇ ਲਗ ਜਾਂਦੀ..."

ਮਾਤਾ ਦੇ ਅੱਥਰੂ ਪਰਲ-ਪਰਲ ਵਹਿ ਰਹੇ ਸਨ । ਅਖ਼ੀਰ ਉਹ ਉਹਨੇ ਦੁਪੱਟੇ ਦੇ ਪੱਲੇ ਨਾਲ ਡੱਕੇ ।

"ਪਰ, ਕਾਕਾ, ਇਹ ਤਾ ਅਜੇ ਸ਼ੁਰੂ ਸੀ", ਉਹ ਫੇਰ ਦੱਸਣ ਲਗੀ, "ਹੁਣ ਮੇਰੇ ਵਡੇ ਮੁੰਡੇ ਦੀ ਵਾਰੀ ਸੀ । ਮੈਂ ਉਹਦੇ ਅਗੇ ਜਾ ਖਲੋਤੀ । ਮੈਨੂੰ ਉਹਨਾਂ ਫੇਰ ਧੱਕਾ ਮਾਰ ਪਰ੍ਹਾਂ ਸੁੱਟ ਦਿਤਾ । ਮੇਰੇ ਏਸ ਮੁੰਡੇ ਨੇ ਕੋਈ ਅਰਜ਼ੋਈ ਨਾ ਕੀਤੀ । ਨਾ ਹੀ ਆਪਣੀ ਬੇ-ਕਸੂਰੀ ਦਾ ਵਾਸਤਾ ਪਾਇਆ । ਨਾ ਹੀ ਦੁਹਾਈ ਪਾਈ । ਉਹਨੇ ਵੇਖ ਲਿਆ ਸੀ, ਉਹਦੇ ਛੋਟੇ ਭਰਾ ਨਾਲ ਕੀ ਬੀਤੀ ਸੀ । ਉਹਨੇ ਚੁਪ ਕਰਕੇ ਛੁਰਾ ਮਰਵਾ ਲਿਆ । ਕੇਸ ਕਟਵਾ ਲਏ । ਉਹਨੇ ਕਿਹਾ, ਕਸਾਈਓ ਤੇਲ ਮੈਨੂੰ ਫੜਾਉ । ਮੈਂ ਆਪੇ ਛਿੜਕ ਲੈਨਾਂ । ਉਹ ਅਗੋਂ ਠੱਠਾ ਕਰਨ ਲਗੇ, ਨਾ ਭਾਈ, ਇਹ ਔਖਾ ਕੰਮ ਸਾਨੂੰ ਹੀ ਕਰ ਲੈਣ ਦੇ । ਚਲ ਤੀਲੀ ਤੂੰ ਆਪ ਲਾ ਲਈਂ । ਫੜਾ ਭਾਈ ਇਹਨੂੰ ਡੱਬੀ । ਇੰਜ ਹੀ ਹੋਇਆ । ਉਹਨਾਂ ਮੇਰੇ ਦੂਜੇ ਮੁੰਡੇ ਨੂੰ ਵੀ ਸਾੜ੍ਹ ਦਿਤਾ । ਉਹਨੇ ਸਿਰਫ਼ ਇਕੋ ਚੀਕ ਮਾਰੀ । ਬੜੀ ਲੰਮੀ । ਮੇਰੇ ਕਾਲਜੇ 'ਚ ਛੁਰੀ ਵਾਂਗ ਲਹਿ ਗਈ । ਅਜੇ ਤਕ ਓਥੇ ਹੀ ਖੁੱਬੀ ਹੋਈ ਏ...।"

ਉਹਨੇ ਭਰੀਆਂ ਅੱਖਾਂ ਨਾਲ ਦਿਉਲ ਵਲ ਵੇਖਿਆ । ਉਸ ਨਜ਼ਰ ਨੀਵੀਂ ਪਾ ਲਈ ।

"ਹੁਣ ਮੇਰੇ ਕੰਤ ਦੀ ਵਾਰੀ ਸੀ," ਉਹ ਅਗੇ ਚੱਲੀ, "ਉਹ ਆਪੇ ਹੀ ਬਾਹਰ ਆ ਗਿਆ । ਉਹਨੇ ਹੱਥ ਉਪਰ ਚੁੱਕ ਦਿਤੇ । ਕਿਹਾ, ਕਰ ਲੌ ਜੋ ਕਰਨਾ ਜੇ । ਉਹਦਾ ਵੀ ਉਹਨਾਂ ਉਹੀਉ ਹਾਲ ਕੀਤਾ । ਉਹ ਵੀ ਆਪਣੇ ਪੁੱਤਰਾਂ ਨਾਲ ਓਥੇ ਹੀ ਢੇਰ ਹੋ ਗਿਆ । ਸੜਦਾ, ਭੁਜਦਾ, ਧੁਖਦਾ ।"

ਮਾਤਾ ਨੇ ਅੱਥਰੂਆਂ ਦਾ ਇਕ ਹੋਰ ਰੇਲਾ ਪੱਲੇ ਨਾਲ ਠਲਿਆ। ਦਿਉਲ ਨੇ ਮਾੜਾ ਜਿਹਾ ਉਪਰ ਵੇਖਿਆ ਤੇ ਫੇਰ ਨੀਵੀਂ ਪਾ ਲਈ। ਮਾਤਾ ਨੇ ਮੇਜ਼ ਤੋਂ ਪਾਣੀ ਦਾ ਗਲਾਸ ਚੁਕਿਆ ਤੇ ਇਕ ਘੁੱਟ ਭਰਿਆ। ਫੇਰ ਬੋਲੀ,

"ਕਾਕਾ, ਅਜੇ ਗੱਲ ਮੁੱਕੀ ਨਹੀਂ। ਕਸਾਈ ਅਗੇ ਨਾ ਟੁਰੇ। ਟੋਲੇ ਦੇ ਸਰਗ਼ਨੇ ਨੇ ਮੈਨੂੰ ਪੁਛਿਆ,

"ਬੁੱਢੀਏ, ਇਹਨਾਂ ਦਾ ਕੋਈ ਬਾਲ ਬੱਚਾ ਨਹੀਂ ? ਮੈਂ ਕਿਹਾ, ਦੋ ਬਾਲੜੀਆਂ ਨੇ। ਬਾਲੜੀਆਂ ! ਚਲੋ ਵੇਖੀਏ ਤਾਂ ਸਹੀ। ਬਾਹਰ ਲਿਆ ਉਹਨਾਂ ਨੂੰ। ਉਹਨਾਂ 'ਚੋਂ ਇਕ ਆਪ ਹੀ ਅੰਦਰ ਜਾ ਵੜਿਆ ਤੇ ਬਚਿਆਂ ਨੂੰ ਬਾਹਰ ਧਰੂਹ ਲਿਆਇਆ ਤੇ ਫਰਾਕਾਂ ਚੁਕ ਕੇ ਵਿਖਾਣ ਲਗਾ। ਠਹਾਕਾ ਮਾਰ ਕੇ ਕਹਿਣ ਲਗਾ, ਭਾਈ ਮੁੰਡੇ ਜੇ। ਵਡੇ ਹੋ ਕੇ ਡੰਗ ਮਾਰਨਗੇ। ਉਹਨਾਂ ਨੂੰ ਉਹਨਾਂ ਦੂਰ ਬਲਦੀਆਂ ਲੋਥਾਂ ਉਤੇ ਸੁਟ ਦਿਤਾ। ਮੈਂ ਦੁਹਾਈ ਪਾਉਂਦੀ ਰਹਿ ਗਈ..."

ਮਾਤਾ ਦੀਆਂ ਅੱਖਾਂ ਫੇਰ ਵਹਿ ਟੁਰੀਆਂ।

"ਸਾਡਾ ਪਿੱਛਾ ਉਹਨਾਂ ਫੇਰ ਵੀ ਨਾ ਛਡਿਆ। ਸਰਗ਼ਨੇ ਨੇ ਮੈਨੂੰ ਧੌਣੋਂ ਫੜ ਲਿਆ ਤੇ ਪੁਛਿਆ, ਬੁੱਢੀਏ, ਇਹਨਾਂ ਕੁੜੀਆਂ ਵਰਗੇ ਮੁੰਡਿਆਂ ਦੀਆਂ ਮਾਵਾਂ ਕਿੱਥੇ ਲੁਕਾਈਆਂ ਹੋਈਆਂ ਨੀ ? ਮੇਰਾ ਜਵਾਬ ਉਡੀਕੇ ਬਿਨਾਂ ਉਹ ਅੰਦਰ ਵੜ ਗਏ। ਮੰਜੀਉਂ ਹੇਠੋਂ ਮੇਰੀਆਂ ਨੂੰਹਾਂ ਨੂੰ ਖਿੱਚ ਲਿਆਏ। ਸਹਿਮੀਆਂ ਹੋਈਆਂ ਸਨ ਵਿਚਾਰੀਆਂ। ਸਰਗ਼ਨੇ ਨੇ ਕਿਹਾ, ਭਾਈ ਜਿਹਨੂੰ ਜਿਹੜੀ ਚਾਹੀਦੀ ਏ, ਲੈ ਜਾਏ। ਮਾਰਨਾ ਨਹੀਂ। ਸਾੜਨਾ ਨਹੀਂ। ਲਿਹਾਜ਼ ਕਰਨਾ। ਔਰਤਾਂ ਨੇ।"

"ਉਹਨੇ ਮੇਰੇ ਸਾਹਮਣੇ ਮੇਰੀਆਂ ਨੂੰਹਾਂ ਨਾਲ ਮੂੰਹ ਕਾਲਾ ਕੀਤਾ। ਚੰਗਾ ਹੁੰਦਾ ਜੇ ਮੈਂ ਅੰਨ੍ਹੀ ਹੋ ਜਾਂਦੀ..."

ਮਾਤਾ ਅੱਖਾਂ 'ਤੇ ਦੁਪੱਟਾ ਰਖ ਗੜੂੰਦ ਗਈ। ਇੰਜ ਜਿਵੇਂ ਕਿਸੇ ਖੂਹੀ 'ਚ ਲਹਿ ਗਈ ਹੋਵੇ। ਕੁਝ ਚਿਰ ਬਾਅਦ ਉਹਨੇ ਅੱਖਾਂ ਤੋਂ ਦੁਪੱਟਾ ਚੁਕਿਆ। ਅੱਖਾਂ ਸੁਕਾਈਆਂ ਤੇ ਕਹਿਣ ਲਗੀ,

"ਸੱਚਾ ਪਾਤਸ਼ਾਹ ਇਹ ਦਿਨ ਕਿਸੇ ਨੂੰ ਨਾ ਵਿਖਾਏ। ਇਹ ਦਿਨ ਤੇ ਮੈਂ ਆਪਣੀਆਂ ਕਈ ਜੂਨਾਂ ਨਹੀਂ ਭੁੱਲਣ ਲਗੀ...ਫੇਰ, ਕਾਕਾ, ਮੈਂ ਸਾਰੀ ਰਾਤ ਰੋਂਦੀ ਰਹੀ। ਅਗਲੇ ਦਿਨ ਵੀ। ਸਾਰੀ ਗਲੀ 'ਚ ਇਹੋ ਕੁਝ ਹੁੰਦਾ ਰਿਹਾ। ਕਿਸੇ ਸਾਡੀ ਸਾਰ ਨਾ ਲਈ ਆ ਕੇ। ਫੇਰ ਇਕਦਮ ਓਥੇ ਸੁੰਨ ਵਰਤ ਗਈ, ਜਿਹੋ ਜਿਹੀ ਮਸਾਣਾਂ 'ਚ ਹੁੰਦੀ ਏ। ਸਾਡੀ ਗਲੀ ਵੀ ਤਾਂ ਮਸਾਣ ਹੀ ਸੀ। ਉਸ ਤੋਂ ਵੀ ਵਧ। ਕਿਹੜੇ ਮਸਾਣ 'ਚ ਇਕੋ ਵੇਲੇ ਤਿੰਨ ਸੌ ਚਿਤ੍ਹਾਵਾਂ ਬਲ ਰਹੀਆਂ ਹੋਣਗੀਆਂ !

"ਕਿਸੇ ਵੇਲੇ, ਚਾਣਚੱਕ, ਰੋਂਦੀ ਰੋਂਦੀ ਦੇ ਮੇਰੇ ਹੱਥ ਇਹ ਗੁਟਕਾ ਆ ਗਿਆ", ਮਾਤਾ ਦੀ ਨਿਗਾਹ ਮੇਜ਼ 'ਤੇ ਪਏ ਗੁਟਕੇ ਵਲ ਗਈ, "ਮੈਂ ਪਾਠ ਕਰਨ ਲਗ ਪਈ। ਮੇਰਾ ਅੰਦਰ ਠਹਿਰਿਆ। ਹੌਸਲਾ ਹੋਇਆ। ਸਾਹਸ ਮਿਲਿਆ। ਮੈਨੂੰ ਲਗਾ, ਮੈਂ ਜਿਉਂਦੀ ਰਹਿ ਗਈ ਹਾਂ। ਮੈਨੂੰ, ਜੋ ਕੁਝ ਹੋਇਐ, ਉਹਦਾ ਬਦਲਾ ਲੈਣਾ ਚਾਹੀਦੈ। ਕਿਵੇਂ ? ਮੈਨੂੰ ਪਤਾ ਨਹੀਂ

ਸੀ। ਪਰ ਬਦਲਾ ਮੈਂ ਜ਼ਰੂਰ ਲੈਣਾ ਸੀ। ਮੈਂ ਧਾਰ ਲਿਆ, ਮੈਂ ਜੀਵਾਂਗੀ, ਭਾਵੇਂ ਮੇਰੇ ਜੀਣ ਦਾ ਹੱਜ ਕੋਈ ਨਹੀਂ। ਮੈਂ ਜੀਵਾਂਗੀ। ਆਪਣੇ ਪਰਵਾਰ ਦੇ ਕਾਤਲਾਂ ਤੋਂ ਬਦਲਾ ਲਵਾਂਗੀ..."

"ਕਿੰਨਾ ਚਿਰ ਇਹ ਸੁੰਨ ਵਰਤੀ ਰਹੀ ?" ਦਿਉਲ ਨੇ ਪੁਛਿਆ।

"ਦੋ ਦਿਨ। ਫੇਰ ਬਾਹਰਲੇ ਲੋਕ ਪਹੁੰਚਣੇ ਸ਼ੁਰੂ ਹੋ ਗਏ। ਲੋਥਾਂ ਟਰੱਕਾਂ 'ਚ ਲੱਦੀਆਂ ਜਾਣ ਲਗੀਆਂ। ਸੜਕਾਂ ਸਾਫ਼ ਹੋਣ ਲਗੀਆਂ। ਫ਼ੌਜ ਵੀ ਗੇੜਾ ਕੱਢ ਗਈ। ਅਖ਼ਬਾਰਾਂ ਤੇ ਟੀਵੀ ਵਾਲੇ ਵੀ ਪਹੁੰਚ ਗਏ। ਤਰ੍ਹਾਂ ਤਰ੍ਹਾਂ ਦੀਆਂ ਸੰਸਥਾਵਾਂ ਦੇ ਲੋਕ ਵੀ। ਸਭ ਕੁਝ ਪੁੱਛਣ ਲਗੇ। ਅਸੀਂ ਸਭ ਕੁਝ ਦਸਿਆ। ਫੇਰ ਬੜਾ ਰੌਲਾ ਪਿਆ। ਸਾਰਾ ਦੇਸ ਤੱਰਾਹ ਤੱਰਾਹ ਕਰ ਉਠਿਆ। ਪਹਿਲੋਂ ਕਿਸੇ ਨੇ ਇੰਜ ਹੁੰਦਾ ਨਾ ਕਦੀ ਸੁਣਿਆ ਸੀ, ਤੇ ਨਾ ਵੇਖਿਆ ਸੀ। ਆਪਣੇ ਵਕੀਲ ਸਾਹਿਬ ਨਾਲ ਮੇਰਾ ਮੇਲ ਵੀ ਓਦੋਂ ਹੋਇਆ। ਓਦੋਂ ਅਜੇ ਉਹ ਜਵਾਨ ਹੁੰਦੇ ਸਨ। ਨਵੇਂ ਨਵੇਂ ਵਕੀਲ ਬਣੇ ਸਨ ਤੇ ਚੰਡੀਗੜ੍ਹੋਂ ਦਿੱਲੀ ਕੰਮ ਕਰਨ ਆਏ ਸਨ। ਅਜੇ ਉਹਨਾਂ ਦੇ ਪੱਕੇ ਪੈਰ ਵੀ ਨਹੀਂ ਸਨ ਲਗੇ। ਦਾੜ੍ਹੀ ਅੱਜ ਵਾਂਗ ਚਿੱਟੀ ਨਹੀਂ ਸੀ ਹੁੰਦੀ ਓਦੋਂ ਉਹਨਾਂ ਦੀ। ਉਹਨਾਂ ਮੈਨੂੰ ਕਿਹਾ, ਮਾਤਾ ਜੀ, ਮੈਂ ਤੁਹਾਡੇ ਪਤੀ, ਤੁਹਾਡੇ ਪੁੱਤਰ, ਤੁਹਾਡੇ ਪੋਤਰੇ ਵਾਪਸ ਤਾਂ ਨਹੀਂ ਲਿਆ ਸਕਦਾ, ਪਰ ਮੈਂ ਤੁਹਾਨੂੰ ਇਨਸਾਫ਼ ਜ਼ਰੂਰ ਦੁਆਵਾਂਗਾ। ਮੈਂ ਉਹਨਾਂ ਨਾਲ ਟੁਰ ਪਈ। ਉਹਨਾਂ ਨਾਲ ਇਕ ਹੋਰ ਵਕੀਲ ਬੀਬੀ ਵੀ ਸੀ। ਉਹਨੇ ਵੀ ਆਪਣਾ ਲਕਸ਼ ਇਹੋ ਰਖਿਆ ਹੋਇਆ ਸੀ। ਪੰਝੀ ਵਰ੍ਹਿਆਂ ਤੋਂ ਅਸੀਂ ਕੇਸ ਲੜ ਰਹੇ ਹਾਂ। ਕੁਝ ਛੋਟਿਆਂ ਮੋਟਿਆਂ ਨੂੰ ਤਾਂ ਸਜਾਵਾਂ ਹੋ ਚੁਕੀਆਂ ਨੇ, ਪਰ ਉਹਨਾਂ ਦਾ ਸਰਗਨਾ ਅਜੇ ਵੀ ਚਿੱਟੇ, ਕਲਫ਼-ਲਗੇ ਕੁੜਤੇ ਪਾਜਾਮੇ ਪਾਈ ਘੁੰਮਦਾ ਫਿਰਦੈ। ਉਹਨੂੰ ਵੀ ਸਜ਼ਾ ਹੋਵੇ ਤਾਂ ਮੈਂ ਵੀ ਜਾਵਾਂ। ਸਚ ਪੁੱਛੇਂ, ਕਾਕਾ, ਹੁਣ ਤਾਂ ਜਿਊਣ ਨੂੰ ਦਿਲ ਨਹੀਂ ਕਰਦਾ। ਪਰ ਜਿੰਨਾ ਚਿਰ ਉਹ ਕਾਤਿਲ ਸਲਾਮਤ ਏ, ਮੈਂ ਨਹੀਂ ਮਰਨਾ। ਭਾਵੇਂ ਲੰਙਾਵਾਂ। ਭਾਵੇਂ ਮੇਰੇ ਗੋਡੇ ਦੁਖਣ। ਭਾਵੇਂ ਭੁੱਖੀ ਰਹਾਂ..."

ਉਹਦੀ ਆਵਾਜ਼ ਭਰੜਾ ਗਈ।

ਦਿਉਲ ਨੇ ਸਿਰ ਚੁਕਿਆ। ਉਹਦੀਆਂ ਅੱਖਾਂ 'ਚ ਵੀ ਅੱਥਰੂ ਸਨ। ਉਹ ਬੋਲਿਆ,

"ਮਾਤਾ ਜੀ, ਬੜਾ ਜ਼ੁਲਮ ਹੋਇਐ। ਮੈਂ ਸੁਣਿਆਂ ਤਾਂ ਸੀ, ਪਰ ਕਿਆਸ ਨਹੀਂ ਸਾਂ ਕਰ ਸਕਦਾ ਕਿ ਇੰਜ ਹੋਇਆ ਹੋਵੇਗਾ। ਤਾਰੀਖ਼ 'ਚ ਕੁਝ ਸਦੀਆਂ ਪਹਿਲਾ ਇੰਜ ਹੋਇਆ ਕਰਦਾ ਸੀ। ਮੈਂ ਸੋਚ ਵੀ ਨਹੀਂ ਸਾਂ ਸਕਦਾ ਕਿ ਅੱਜ ਵੀ, ਸਾਡੇ ਜਿਹੇ ਦੇਸ ਦੀ ਰਾਜਧਾਨੀ 'ਚ, ਇੰਜ ਹੋ ਸਕਦਾ ਸੀ। ਤੁਸੀਂ ਤਾਂ ਲਹੂ ਦੇ ਦਰਿਆ 'ਚੋਂ ਲੰਘੇ ਹੋ। ਗ਼ੋਤੇ ਖਾਧੇ ਨੇ ਤੁਸੀਂ ਉਹਦੇ 'ਚ। ਫੇਰ ਵੀ ਤੁਸੀਂ ਇਹ ਸਾਰਾ ਕੁਝ ਮੈਨੂੰ ਏਸ ਤਰ੍ਹਾਂ ਦਸ ਸਕੇ ਹੋ। ਮੇਰਾ ਸਿਰ ਝੁਕਦੈ ਤੁਹਾਡੇ ਅਗੇ। ਤੁਸੀਂ ਬੜੇ ਬਹਾਦਰ ਹੋ। ਏਨਾ ਕੁਝ ਵੇਖ ਕੇ, ਏਨਾ ਕੁਝ ਸਹਿ ਕੇ, ਜਿਊਂਦੇ ਹੋ।"

"ਮੈਂ, ਕਾਕਾ, ਕਿੱਥੋਂ ਦੀ ਬਹਾਦਰ। ਬਹਾਦਰ ਤਾ ਉਹ ਨੇ, ਜਿਹੜੇ ਬੇ-ਕਸੂਰੇ, ਨਿਹੱਥੇ, ਨਿਆਸਰੇ, ਚੁਪ-ਚਾਪ ਲੰਬੂ ਲੁਆ ਗਏ, ਸਿਰਫ ਏਸ ਕਰਕੇ ਕਿ ਉਹ ਸਿੱਖ ਸਨ..."

#

"ਮਾਤਾ ਜੀ, ਤੁਹਾਡੇ ਪਰਵਾਰ ਨੂੰ ਮਾਰਨ ਵਾਲੇ ਕੌਣ ਸਨ ? ਹਿੰਦੂ ਸਨ ?" ਦਿਉਲ ਨੇ ਪੁਛਿਆ।

"ਹਿੰਦੂ ਵੀ ਸਨ। ਮੁਸਲਮਾਨ ਵੀ। ਸਾਡੇ ਨੇੜੇ-ਤੇੜੇ ਹੀ ਰਹਿੰਦੇ ਸਨ। ਸਾਡੇ ਵਾਂਗ ਹੀ ਗਰੀਬੜੇ। ਭੁੱਖੇ ਨੰਗੇ। ਚੋਰ ਉਚੱਕੇ। ਵਿਹਲੜ। ਸ਼ਰਾਬਾਂ ਕੱਢਣ ਵਾਲੇ। ਏਸੇ ਤਰ੍ਹਾਂ ਦੇ ਹੀ ਲੋਕ ਸਨ, ਜਿਹੜੇ ਕੋਈ ਢੰਗ ਦਾ ਕੰਮ ਕਰਕੇ ਖੁਸ਼ ਨਹੀਂ ਸਨ। ਲੰਡੀ ਬੁੱਚੀ ਸਨ..."

"ਇਹ ਕੀ ਹੁੰਦੀ ਏ ?" ਦਿਉਲ ਨੂੰ ਸਮਝ ਨਾ ਪਈ। "ਬੜੀ ਗੂਹੜ ਪੰਜਾਬੀ ਬੋਲਦੇ ਹੋ।"

"ਦਿੱਲੀ ਰਹਿ ਕੇ ਸਿੱਖ ਗਈ ਹਾਂ। ਧੱਕੇ ਖਾ ਕੇ। ਪਹਿਲੋਂ ਤਾਂ ਨਹੀ ਸੀ ਆਉਂਦੀ। ਅੱਧੀ ਹਿੰਦੀ ਬੋਲਦੀ ਸਾਂ। ਲੰਡੀ ਬੁੱਚੀ ਦਾ ਮਤਲਬ ਏ, ਸੜਕ ਸਵਾਰ ਕਿਸਮ ਦੇ ਲੋਕ। ਝੁੱਗੀਆਂ ਝੌਂਪੜੀਆਂ 'ਚ ਰਹਿਣ ਵਾਲੇ...ਬੇਕਸਬ, ਬੇਦੀਨੇ...ਖ਼ੈਰ ਜਾਂਦੀ ਵਾਰੀ ਇਹ ਲੰਡੀ ਬੁੱਚੀ ਸਾਡੇ ਪੁਰਾਣੇ ਸਾਈਕਲ ਤੇ ਪੁਰਾਣੀਆਂ ਸਿਲਾਈ-ਮਸ਼ੀਨਾਂ ਵੀ ਚੁਕ ਕੇ ਲੈ ਗਈ। ਸ਼ਾਹਦਰੇ ਵਾਲੀ ਦੁਕਾਨ ਦੀਆਂ ਸੀਤੀਆਂ, ਅਣ-ਸੀਤੀਆਂ ਫ਼ਰਾਕਾਂ ਵੀ..."

"ਚੋਰ ਉਚੱਕੇ ਹੀ ਸਨ ਉਹ। ਕਾਤਿਲ ਵੀ।"

"ਪਰ, ਕਾਕਾ, ਇਹ ਸਾਰਾ ਕੁਝ ਅਸੀਂ ਕੱਲਿਆਂ ਨਾ ਭੁਗਤਿਆ। ਜੋ ਸਾਡੇ ਨਾਲ ਹੋਇਆ, ਉਹੀਉ ਕੁਝ ਹੋਰਨਾਂ ਸਿੱਖਾਂ ਨਾਲ ਵੀ ਹੋਇਆ। ਸਾਡੀ ਗਲੀ 'ਚ ਵੀ ਤੇ ਸਾਡੇ ਵਰਗੀਆਂ ਹੋਰਨਾਂ ਕਲੋਨੀਆਂ 'ਚ ਵੀ। ਠੀਕ ਕਲੋਨੀਆਂ 'ਚ ਇੰਜ ਨਹੀਂ ਸੀ ਹੋਇਆ। ਓਥੇ ਹਿੰਦੂ ਗਵਾਂਢੀਆਂ ਨੇ ਸਿੱਖਾਂ ਦੀ ਰਖਿਆ ਕੀਤੀ। ਓਥੇ ਸਿੱਖਾਂ ਦੀਆਂ ਦੁਕਾਨਾਂ ਜ਼ਰੂਰ ਲੁੱਟੀਆਂ ਗਈਆਂ। ਏਸੇ ਲੰਡੀ ਬੁਚੀ ਨੇ ਲੁੱਟੀਆਂ। ਉਹਨੀਂ ਦਿਨੀਂ ਲੁਟ ਦਾ ਟੀਵੀ ਫੁਟਪਾਥਾਂ 'ਤੇ ਪੰਜ ਸੌ ਰੁਪਏ ਦਾ ਵਿਕਦਾ ਸੀ। ਗੁਰਦਵਾਰਿਆਂ 'ਤੇ ਹਮਲੇ ਵੀ ਹੋਏ। ਜਿਹੜੇ ਸਿੱਖ ਗੱਡੀਆਂ 'ਚ ਸਫ਼ਰ ਕਰ ਰਹੇ ਸਨ, ਉਹ ਕਢ-ਕਢ ਮਾਰੇ ਗਏ। ਪਰ ਮਾਰਨ ਮਰਵਾਣ ਵਾਲੇ ਇਹੋ ਲੋਕ ਸਨ। ਇਲਾਕੇ ਦੇ ਚਿੱਟ ਕਪੜੀਏ ਕਾਂਗਰਸੀ ਲੀਡਰ, ਸੁੱਤੀ ਪਈ ਪੁਲਸ ਤੇ ਇਹੋ ਭੂਤਰੀ ਹੋਈ ਲੰਡੀ ਬੁੱਚੀ। ਉਹਦੇ 'ਚ ਹਿੰਦੂ ਵੀ ਸਨ, ਮੁਸਲਮਾਨ ਵੀ ਤੇ ਈਸਾਈ ਵੀ। ਆਂਢ ਗੁਆਂਢ ਤਾਂ ਮੈਂ ਵੇਖਿਆ ਹੀ ਸੀ। ਬਾਕੀ ਮੈਨੂੰ ਮੇਰੇ ਵਰਗਿਆਂ ਨੇ ਦਸਿਆ ਤੇ ਸਾਡੇ ਵਕੀਲ ਸਾਹਿਬ ਨੇ। ਉਹਨਾਂ ਨੂੰ ਸਾਰੀਆਂ ਖ਼ਬਰਾਂ ਸਨ।"

"ਮਾਤਾ ਜੀ, ਹੋਰਨਾਂ ਦਾ ਵੀ ਕੁਝ ਦੱਸੋ। ਮੈਂ ਵੀ ਉਹ ਪੀੜ ਭੋਗ ਲਵਾਂ, ਜਿਹੜੀ ਤੁਸੀਂ ਭੋਗੀ ਏ। ਸਰੀਰ ਉਤੇ ਨਾ ਸਹੀ, ਦਿਲ ਦਿਮਾਗ਼ ਉਤੇ ਹੀ ਸਹੀ।"

"ਲੈ ਸੁਣ। ਪਰ ਮੇਰੀ ਗੱਡੀ ਦਾ ਖਿਆਲ ਰੱਖੀਂ। ਗੱਲਾਂ 'ਚ ਉਹ ਹੀ ਨਾ ਨਿਕਲ ਜਾਏ।"

"ਗੱਡੀ ਦੀ ਚਿੰਤਾ ਨਾ ਕਰੋ ਤੁਸੀਂ। ਉਹਨੂੰ ਨਹੀਂ ਨਿਕਲਣ ਦਿਆਂਗੇ। ਮੈਂ ਤੁਹਾਨੂੰ ਆਪ ਚੜ੍ਹਾ ਕੇ ਆਵਾਂਗਾ। ਚਾਹੋ ਤਾਂ ਜਵੰਦ ਸਿੰਘ ਨੂੰ ਕਹਿਨਾਂ, ਤੁਹਾਨੂੰ ਦਿੱਲੀ ਛਡ ਆਵੇ ਤੇ ਤੋੜ ਤੁਹਾਡੇ ਬੂਹੇ ਅਗੇ ਲਾਹ ਆਵੇ।"

"ਨਹੀਂ ਕਾਕਾ, ਇਹਦੀ ਲੋੜ ਨਹੀਂ। ਸੁਣ ਫੇਰ...ਸਾਡੀ ਹੀ ਕਲੋਨੀ 'ਚ ਇਕ ਹੋਰ ਬੀਬੀ ਸੀ। ਭਾਗੀ ਕੌਰ। ਮੇਰੇ ਜਿੱਡੀ ਹੀ ਸੀ। ਉਹਦਾ ਘਰਵਾਲਾ ਲੱਛੂ ਸਿੰਘ ਰੇਲਵੇ ਸਟੇਸ਼ਨ 'ਤੇ ਕੁਲੀ ਸੀ। ਕਸਾਈਆਂ ਦਾ ਜਿਹੜਾ ਟੋਲਾ ਭਾਗੀ ਕੌਰ ਦੇ ਘਰ ਪਹੁੰਚਿਆ, ਉਹਨੇ ਦੂਸ਼ਨ ਲਾਇਆ ਕਿ ਉਹਨੇ ਇੰਦਰਾ ਦੇ ਮਰਨ 'ਤੇ ਲੱਡੂ ਵੰਡੇ ਨੇ..."

"ਇਹ ਚੰਗਾ ਬਹਾਨਾ ਲਭਿਆ ਉਹਨਾਂ!"

"ਓਦੋਂ ਇਹ ਬੜੀ ਥਾਂ ਕਿਹਾ ਗਿਆ। ਸਾਰੇ ਇਹ ਇਕੋ ਥਾਉਂ ਪੜ੍ਹ ਕੇ ਆਏ ਸਨ। ਸਾਡੇ ਵਕੀਲ ਸਾਹਿਬ ਕਹਿੰਦੇ ਸਨ, ਲੱਡੂ ਵੰਡਣ ਦੀ ਗੱਲ ਕਾਨਪੁਰ ਵੀ ਹੋਈ ਤੇ ਹੋਰਨਾਂ ਸ਼ਹਿਰੀਂ ਵੀ। ਪਤਾ ਨਹੀਂ, ਇਹ ਲੱਡੂ ਕਿਹੜੇ ਹਲਵਾਈ ਨੇ ਬਣਾਏ ਸਨ। ਭਾਗੀ ਕੌਰ ਕਹਿਣ ਲਗੀ, ਵੀਰਾ, ਅਸੀਂ ਤਾਂ ਨਾ ਲੱਡੂ ਖ਼ਰੀਦਣ ਜੋਗੇ ਹਾਂ ਤੇ ਨਾ ਵੰਡਣ ਜੋਗੇ। ਪਰ ਉਹ ਨਾ ਮੰਨੇ। ਕਹਿੰਦੇ, ਤੁਹਾਨੂੰ ਇਹਦੀ ਸਜ਼ਾ ਦਿਤੀ ਜਾਵੇਗੀ।

"ਏਸ ਬੀਬੀ ਦੇ ਪਰਵਾਰ ਦੇ ਬੜੇ ਜੀਅ ਮਾਰ ਤੇ ਸਾੜ ਦਿਤੇ ਗਏ। ਸਭਨਾਂ ਔਰਤਾਂ ਨਾਲ ਖੇਹ ਖਾਧੀ ਗਈ। ਉਹਦੇ ਭਰਾ ਨੈਣ ਸਿੰਘ ਨੂੰ ਉਹਨਾਂ ਟੀਵੀ ਦੇ ਖ਼ਾਲੀ ਡੱਬੇ 'ਚ ਪਾਇਆ ਤੇ ਛੁਰੇ ਮਾਰ-ਮਾਰ ਕੋਹ ਦਿਤਾ। ਉਹਦੇ ਦੂਜੇ ਭਰਾ ਜਗਦੀਸ਼ ਸਿੰਘ ਨੂੰ ਉਹਨਾਂ ਗਲ 'ਚ ਟਾਇਰ ਪਾ ਕੇ ਸਾੜਿਆ। ਉਹਦਾ ਘਰ ਵਾਲਾ ਸਟੇਸ਼ਨੋਂ ਵਾਪਸ ਆ ਰਿਹਾ ਸੀ। ਅਜੇ ਉਹਦੇ ਗਲ ਕੁਲੀਆਂ ਵਾਲੀ ਲਾਲ ਵਰਦੀ ਸੀ। ਉਹਨੂੰ ਉਹਨਾਂ ਫੜ ਲਿਆ ਤੇ ਮਾਰ ਕੇ ਨਾਲੇ 'ਚ ਸੁੱਟ ਦਿਤਾ। ਅਖ਼ੀਰ ਭਾਗੀ ਕੌਰ ਦੇ ਘਰ ਦਾ ਇਕੋ ਮਰਦ ਬਚਿਆ। ਉਹਨਾਂ ਉਹਦੇ ਉਤੇ ਚਿੱਟੀਆਂ ਚਾਦਰਾਂ ਪਾ ਦਿਤੀਆਂ ਤੇ ਨਾਲ ਇਕ ਬੱਚਾ ਸੁਆ ਦਿਤਾ। ਪਰ ਕਸਾਈਆਂ ਨੂੰ ਉਹਦੀ ਵੀ ਮੁਸ਼ਕ ਆ ਗਈ। ਉਹ ਉਹਨੂੰ ਵੀ ਕਢ ਲਿਆਏ। ਗਲੀ 'ਚ ਉਹਨਾਂ ਭਾਂਬੜ ਬਾਲਿਆ ਹੋਇਆ ਸੀ। ਉਹਨਾਂ ਮਰਦ ਤੇ ਨਾਲੇ ਓਸ ਬੱਚੇ ਨੂੰ ਓਸੇ ਭਾਂਬੜ ਉਤੇ ਸੁੱਟ ਦਿਤਾ...

"ਵਹਿਸ਼ੀ ਸਨ ਉਹ!..." ਦਿਉਲ ਨੂੰ ਗੁੱਸਾ ਚੜ੍ਹਿਆ।

"ਵਹਿਸ਼ੀ ਸਨ ਜਾਂ ਵਹਿਸ਼ੀ ਬਣੇ ਹੋਏ ਸਨ, ਭਾਗੀ ਕੌਰ ਉਹਨਾਂ ਨੂੰ ਪਛਾਣਦੀ ਸੀ। ਉਹ ਉਹਦੇ ਨੇੜੇ-ਤੇੜੇ ਹੀ ਰਹਿੰਦੇ ਸਨ। ਝੁੱਗੀਆਂ 'ਚ। ਉਹਨੂੰ ਉਹਨਾਂ ਦੇ ਨਾਂ ਵੀ ਯਾਦ ਨੇ। ਮੈਂ ਆਪਣੇ ਵਾਲੇ ਚਿੱਟੇ ਕੁੜਤੇ ਪਾਜਾਮੇ ਵਾਲੇ ਲੀਡਰ ਦੀ ਗੱਲ ਕੀਤੀ ਸੀ ਨਾ। ਇਹ ਲੀਡਰ ਭਾਗੀ ਕੌਰ ਨੇ ਵੀ ਵੇਖਿਆ ਸੀ। ਫ਼ਰਕ ਏਨਾ ਸੀ ਕਿ ਭਾਗੀ ਕੌਰ ਦੇ ਲੀਡਰ ਨੇ ਕਾਲੀ ਐਨਕ ਵੀ ਲਾਈ ਹੋਈ ਸੀ। ਇਹ ਲੀਡਰ ਆਪਣੀ ਐਨਕ ਕਦੀ ਨਹੀਂ ਸੀ ਲਾਹੁੰਦਾ। ਜੋ ਵੀ ਲੱਡੂਆਂ ਦਾ ਜੁਰਮਾਨਾ ਭਰਦੇ ਲੋਕਾਂ ਨਾਲ ਹੋਇਆ, ਉਹਨੇ ਸਾਰਾ ਕੁਝ ਉਹਨਾਂ ਕਾਲੀਆਂ ਐਨਕਾਂ 'ਚੋਂ ਹੀ ਵੇਖਿਆ। ਆਰਾਮ ਨਾਲ ਵੇਖਦਾ ਰਿਹਾ।

"ਏਸ ਲੀਡਰ ਨੂੰ ਤਾਂ ਭਾਗੀ ਕੌਰ ਦੀ ਹਾਹ ਲਗ ਗਈ। ਉਹਦੇ ਈਸ਼ਵਰ ਨੇ ਉਹਨੂੰ ਛੇਤੀ ਸੱਦ ਲਿਆ। ਜਦੋਂ ਉਹ ਮਰਿਆ, ਉਹਦੀ ਕੋਈ ਪੁਛ-ਪ੍ਰਤੀਤ ਨਹੀਂ ਸੀ ਰਹੀ। ਰਾਜ

ਦਰਬਾਰੇ ਵੀ ਰਸਾਈ ਨਹੀਂ ਸੀ। ਮਰਿਆ ਵੀ ਉਹ ਕਿਸੇ ਚੰਦਰੇ ਰੋਗ ਨਾਲ। ਡਾਕਟਰ ਵੀ ਕੁਝ ਨਾ ਕਰ ਸਕੇ।"

"ਭਾਗੀ ਕੌਰ ਕਿੱਥੇ ਏ ਹੁਣ ?"

"ਉਹ ਆਪਣੇ ਦੋ ਬਚਿਆਂ ਨਾਲ ਕੱਲੀ ਰਹਿ ਗਈ। ਰੁਲਦੀ ਰਹੀ ਵਿਚਾਰੀ। ਗਲੀਆਂ 'ਚੋਂ ਚੁਕ-ਚੁਕ ਖਾਂਦੀ ਰਹੀ। ਨੇਲੀਆਂ ਦਾ ਪਾਣੀ ਪੀਂਦੀ ਰਹੀ..."

"ਅਜੇ ਜਿਊਂਦੀ ਏ ?"

"ਜਿਊਂਦੀ ਏ। ਸਾੜੇ ਗਵਾਂਢ ਹੀ ਰਹਿੰਦੀ ਏ। ਸਰਕਾਰ ਨੇ ਚੁਰਾਸੀ ਦੀਆਂ ਵਿਧਵਾਵਾਂ ਤੇ ਯਤੀਮਾਂ ਨੂੰ ਤਿਲਕ ਵਿਹਾਰ ਨਾਂ ਦੀ ਇਕ ਕਲੋਨੀ 'ਚ ਵਸਾਇਐ। ਓਥੇ ਸਭ ਨੂੰ ਇਕ-ਇਕ ਕਮਰੇ ਦਾ ਕੁਆਟਰ ਦਿਤੈ। ਛੋਟੀ-ਮੋਟੀ ਨੌਕਰੀ ਵੀ ਦਿਤੀ ਏ। ਅਸੀਂ ਸਾਰੇ ਓਥੇ ਰਹਿਨੇ ਹਾਂ। ਨਾਲੋ ਨਾਲ। ਸਾਡੀ ਕਲੋਨੀ ਨੂੰ *ਵਿਧਵਾ ਕਲੋਨੀ* ਵੀ ਕਹਿੰਦੇ ਨੇ।"

"ਭਾਗੀ ਕੌਰ ਨੂੰ ਵੀ ਕੋਈ ਕੰਮ ਮਿਲਿਐ ?"

"ਕਾਕਾ, ਕੰਮ ਉਹ ਵੀ ਕਰਦੀ ਏ। ਸੱਤ ਜੀਅ ਸੂ। ਮੁੰਡੇ, ਨੂੰਹਾਂ, ਅਗੋਂ ਉਹਨਾਂ ਦੇ ਮੁੰਡੇ। ਉਹਨਾਂ ਦੇ ਢਿਡ ਤਾਂ ਭਰਨੇ ਸੂ। ਕਾਰਪੋਰੇਸ਼ਨ ਦੇ ਸਕੂਲ 'ਚ ਪਾਣੀ ਭਰਨ ਦਾ ਕੰਮ ਕਰਦੀ ਏ। ਸਵੇਰ ਤੋਂ ਸ਼ਾਮ ਤਕ ਲਗੀ ਰਹਿੰਦੀ ਏ ਵਿਚਾਰੀ। ਵਡਾ ਪੁੱਤਰ ਗੁਰਦਵਾਰਾ ਰਕਾਬਗੰਜ 'ਚ ਮਾੜਾ-ਮੋਟਾ ਕੰਮ ਕਰਦੈ। ਛੋਟਾ ਪੁੱਤਰ ਬਲਬੀਰ ਕੁਝ ਨਹੀ ਸੀ ਕਰਦਾ। ਬਸ ਨਸ਼ੇ ਦੀਆਂ ਗੋਲੀਆਂ ਖਾਂਦਾ ਸੀ। ਇਕ ਦਿਨ ਬਹੁਤੀਆਂ ਖਾ ਲਈਆਂ 'ਤੇ ਚਲ ਵਸਿਆ।"

"ਗੋਲੀਆਂ ਕਿਉਂ ਖਾਂਦਾ ਸੀ ?"

"ਸਾਡੀ ਕਲੋਨੀ 'ਚ ਬੜੇ ਮੁੰਡੇ ਖਾਂਦੇ ਨੇ। ਕੈਮਿਸਟ ਦੀ ਦੁਕਾਨ ਤੋਂ ਮਿਲ ਜਾਂਦੀਆਂ ਨੇ।

"ਸਤਿਆਨਾਸ ! ਕੋਈ ਰੁਕਾਵਟ ਨਹੀਂ ?"

"ਕਾਕਾ, ਏਥੇ ਕੋਈ ਰੁਕਾਵਟ ਨਹੀਂ। ਬੱਚੇ ਵੀ ਅਮੋੜ ਨੇ। ਢੰਗ ਨਾਲ ਪੜ੍ਹੇ ਵੀ ਨਹੀਂ। ਕੰਮ ਕੋਈ ਸਿਖਿਆ ਨਹੀਂ। ਮਾਵਾਂ ਘਰ ਨਹੀਂ ਹੁੰਦੀਆਂ। ਪੁੱਠੇ ਰਾਹ ਉਹਨਾਂ ਪੈਣਾ ਹੀ ਸੀ। ਆਪਣੇ ਵੇਲੇ ਅਸੀਂ ਬਚਿਆਂ ਨੂੰ ਕੋਈ ਨਾ ਕੋਈ ਕੰਮ ਸਿਖਾਂਦੇ ਸਾਂ। ਮੇਰੇ ਮੁੰਡੇ ਮੰਜੀਆਂ ਬੁਣਦੇ ਸਨ। ਸਾਡੇ ਗਵਾਂਢੀਆਂ ਦੇ ਮੁੰਡੇ ਚਾਬੀਆਂ ਬਣਾਂਦੇ ਸਨ। ਸਾਡੇ ਬਚਿਆਂ ਦੇ ਬਚਿਆਂ ਨੂੰ ਕੁਝ ਨਹੀਂ ਆਉਂਦਾ। ਉਹਨਾਂ ਨੂੰ ਸਿਖਾਣ ਵਾਲੇ ਤਾਂ ਭਾਂਬੜਾਂ 'ਚ ਬਲ ਗਏ। ਸਾਥੋਂ ਸਾਡੇ ਜੱਦੀ ਹੁਨਰ ਹੀ ਖੁੱਸ ਗਏ।"

"ਇਹ ਤਾਂ ਘੋਰ ਅਨਿਆਂ ਏ।"

"ਹੈ ਵੇ, ਪਰ ਕਦੀ ਕਰੀਏ ? ਸਾਡੇ ਬੱਚੇ ਆਪਹੁਦਰੇ ਨੇ। ਵੇਖੋ ਕਦੋਂ ਠੀਕ ਹੁੰਦੇ ਨੇ। ਏਸ ਵੇਲੇ ਅਸੀਂ ਸਾਰੇ ਕੱਠੇ ਰਹਿ ਰਹੇ ਹਾਂ। ਸਭਨਾਂ ਦੇ ਘਰੀਂ ਸ਼ਹੀਦ ਕੀਤੇ ਮਰਦਾਂ ਦੀਆਂ ਫੋਟੋ ਲੱਗੀਆਂ ਹੋਈਆਂ ਨੇ। ਉਹਨਾਂ ਨੂੰ ਅਸੀਂ ਹਾਰ ਪਾ ਕੇ ਰਖਦੀਆਂ ਹਾਂ। ਇਨਸਾਫ਼ ਦੀ ਲੜਾਈ ਵੀ ਅਸੀਂ ਕੱਠੀਆਂ ਹੀ ਲੜ ਰਹੀਆਂ ਹਾਂ। ਸਾਡੇ ਵਕੀਲ ਵੀ ਉਹੀਉ ਨੇ। ਪੰਝੀ ਸਾਲ ਹੋ ਚੱਲੇ ਨੇ..."

"ਏਡੀ ਲੰਮੀ ਲੜਾਈ ਤਾਂ ਤਾਰੀਖ਼ 'ਚ ਕੋਈ ਹੋਰ ਨਹੀਂ ਲੜੀ ਗਈ..."

"ਕਾਕਾ, ਮੈਂ ਕੀ ਜਾਣਾ । ਮੈਂ ਕਿਹੜੀ ਤਰੀਖ਼ ਪੜ੍ਹੀ ਹੋਈ ਏ । ਲੜਾਈ ਲੜੀ ਜਾ ਰਹੀ ਹਾਂ... ਲਾਅਨਤਾਂ ਬੜੀਆਂ ਪਈਆਂ ਨੇ ਇਹਨਾਂ ਨੂੰ । ਮੁਆਫ਼ੀਆਂ ਵੀ ਮੰਗੀਆਂ ਗਈਆਂ ਨੇ । ਇੰਦਰਾ ਦੀ ਨੂੰਹ ਆਪ ਗੁਰਦਵਾਰਿਆਂ 'ਚ ਜਾ ਕੇ ਮੁਆਫ਼ੀ ਮੰਗ ਆਈ ਏ । ਅੰਮ੍ਰਿਤਸਰ ਦਰਬਾਰ ਸਾਹਿਬ ਵੀ ਗਈ । ਉਹਨੇ ਸਿਖ ਪ੍ਰਧਾਨ ਮੰਤਰੀ ਵੀ ਥਾਪਿਐ । ਪਰ ਚਿੱਟੇ ਕੁੜਤੇ ਪਾਜਾਮੇ ਵਾਲੇ ਅਜੇ ਵੀ ਫਿਰਦੇ ਨੇ । ਉਹਨਾਂ ਦੇ ਕੁਝ ਪਿਛ-ਲੱਗਾਂ ਨੂੰ ਸਜ਼ਾਵਾਂ ਹੋਈਆਂ ਨੇ । ਪਰ ਅਸੀਂ ਵੀ ਥੱਕੇ ਨਹੀਂ । ਲਗੇ ਹੋਏ ਹਾਂ । ਸਾਡੇ ਨਾਲ ਸਾਡੇ ਵਕੀਲ ਸਾਹਿਬ ਨੇ । ਹੋਰ ਲੋਕ ਵੀ ਨੇ । ਅਸੀਂ ਚੜ੍ਹਦੀ ਕਲਾ 'ਚ ਹਾਂ...ਜ਼ਰਾ ਘੜੀ ਤਾਂ ਵੇਖੋ", ਮਾਤਾ ਨੂੰ ਚਾਣਚੱਕ ਆਪਣੀ ਗੱਡੀ ਚੇਤੇ ਆ ਗਈ ।

ਦਿਉਲ ਨੇ ਘੜੀ ਵੇਖੀ । ਗੱਡੀ ਨੂੰ ਅਜੇ ਬੜਾ ਵਕਤ ਸੀ । ਕਹਿਣ ਲਗਾ,

"ਮਾਤਾ ਜੀ, ਚਾਹੋ ਤਾਂ ਥੋੜਾ ਜਿਹਾ ਆਰਾਮ ਕਰ ਲਵੋ ।"

"ਕਾਕਾ, ਆਰਾਮ ਹੀ ਆਰਾਮ ਏ । ਤੇਰੇ ਏਸ ਛੋਟੇ ਜਿਹੇ ਮਹਿਲ 'ਚ ਬੈਠੀ ਹਾਂ । ਹੋਰ ਜੋ ਪੁੱਛਣਾ ਹੀ, ਪੁੱਛ ਲੈ ।"

"ਕਿਸੇ ਹੋਰ ਦੁਖਿਆਰੀ ਦੀ ਗੱਲ ਸੁਣਾਉ ।"

"ਸੁਣਾਂਦੀ ਹਾਂ । ਇਕ ਹੋਰ ਏ ਨਿਕਰਮਣ । ਸਾਡੇ ਨਾਲ ਨਹੀਂ ਰਹਿੰਦੀ, ਪਰ ਹੈ ਦਿੱਲੀ 'ਚ ਹੀ । ਨਾਂ ਸੂ ਲਖਵਿੰਦਰ ਕੌਰ । ਉਹਦਾ ਘਰ ਵਾਲਾ ਰਾਗੀ ਸੀ । ਦਿੱਲੀ ਦਾ ਇਕ ਪੁਰਾਣਾ ਮੁਸਲਮਾਨੀ ਇਲਾਕਾ ਸੀ, ਪੁਲ ਬੰਗਸ਼ । ਓਥੋਂ ਦੇ ਗੁਰਦਵਾਰੇ 'ਚ ਕੀਰਤਨ ਕਰਦਾ ਸੀ । ਚਿੱਟੇ ਕੁੜਤੇ ਪਾਜਾਮੇ ਵਾਲਿਆਂ ਨੇ ਉਸ ਗੁਰਦਵਾਰੇ ਉਤੇ ਹਮਲਾ ਕਰਾਇਆ । ਰਾਗੀ, ਉਹਦਾ ਨਾਂ ਬਾਦਲ ਸਿੰਘ ਸੀ, ਕਾਬੂ ਆ ਗਿਆ । ਉਹਦੇ ਨਾਲ ਵੀ ਉਹਨਾਂ ਉਹੀਉ ਕੁਝ ਕੀਤਾ । ਪਹਿਲੋਂ ਛੁਰੇ ਮਾਰੇ । ਫੇਰ ਗਲ 'ਚ ਟਾਇਰ ਪਾਇਆ । ਤੇਲ ਛਿੜਕਿਆ ਤੇ ਅੱਗ ਲਾ ਦਿਤੀ..."

"ਮਾਤਾ ਜੀ, ਇਕ ਗੱਲ ਦੱਸੋ, ਉਹ ਪਹਿਲੋਂ ਮਾਰਦੇ ਤੇ ਫੇਰ ਸਾੜਦੇ ਕਿਉਂ ਸਨ ? ਮਾਰ ਦੇਣਾ ਹੀ ਕਾਫ਼ੀ ਨਹੀਂ ਸੀ ?"

"ਕਾਕਾ, ਇਹ ਸਵਾਲ ਮੈਂ ਵੀ ਪੁਛਿਆ ਸੀ । ਸਾਡੇ ਵਕੀਲ ਸਾਹਿਬ ਨੇ ਦਸਿਆ ਸੀ ਕਿ ਇਹ ਸਾਰਾ ਕੁਝ ਸੋਚ-ਸਮਝ ਕੇ ਕੀਤਾ ਗਿਆ ਸੀ । ਏਸ ਤਰ੍ਹਾਂ ਪਿੱਛੇ ਸਬੂਤ ਨਹੀਂ ਸੀ ਰਹਿੰਦਾ । ਸਾੜੋ ਫੂਕੋ । ਪਿੱਛੋਂ ਹੂੰਝ ਦਿਉ । ਲੱਗਦੈ, ਕੁਝ ਹੋਇਆ ਹੀ ਨਹੀਂ ਸੀ । ਬਾਦਲ ਸਿੰਘ ਨਾਲ ਵੀ ਇੰਜ ਹੀ ਹੋਇਆ । ਸਾਡੀ ਏਸ ਲਖਵਿੰਦਰ ਨੂੰ ਓਦੋਂ ਅਠਾਰ੍ਹਵਾਂ ਵਰ੍ਹਾ ਚੜ੍ਹਿਆ ਸੀ । ਬਾਦਲ ਸਿੰਘ ਦੀ ਸ਼ਹੀਦੀ ਵੇਲੇ ਉਹ ਆਪਣੇ ਪਿੰਡ ਸੀ ਤੇ ਉਹਦੇ ਕੁੜੀ ਹੋਣ ਵਾਲੀ ਸੀ । ਘਰ ਵਾਲੇ ਦੇ ਖਤਮ ਹੋ ਜਾਣ ਦੀ ਖ਼ਬਰ ਸੁਣ ਉਹਨੂੰ ਗ਼ਸ਼ ਪੈ ਗਈ । ਮਹੀਨੇ ਦੋ ਮਹੀਨੇ ਉਹਨੂੰ ਗ਼ਸ਼ਾਂ ਪੈਂਦੀਆਂ ਰਹੀਆਂ । ਜਦੋਂ ਕੁਝ ਠੀਕ ਹੋਈ, ਦਿੱਲੀ ਆਈ । ਏਥੇ ਆ ਕੇ ਰੁਲਦੀ ਰਹੀ । ਫੇਰ ਉਹਨੇ ਮਸ਼ੀਨ ਰਖ ਲਈ ਇਕ । ਕਪੜੇ ਸੀ-ਸੀ ਆਪਣਾ ਤੇ ਆਪਣੀ ਬੱਚੀ ਦਾ ਪੇਟ ਪਾਲਣ ਲਗੀ...

"ਲਖਵਿੰਦਰ ਅਜੇ ਜਵਾਨ ਸੀ। ਪੇਕਿਉਂ ਵੀ ਚੰਗੀ ਸੀ। ਉਹਦੇ ਮਾਪੇ ਉਹਨੂੰ ਸਮਝਾਂਦੇ, ਕੁੜੀਏ, ਏਸ ਤਰ੍ਹਾਂ ਜਿਊਣਾ ਮੁਸ਼ਕਿਲ ਏ। ਤੇਰਾ ਹੋਰ ਵਿਆਹ ਕਰਾ ਦੇਨੇ ਹਾਂ। ਲਖਵਿੰਦਰ ਕਹਿੰਦੀ, ਕਰਾ ਦਿਓ ਬੇਸ਼ਕ, ਪਰ ਨਵਾਂ ਘਰ ਵਾਲਾ ਮੇਰੇ ਪਹਿਲੇ ਘਰ ਵਾਲੇ ਨਾਲੋਂ ਸੁਹਣਾ ਹੋਵੇ। ਮਾਪੇ ਜਿਹੜਾ ਮੁੰਡਾ ਵੀ ਲਭਦੇ, ਉਹ ਉਹਨੂੰ ਬਾਦਲ ਸਿੰਘ ਜਿਹਾ ਸੁਹਣਾ ਨਾ ਲਗਦਾ ਤੇ ਉਹ ਨਾ ਮੰਨਦੀ। ਕੱਲੀ ਜ਼ਿੰਦਗੀ ਬਤੀਤ ਕਰਦੀ ਜਾ ਰਹੀ ਏ। ਇਕੋ ਕੁੜੀ ਦੇ ਸਹਾਰੇ, ਜਿਨ੍ਹੇ ਅਖ਼ੀਰ ਚਲੀ ਜਾਣੈਂ। ਪਰ ਇਨਸਾਫ਼ ਲਈ ਉਹ ਵੀ ਲੜ ਰਹੀ ਏ। ਉਹਦੇ ਲਈ ਜ਼ੋਰ ਵੀ ਸਾਡੇ ਵਕੀਲ ਸਾਹਿਬ ਹੀ ਲਾ ਰਹੇ ਨੇ...।"

"ਧੰਨ ਨੇ ਤੁਹਾਡੇ ਵਕੀਲ ਸਾਹਿਬ ਵੀ।"

"ਉਹ ਤਾਂ ਫ਼ਰਿੱਸ਼ਤਾ ਨੇ। ਉਹਨਾਂ ਬਿਨਾਂ ਅਸੀਂ ਖਲੋ ਨਹੀਂ ਸੀ ਸਕਨਾਂ...ਇਕ ਹੋਰ ਬੀਬੀ ਜੇ ਨਿਰਪ੍ਰੀਤ ਕੌਰ। ਉਹਦੇ ਵਕੀਲ ਵੀ ਉਹੀਉ ਨੇ। ਉਹਦੀ ਕਹਾਣੀ ਵੀ ਸੁਣਾਨੀ ਹਾਂ ਤੁਹਾਨੂੰ। ਨਿਰਪ੍ਰੀਤ ਸਾਡੇ ਵਾਂਗ ਨਾ ਰਹਿ ਸਕੀ। ਉਹਨੇ ਸੋਚਿਆ, ਮੈਂ ਬਦਲਾ ਲਵਾਂਗੀ। ਠੀਕ ਹੋਵੇ ਭਾਵੇਂ ਗ਼ਲਤ, ਪਰ ਬਦਲਾ ਜ਼ਰੂਰ ਲਵਾਂਗੀ। ਠੰਢ ਮੈਨੂੰ ਤਾਂ ਹੀ ਪਵੇਗੀ।"

"ਕੀ ਕੀਤੈ ਉਹਨੇ ?" ਦਿਉਲ ਉਤਸੁਕ ਹੋਇਆ।

"ਉਹਦਾ ਪਿਓ ਮਾਰਿਆ ਗਿਆ ਸੀ, ਏਸੇ ਲੰਡੀ ਬੁੱਚੀ ਹੱਥੋਂ। ਉਹਦਾ ਨਾਂ ਨਿਰਮਲ ਸਿੰਘ ਸੀ। ਜਦੋਂ ਲੰਡੀ ਬੁੱਚੀ ਨੇ ਉਹਦੇ ਉਤੇ ਹਮਲਾ ਕੀਤਾ, ਉਹਨੇ ਅਗੋਂ ਉਹਦੇ ਦੰਦ ਖੱਟੇ ਕਰ ਦਿਤੇ। ਉਹਦੇ ਕੋਲ ਹਥਿਆਰ ਸੀ। ਲੰਡੀ ਬੁਚੀ ਨੇ ਪੁਲਸ ਸੱਦ ਲਈ। ਪੁਲਸ ਨੇ ਵਿੱਚ ਪੈਣ ਦਾ ਡਰਾਮਾ ਕੀਤਾ ਤੇ ਨਿਰਮਲ ਸਿੰਘ ਨੂੰ ਕਿਹਾ, ਬਾਹਰ ਆ ਜਾ, ਤੁਹਾਡੀ ਸੁਲਾਹ ਕਰਾ ਦੇਨੇ ਹਾਂ। ਜਦੋਂ ਪੁਲਸ ਨੇ ਨਿਰਮਲ ਸਿੰਘ ਦਾ ਹਥਿਆਰ ਲੈ ਲਿਆ, ਉਹਨੇ ਉਹਨੂੰ ਲੰਡੀ ਬੁੱਚੀ ਦੇ ਹਵਾਲੇ ਕਰ ਦਿਤਾ। ਫੇਰ ਓਸ ਵਿਚਾਰੇ ਨਾਲ ਵੀ ਉਹੋ ਕੁਝ ਹੋਇਆ, ਜਿਹੜਾ ਬਾਦਲ ਸਿੰਘ ਨਾਲ ਹੋਇਆ ਸੀ। ਨਿਰਪ੍ਰੀਤ ਤੇ ਉਹਦੇ ਪਰਵਾਰ ਵਾਲੇ ਓਸ ਵੇਲੇ ਤਾਂ ਓਥੋਂ ਨਿਕਲ ਗਏ। ਪਰ ਛੇਤੀ ਹੀ ਪਿੱਛੋਂ ਮੌਕਾ ਪਾ ਕੇ ਉਹ ਨਿਰਮਲ ਸਿੰਘ ਦੇ ਫੁਲ ਚੁੱਗਣ ਵਾਪਸ ਆ ਗਏ। ਓਥੇ ਹੂੰਝਾ ਫਿਰਿਆ ਹੋਇਆ ਸੀ। ਕੋਈ ਨਾਂ-ਨਿਸ਼ਾਨ ਹੀ ਨਹੀਂ ਸੀ ਰਿਹਾ। ਨਿਰਪ੍ਰੀਤ ਨੂੰ ਬੜਾ ਗੁੱਸਾ ਚੜ੍ਹਿਆ। ਉਹ ਆਪਣੇ ਪਿਓ ਦਾ ਜਲ-ਪਰਵਾਹ ਵੀ ਨਹੀਂ ਸੀ ਕਰ ਸਕੀ। ਉਹਦੀ ਮਾਂ ਕਹੇ, ਤੇਰੇ ਪਿਉ ਦੀ ਆਤਮਾ ਭਟਕਦੀ ਰਹੇਗੀ। ਅਖ਼ੀਰ ਉਹਨਾਂ ਪਾਠ ਰਖਾਇਆ ਤੇ ਅੰਤਿਮ ਅਰਦਾਸ ਕਰ ਦਿਤੀ।

"ਨਿਰਪ੍ਰੀਤ ਅੰਦਰੋਂ ਅੰਦਰ ਖੌਲਦੀ ਰਹੀ। ਚੰਡੀਗੜ੍ਹ ਚਲੀ ਗਈ। ਓਥੇ ਜਾ ਕੇ ਉਹਨੇ ਐਮ. ਏ. ਪਾਸ ਕੀਤਾ। ਇਹ ਉਹ ਦਿਨ ਸਨ, ਜਦੋਂ ਪੰਜਾਬ 'ਚ ਅੱਤਵਾਦ ਜ਼ੋਰਾਂ 'ਤੇ ਸੀ। ਉਹਨੇ ਇਕ ਖ਼ਾਲਿਸਤਾਨੀ ਨਾਲ ਵਿਆਹ ਕਰਾ ਲਿਆ, ਏਸ ਖ਼ਿਆਲ ਨਾਲ ਕਿ ਏਸ ਤਰ੍ਹਾਂ ਉਹਨੂੰ ਬਦਲਾ ਲੈਣ ਦਾ ਮੌਕਾ ਮਿਲ ਜਾਵੇਗਾ। ਪਰ ਉਹਦੀ ਕਿਸਮਤ ਚੰਗੀ ਨਹੀਂ ਸੀ। ਹਫ਼ਤੇ ਦਸ ਦਿਨ ਬਾਅਦ ਦਿੱਲੀ ਦੀ ਪੁਲਸ ਆਈ ਤੇ ਉਹਦੇ ਘਰ

ਵਾਲੇ ਨੂੰ ਫੜ ਕੇ ਲੈ ਗਈ। ਉਹਨੇ ਉਹਨੂੰ ਗ਼ਾਇਬ ਕਰ ਦਿਤਾ। ਅੱਜ ਤਕ ਉਹਦਾ ਧੂੰਅ ਨਹੀਂ ਨਿਕਲਿਆ। ਆਪ ਨਿਰਪ੍ਰੀਤ ਫ਼ੱਰਾਰ ਹੋ ਗਈ ਤੇ ਅਖੀਰ ਅੰਮ੍ਰਿਤਸਰੋਂ ਦਰਬਾਰ ਸਾਹਿਬ 'ਚੋਂ ਫੜੀ ਗਈ, ਜਦੋਂ ਪੰਜਾਬ ਪੁਲਸ ਨੇ ਓਥੋਂ ਦਾ ਬਿਜਲੀ ਪਾਣੀ ਬੰਦ ਕਰਕੇ ਬੜੇ ਸਾਰੇ ਖਾੜਕੂਆਂ ਨੂੰ ਫੜਿਆ ਸੀ।

"ਨਿਰਪ੍ਰੀਤ ਨੂੰ ਦਿੱਲੀ ਲਿਆਂਦਾ ਗਿਆ। ਉਹਦੇ 'ਤੇ ਮੁਕੱਦਮਾ ਚਲਿਆ। ਸੰਨ ਛਿਆਨਵੇਂ 'ਚ ਉਹ ਬਰੀ ਹੋ ਗਈ। ਉਹ ਹੁਣ ਠੀਕ-ਠਾਕ ਏ। ਬਿਜਨਸ ਕਰਦੀ ਏ। ਛੋਟੀ ਜਿਹੀ ਫ਼ੈਕਟਰੀ ਸੂ। ਕਪੜੇ ਬਣਵਾ ਕੇ ਬਾਹਰ ਘਲਦੀ ਏ।"

"ਹੁਣ ਉਹ ਬਦਲਾ ਲੈਣਾ ਤਾਂ ਭੁਲ ਗਈ ਏ, ਪਰ ਇਨਸਾਫ਼ ਲੈਣਾ ਯਾਦ ਸੂ। ਸਾਡੇ ਨਾਲ ਏ ਉਹ ਵੀ। ਸਾਡੇ ਵਕੀਲ ਸਾਹਿਬ ਨੇ ਚਿੱਟੇ ਕੁੜਤੇ ਪਾਜਾਮਿਆਂ ਵਾਲਿਆਂ ਵਿਰੁਧ ਜਿਹੜੇ ਬਾਰਾਂ ਗਵਾਹ ਭੁਗਤਾਏ ਨੇ, ਉਹਨਾਂ 'ਚੋਂ ਇਕ ਉਹ ਵੀ ਏ।"

"ਜਦੋਂ ਉਹ ਖ਼ਾਲਿਸਤਾਨੀਆਂ ਨਾਲ ਸੀ, ਬੰਦੇ ਉਹਨੇ ਵੀ ਮਾਰੇ ਹੋਣਗੇ?" ਦਿਉਲ ਨੇ ਪੁਛਿਆ।

"ਮੈਂ ਉਹਨੂੰ ਪੁਛਿਆ ਸੀ। ਕਹਿੰਦੀ ਸੀ, ਮੈਂ ਕੋਈ ਬੰਦਾ ਨਹੀਂ ਮਾਰਿਆ। ਨਾ ਮਾਰਨਾ ਏਂ। ਮੈਨੂੰ ਤਾਂ ਇਨਸਾਫ਼ ਚਾਹੀਦੈ। ਜੇ ਓਸ ਤਰ੍ਹਾਂ ਨਹੀਂ ਮਿਲਿਆ ਤਾਂ ਏਸ ਤਰ੍ਹਾਂ ਮਿਲ ਜਾਵੇ। ਪਰ, ਕਾਕਾ, ਅਜੇ ਤਕ ਉਹਦੇ ਅੰਦਰੋਂ ਖ਼ਾਲਿਸਤਾਨ ਦਾ ਕੀੜਾ ਨਹੀਂ ਨਿਕਲਿਆ। ਆਪਣੇ ਘਰ ਆਪਣੇ ਪਿਉ ਦੀ ਫੋਟੋ ਦੇ ਨਾਲ-ਨਾਲ ਉਹਨੇ ਸੰਤ ਭਿੰਡਰਾਂਵਾਲੇ ਦੀ ਤਸਵੀਰ ਵੀ ਲਾਈ ਹੋਈ ਏ।"

"ਮਾਤਾ ਜੀ, ਤੁਹਾਡਾ ਇਨਸਾਫ਼ ਵੀ ਤਾਂ ਗਿੱਲਾ ਪੀਹਣ ਏ। ਕਦੋਂ ਹੋਵੋਗੇ ਵਿਹਲੇ?"

"ਰੱਬ ਜਾਣੇ। ਏਥੇ ਇਨਸਾਫ਼ ਕਰਾਣ ਵਾਲੇ ਵੀ ਬਹੁਤ ਨੇ ਤੇ ਉਹਨੂੰ ਰੋਕਣ ਵਾਲੇ ਵੀ। ਪਰ, ਕਾਕਾ, ਸਾਨੂੰ ਫ਼ਰਕ ਨਹੀਂ ਪੈਂਦਾ। ਅਸੀਂ ਤਾਂ ਲਗੇ ਰਹਿਣੈਂ। ਥੱਕਣਾ ਨਹੀਂ। ਮੰਜ਼ਲ ਮਾਰ ਕੇ ਹੀ ਸਾਹ ਲੈਣੈਂ।"

"ਧੰਨ ਹੋ ਤੁਸੀਂ!"

"ਕਾਕਾ, ਸਾਨੂੰ ਹੋਰ ਕੁਝ ਨਜ਼ਰ ਹੀ ਨਹੀਂ ਆਉਂਦਾ। ਵੈਸੇ ਸਾਨੂੰ ਵਰਜਣ ਵਾਲੇ ਘਟ ਨਹੀਂ। ਬੜੇ ਕਹਿੰਦੇ ਨੇ, ਹੁਣ ਛੱਡੋ ਵੀ। ਆਪੇ ਮਰ ਖਪ ਜਾਣਗੇ। ਲਾਲਚ ਵੀ ਦੇਂਦੇ ਨੇ..."

"ਉਹ ਕਿਵੇਂ, ਮਾਤਾ ਜੀ?"

"ਭਾਈ, ਤੈਨੂੰ ਫ਼ਲੈਟ ਲੈ ਦੇਨੇ ਹਾਂ। ਤੀਹ-ਪੈਂਤੀ ਲਖ ਰੁਪਏ ਦੇ ਦੇਨੇ ਹਾਂ। ਬਸ ਗਵਾਹੀ ਨਾ ਦੇ। ਜਾਂ ਜੋ ਪਹਿਲੋਂ ਦਿਤੀ ਹੋਈ ਜੇ, ਉਸ ਤੋਂ ਮੁੱਕਰ ਜਾ।"

"ਤੁਹਾਨੂੰ ਵੀ ਲਾਲਚ ਦਿਤੈ ਕਿਸੇ ਨੇ?"

"ਨਹੀਂ, ਮੈਨੂੰ ਨਹੀਂ, ਪਰ ਬੜਿਆਂ ਨੂੰ ਦਿਤਾ ਗਿਐ। ਸਾਡੀ ਇਕ ਬੀਬੀ ਏ ਦਰਸ਼ਨ ਕੌਰ। ਉਹਨੇ ਗਵਾਹੀ ਦਿਤੀ ਹੋਈ ਏ। ਉਹਨੂੰ ਕਿਹਾ ਗਿਐ, ਪੈਂਤੀ ਲਖ ਰੁਪਏ ਲੈ ਲੈ ਤੇ ਬਹਿ ਜਾ। ਮੁੱਕਰ ਜਾ ਆਪਣੀ ਗਵਾਹੀ ਤੋਂ। ਉਹ ਨਹੀਂ ਮੰਨੀ। ਉਹਨੂੰ ਡਰਾਇਆ ਧਮਕਾਇਆ ਵੀ ਬੜਾ ਗਿਐ। ਕੋਰਟ ਨੇ ਉਹਨੂੰ ਬੰਦੂਕੜੀ ਵਾਲਾ ਇਕ ਸਿਪਾਹੀ ਵੀ

ਦਿਤਾ ਹੋਇਐ। ਉਹ ਡਰੀ ਨਹੀਂ। ਕਹਿੰਦੀ ਏ, ਭਾਵੇਂ ਪੰਝੀ ਵਰ੍ਹੇ ਹੋ ਗਏ ਨੇ, ਮੇਰੇ ਲਈ ਅਜੇ ਵੀ ਸੰਨ ਚੁਰਾਸੀ ਏ..."

"ਮਾਤਾ ਜੀ, ਇਕ ਨੂੰ ਤਾਂ ਰੱਬ ਨੇ ਉਪਰ ਸੱਦ ਲਿਐ। ਸ਼ਾਇਦ ਦੂਜਿਆਂ ਨੂੰ ਵੀ ਸੱਦ ਲਵੇ। ਮੈਨੂੰ ਤਾਂ ਲਗਦੈ, ਇਨਸਾਫ਼ ਰਬ ਨੂੰ ਹੀ ਕਰਨਾ ਪਵੇਗਾ। ਤੁਹਾਡੀ ਕਚਹਿਰੀ ਤੋਂ ਨਹੀਂ ਹੋਣਾ।"

"ਚਲੋ ਰਬ ਹੀ ਕਰ ਲਵੇ। ਅਸੀਂ ਤਾਂ ਇਨਸਾਫ਼ ਹੀ ਲੈਣੈਂ।"

ਦਿਉਲ ਨੇ ਘੜੀ ਵੇਖੀ। ਓਸੇ ਹੀ ਪਲ ਕਮਰੇ ਦੀ ਘੰਟੀ ਵੱਜੀ। ਜਵੰਦ ਸਿੰਘ ਨੇ ਸ਼ਕਲ ਵਿਖਾਈ। ਕਹਿਣ ਲੱਗਾ,

"ਜੀ ਹੁਣ ਚਲ ਪਈਏ ਤਾਂ ਚੰਗੈ। ਪਲੈਟ ਫ਼ਾਰਮ ਤਕ ਪਹੁੰਚਦਿਆਂ ਕਾਫ਼ੀ ਟੈਮ ਲਗ ਜਾਂਦੈ।"

"ਠੀਕ ਏ, ਤੂੰ ਥੱਲੇ ਚਲ। ਮੈਂ ਮਾਤਾ ਜੀ ਨੂੰ ਲੈ ਕੇ ਆਉਨਾਂ। ਮੈਂ ਵੀ ਜਾਵਾਂਗਾ ਚੜ੍ਹਾਣ ਇਹਨਾਂ ਨੂੰ।"

ਮਾਤਾ ਚੇਤੰਨ ਹੋ ਗਈ। ਉਹਨੇ ਪਹਿਲੋਂ ਆਪਣਾ ਗੁਟਕਾ ਚੁਕਿਆ ਤੇ ਫੇਰ ਆਪਣੀ ਸੋਟੀ ਤੇ ਤੇ ਬੂਹੇ ਵਲ ਹੋ ਪਈ।

## 15

ਦਿਉਲ ਜਾਲੰਧਰ ਸਵੇਰੇ ਨੌਂ ਵਜੇ ਹੀ ਪਹੁੰਚ ਗਿਆ। ਨਿਕਲਣ ਵੇਲੇ ਉਹਨੇ ਬੱਗੇ ਨੂੰ ਖ਼ਬਰ ਕਰ ਦਿਤੀ ਸੀ ਕਿ ਅੱਜ ਉਹਨੇ ਹੋਰ ਕਿਤੇ ਨਹੀਂ ਸੀ ਜਾਣਾ। ਉਹਦੇ ਅੰਦਰ ਵੜਦਿਆਂ ਹੀ ਸ਼ਕੁੰਤਲਾ ਨੇ ਨੌਕਰ ਨੂੰ ਆਵਾਜ਼ ਦਿਤੀ,

"ਵੇ ਰਖ ਦੇ ਨਾਸ਼ਤਾ ਮੇਜ਼ 'ਤੇ।"

ਫੇਰ ਉਹ ਦਿਉਲ ਨੂੰ ਕਹਿਣ ਲਗੀ,

"ਭਰਾ ਜੀ, ਇਹ ਨਾਸ਼ਤਾ ਅੱਠ ਵਜੇ ਕਰਦੇ ਨੇ, ਘੜੀ ਵੇਖ ਕੇ। ਤੁਹਾਡਾ ਫ਼ੋਨ ਆਇਆ ਤੇ ਕਹਿਣ ਲਗੇ, ਭਾਈ ਸਾਹਿਬ ਨੂੰ ਆ ਲੈਣ ਦਿਓ, ਕੱਠੇ ਕਰਾਂਗੇ। ਆ ਜਾਓ ਸਿੱਧੇ ਮੇਜ਼ 'ਤੇ ਹੀ।"

ਦਿਉਲ ਦੇ ਬੁਲ੍ਹ ਰਤਾ ਕੁ ਖੁਲ੍ਹੇ, ਜਿਵੇਂ ਮੁਸਕਰਾਣ ਲਗਾ ਹੋਵੇ। ਪਰ ਮੂੰਹ ਉਹਦਾ ਮਸੋਸਿਆ ਹੀ ਰਿਹਾ।

"ਭਾਈ ਸਾਹਿਬ, ਕੀ ਗੱਲ ਏ ? ਥੱਕੇ ਥੱਕੇ ਲਗਦੇ ਹੋ ? ਤਬੀਅਤ ਤਾਂ ਠੀਕ ਏ ?"

"ਤਬੀਅਤ ਨੂੰ ਕੁਝ ਨਹੀਂ। ਬਸ ਮਨ ਉਚਾਟ ਏ। ਕੁਝ ਕਰਨ ਨੂੰ ਦਿਲ ਨਹੀਂ ਕਰਦਾ...ਤੁਹਾਨੂੰ ਦਸਿਆ ਸੀ ਨਾ, ਕਲ੍ਹ ਮੇਰੇ ਵਲ ਦਿੱਲੀ ਦੀ ਮਾਤਾ ਹਰਿਨਾਮੀ ਕੌਰ ਨੇ ਆਉਣਾ ਸੀ, ਉਹਨੇ, ਜਿਹਦਾ ਚੁਰਾਸੀ ਦੇ ਦੰਗਿਆਂ ਵੇਲੇ ਸਾਰਾ ਪਰਵਾਰ ਸਾੜ ਦਿਤਾ ਗਿਆ ਸੀ। ਉਹ ਆਈ। ਮੇਰੇ ਕੋਲ ਬੈਠੀ ਰਹੀ। ਆਪਣੀ ਵਿਥਿਆ ਸੁਣਾਈ ਉਹਨੇ। ਬਸ, ਫੇਰ ਏਨੀ ਬੇਚੈਨੀ ਹੋਈ ਕਿ ਸਾਰੀ ਸ਼ਾਮ ਮੈਂ ਲੂਸਦਾ ਰਿਹਾ। ਕਰਨੈਲ ਨੂੰ ਮਿਲਣ ਦੀ ਖ਼ੁਸ਼ੀ ਵੀ ਹਵਾ ਹੋ ਗਈ। ਰਾਤ ਨੂੰ ਨੀਂਦਰ ਨਾ ਪਈ। ਮੈਨੂੰ ਸਮਝ ਨਹੀਂ ਜੇ ਆਉਂਦੀ ਕਿ ਓਦੋਂ ਸ਼ਕਤੀਸ਼ਾਲੀ ਇੰਡੀਅਨ ਸਟੇਟ ਕਿੱਥੇ ਸੀ ? ਸੁੱਤੀ ਪਈ ਸੀ ? ਕਿਸੇ ਪੱਟੀ ਬੰਨ੍ਹ ਦਿਤੀ ਸੀ ਉਹਦੀਆਂ ਅੱਖਾਂ ਉਤੇ ? ਸ਼ੀਸ਼ਾ ਭਰ ਦਿਤਾ ਸੀ ਉਹਦੇ ਕੰਨਾਂ 'ਚ ? ਇਹਨਾਂ ਸਵਾਲਾਂ ਦਾ ਜਵਾਬ ਲੱਭਣ ਹੀ ਮੈਂ ਆਇਆਂ ਤੁਹਾਡੇ ਕੋਲ ਅੱਜ।"

"ਭਾਈ ਸਾਹਿਬ, ਓਦੋਂ ਜੋ ਕੁਝ ਵੀ ਹੋਇਆ, ਉਹ ਬੜਾ ਸ਼ਰਮਨਾਕ ਸੀ। ਅਸੀਂ ਕਿਸੇ ਨੂੰ ਮੂੰਹ ਵਿਖਾਣ ਜੋਗੇ ਨਹੀਂ ਰਹੇ। ਸਾਡੇ ਮੱਥੇ 'ਤੇ ਏਡਾ ਕਲੰਕ ਲਗੈ ਕਿ ਸੌ ਧੋਆਂ ਨਾਲ ਵੀ ਨਹੀਂ ਧੁੱਪ ਸਕਦਾ।"

ਬੱਗੇ ਨੇ ਸਿਰ ਨੀਵਾਂ ਪਾ ਲਿਆ।

"ਤੁਹਾਡੇ ਮੱਥੇ 'ਤੇ ਕਿਉਂ, ਬੱਗਾ ਸਾਹਿਬ ? ਕਲੰਕ ਤਾਂ ਕਾਂਗਰਸ ਪਾਰਟੀ ਦੇ ਮੱਥੇ 'ਤੇ ਲਗੈ।"

"ਸਾਡੇ ਮੱਥੇ ਏਸ ਕਰਕੇ ਕਿ ਜਦੋਂ ਇਹ ਹੋਇਆ, ਅਸੀਂ ਜਿਊਂਦੇ ਸਾਂ। ਮੈਂ ਤੇ ਮੇਰੇ ਵਰਗੇ ਹੋਰ। ਅਸੀਂ ਇਹਨੂੰ ਰੋਕ ਨਾ ਸਕੇ।"

"ਬੱਗਾ ਸਾਹਿਬ, ਤੁਸੀਂ ਉਹਨੂੰ ਕਿਵੇਂ ਰੋਕ ਲੈਂਦੇ ? ਵੈਸੇ ਹੈ ਤਾਂ ਹਨੇਰਗਰਦੀ ਸੀ ਨਾ। ਦੇਸ ਦੀ ਰਾਜਧਾਨੀ 'ਚ, ਗਰੀਬ ਸਿੱਖਾਂ ਨੂੰ ਤੇਲ ਛਿੜਕ ਕੇ, ਗਲ ਟਾਇਰ ਪਾ ਕੇ, ਦਿਨ ਦੀਵੀਂ, ਸਾੜ ਦਿਤਾ ਗਿਆ। ਪੁਲਸ ਕੋਲ ਖਲੋਤੀ ਸ਼ਹਿ ਦੇਂਦੀ ਰਹੀ। ਇਹ ਇਕ ਅੱਧ ਘੰਟਾ ਨਹੀਂ, ਦੋ ਢਾਈ ਦਿਨ ਹੁੰਦਾ ਰਿਹਾ। ਕਿਸੇ ਰੋਕਿਆ ਨਾ। ਇਹ ਜਿਹੜੀ ਮਾਤਾ ਮੇਰੇ ਕੋਲ ਕਲ੍ਹ ਆਈ ਸੀ, ਉਹਦਾ ਪਤੀ ਮੰਜੀਆਂ ਬੁਣਦਾ ਸੀ। ਮੰਜੀਆਂ ਬੁਣ ਕੇ ਉਹਨੇ ਕੀ ਗੁਨਾਹ ਕੀਤਾ ? ਜਿਨ੍ਹੇ ਇੰਦਰਾ ਨੂੰ ਗੋਲੀ ਮਾਰੀ, ਸਜ਼ਾ ਉਹਨੂੰ ਕਿਉਂ ਨਾ ਮਿਲੇ। ਏਸ ਮਾਤਾ ਦੇ ਪਤੀ, ਪੁੱਤਰਾਂ, ਪੋਤਰਿਆਂ ਨੂੰ ਕਿਉਂ ਦਿਤੀ ਜਾਏ ? ਸਜ਼ਾ ਦਿਤੀ ਵੀ ਕਚਹਿਰੀ 'ਚ ਨਹੀਂ, ਸੜਕਾਂ 'ਤੇ ਗਲੀਆਂ 'ਚ ਦਿਤੀ ਗਈ।"

ਦਿਉਲ ਦੀ ਆਵਾਜ਼ ਉਚੀ ਹੋ ਗਈ। ਮੂੰਹ ਦਾ ਰੰਗ ਹੋਰ ਕਾਲਾ ਪੈ ਗਿਆ।

"ਦਿਉਲ ਸਾਹਿਬ, ਸਭ ਤੋਂ ਮਾੜੀ ਗੱਲ ਤਾਂ ਇਹ ਹੋਈ ਕਿ ਜਿਹੜੇ ਤਿੰਨ ਸਾਢੇ ਤਿੰਨ ਹਜ਼ਾਰ ਬੰਦੇ ਮਰੇ, ਉਹਨਾਂ 'ਚੋਂ ਕਸੂਰ ਇਕ ਦਾ ਵੀ ਨਹੀਂ ਸੀ। ਸਾਰੇ ਦੇ ਸਾਰੇ ਬੇ-ਗੁਨਾਹ ਸਨ।"

"ਭਰਾ ਜੀ, ਕਸੂਰ ਉਹਨਾਂ ਦਾ ਸਿਰਫ਼ ਇਹ ਸੀ ਕਿ ਉਹ ਸਿੱਖ ਸਨ," ਸ਼ਕੁੰਤਲਾ ਨੇ ਸੁਰ ਮੇਲੀ।

"ਬਸ ਓਦੋਂ ਇਹ ਕਹਿਣ ਲਗੇ," ਬੱਗੇ ਨੇ ਗਲ ਜਾਰੀ ਰੱਖੀ, "ਕਿ ਸਿੱਖਾਂ ਨੂੰ ਸਬਕ ਸਿਖਾਈਏ। ਇਹ ਸਬਕ ਸਿਖਾਣ ਦਾ ਸਿਧਾਂਤ ਪਤਾ ਨਹੀਂ ਕਿੰਨ੍ਹੇ ਘੱੜਿਆ ?"

"ਇਹ ਕੀ ਸਿਧਾਂਤ ਹੋਇਐ ?"

"ਬਸ ਏਨਾ ਹੀ: ਸਿੱਖਾਂ ਨੇ ਇੰਦਰਾ ਨੂੰ ਮਾਰਿਐ, ਤੁਸੀਂ ਸਿੱਖਾਂ ਨੂੰ ਮਾਰੋ। ਸਬਕ ਸਿਖਾਉ ਇਹਨਾਂ ਨੂੰ।"

"ਪਰ, ਬੱਗਾ ਸਾਹਿਬ, ਇੰਦਰਾ ਨੂੰ ਸਿੱਖਾਂ ਨੇ ਨਹੀਂ, ਉਹਦੇ ਅੰਗ-ਰਖ਼ਸ਼ਕਾਂ ਨੇ ਮਾਰਿਆ, ਜਿਹੜੇ ਸਿੱਖ ਸਨ ਤੇ ਜਿਹੜੇ ਮੌਕੇ 'ਤੇ ਹੀ ਮਾਰ ਦਿਤੇ ਗਏ ਸਨ", ਦਿਉਲ ਗੁੱਸੇ 'ਚ ਬੋਲਿਆ।

"ਠੀਕ ਕਹਿੰਦੇ ਹੋ, ਪਰ ਇਹਦਾ ਦੋਸ਼ ਸਾਰੇ ਸਿੱਖਾਂ 'ਤੇ ਥੋਪ ਦਿਤਾ ਗਿਆ।"

"ਇਹ ਅਖੌਤੀ ਸਿਧਾਂਤ ਕਿਸੇ ਧੁਮਾਇਆ ਹੀ ਹੋਣੈਂ। ਸਬਕ ਸਿਖਾਣ ਦਾ ਹੁਕਮ ਵੀ ਕਿਸੇ ਨੇ ਦਿਤਾ ਹੀ ਹੋਣੈਂ। ਕੌਣ ਸੀ ਇਹ ਹੁਕਮ ਦੇਣ ਵਾਲਾ ?" ਦਿਉਲ ਨੇ ਪੁਛਿਆ। ਉਹ ਨਾਸ਼ਤੇ ਲਈ ਬੈਠਾ ਤਾਂ ਸੀ, ਪਰ ਅਜੇ ਉਹਨੇ ਮੂੰਹ 'ਚ ਕੁਝ ਨਹੀਂ ਸੀ ਪਾਇਆ।

"ਹੁਕਮ ਕਿਸੇ ਉਤੋਂ ਹੀ ਦਿਤਾ ਹੋਣੈਂ। ਜੇ ਕਿਸੇ ਨੇ ਉਤੋਂ ਦੇ ਨਾਂ 'ਤੇ ਦਿਤਾ ਹੋਣੈਂ। ਧੁਮਾਇਆ ਤਾਂ ਇਹ ਗਿਆ ਸੀ, ਇਹ ਹੁਕਮ ਰਾਜੀਵ ਨੇ ਦਿਤੈ। ਇਹ

ਮੰਨਣਾ ਮੁਸ਼ਕਿਲ ਏ। ਰਾਜੀਵ ਉਸ ਵੇਲੇ ਮਾਂ ਦੀ ਬੇਵਕਤ ਮੌਤ ਨਾਲ ਬੌਂਦਲਾਇਆ ਪਿਆ ਸੀ। ਉਹਦੇ ਸਾਹਮਣੇ ਹੋਰ ਮਸਲੇ ਸਨ। ਸਭ ਤੋਂ ਵੱਡਾ ਮਸਲਾ ਛੇਤੀ ਤੋਂ ਛੇਤੀ ਗੱਦੀ ਸਾਂਭਣਾ ਸੀ। ਸਿੱਖ ਰਾਸ਼ਟਰਪਤੀ ਉਹਨੂੰ ਏਸ ਗੱਦੀ 'ਤੇ ਬਿਠਾਣ ਨੂੰ ਕਾਹਲਾ ਸੀ। ਕਾਂਗਰਸ ਪਾਰਟੀ ਤੋਂ ਫਟਾਫਟ ਖਾਨਾਪੂਰੀ ਕਰਾਣਾ ਚਾਹੁੰਦਾ ਸੀ...ਵੈਸੇ ਵੇਖੋ, ਜਦੋਂ ਇਹ ਸਿੱਖ ਰਾਸ਼ਟਰਪਤੀ ਇੰਦਰਾ ਨੂੰ ਵੇਖਣ ਦਿੱਲੀ ਦੇ ਮੈਡੀਕਲ ਇੰਸਟੀਚਿਊਟ ਗਿਆ, ਉਹਦੀ ਕਾਰ 'ਤੇ ਪੱਥਰ ਮਾਰੇ ਗਏ ਤੇ ਸਿੱਖਾਂ ਤੋਂ ਬਦਲਾਂ ਲੈਣ ਦੇ ਨਾਅਰੇ ਲਾਏ ਗਏ। ਸੋਚ ਸਕਦੇ ਹੋ, ਦੇਸ ਦੇ ਰਾਸ਼ਟਰਪਤੀ ਨਾਲ ਇੰਜ ਹੋਵੇ ? ਖ਼ੈਰ ਉਸ ਵੇਲੇ ਰਾਜੀਵ ਸਾਹਮਣੇ ਦੂਜਾ ਵੱਡਾ ਮਸਲਾ ਮਾਂ ਦੇ ਸਸਕਾਰ ਦਾ ਸੀ। ਦੁਨੀਆਂ ਭਰ ਦੇ ਲੀਡਰ ਦਿੱਲੀ ਪਹੁੰਚ ਰਹੇ ਸਨ। ਓਸ ਵੇਲੇ ਉਹਦੇ ਮਨ 'ਚ ਸਿੱਖਾਂ ਤੋਂ ਬਦਲ ਲੈਣ ਦਾ ਖ਼ਿਆਲ ਏਡਾ ਪ੍ਰਬਲ ਨਹੀਂ ਸੀ ਹੋ ਸਕਦਾ...

"ਇਹ ਕੰਮ ਜ਼ਰੂਰ ਹੀ ਕਿਸੇ ਹੋਰ ਬੰਦੇ ਨੇ ਕੀਤਾ ਹੋਵੇਗਾ, ਜਿਹੜਾ ਰਾਜੀਵ ਦੇ ਨੇੜਲੇ ਹਲਕੇ ਦਾ ਹੋਵੇ ਤੇ ਪਹਿਲੋਂ ਵੀ ਉਹਦੇ ਵਲੋਂ ਆਖਦਾ ਰਿਹਾ ਹੋਵੇ ਤੇ ਕਾਂਗਰਸ ਦੇ ਅਹਿਲਕਾਰ ਉਹਦਾ ਆਖਾ ਮੰਨਦੇ ਰਹੇ ਹੋਣ। ਉਹਦਾ ਆਖਿਆ ਰਾਜੀਵ ਦਾ ਆਖਿਆ ਸਮਝਦੇ ਰਹੇ ਹੋਣ। ਤੁਹਾਨੂੰ ਪਤੈ, ਏਸ ਤਰ੍ਹਾਂ ਦੇ ਅੰਦਰਲੇ ਹਲਕੇ ਤਾਂ ਸਰਕਾਰ 'ਚ ਹੁੰਦੇ ਹੀ ਨੇ। ਏਸ ਤਰ੍ਹਾਂ ਦੇ ਬੰਦੇ ਵੀ। ਸ਼ਾਇਦ ਤੁਹਾਡੇ ਸਵੀਡਨ 'ਚ ਵੀ ਹੋਣ।"

"ਨਹੀਂ, ਬੱਗਾ ਸਾਹਿਬ, ਸਵੀਡਨ 'ਚ ਨਹੀਂ ਹੁੰਦੇ ਏਸ ਤਰ੍ਹਾਂ ਦੇ ਬੰਦੇ। ਹੋ ਵੀ ਨਹੀਂ ਸਕਦੇ।" ਦਿਉਲ ਨੇ ਸੰਭਾਵਨਾ ਇਕਦਮ ਰੱਦ ਕਰ ਦਿਤੀ।

"ਇਹ ਵੀ ਹੋ ਸਕਦੈ, ਇਸ ਬੰਦੇ ਨੇ ਕਿਸੇ ਵੇਲੇ ਰਾਜੀਵ ਦੇ ਮਿਲਣ 'ਤੇ ਇਹ ਗੱਲ ਉਹਦੇ ਕੰਨੋਂ ਵੀ ਕੱਢ ਦਿਤੀ ਹੋਵੇ ਤੇ ਸ਼ਾਇਦ ਓਸ ਵੇਲੇ ਰਾਜੀਵ ਨੇ ਸੁਣੀ ਵੀ ਨਾ ਹੋਵੇ ਤੇ ਜੇ ਸੁਣੀ ਹੋਵੇ, ਤਾਂ ਉਹਦਾ ਪੂਰਾ ਭਾਵ ਨਾ ਸਮਝਿਆ ਹੋਵੇ...।"

ਦਿਉਲ ਦਾ ਮੂੰਹ ਖੁੱਲ੍ਹਾ ਰਹਿ ਗਿਆ।

"ਬੱਗਾ ਸਾਹਿਬ, ਜੋ ਵੀ ਹੋਵੇ, ਇਹ ਧਾਂਦਲੀ ਏ। ਓਸ ਬੰਦੇ ਨੂੰ ਜਿਨ੍ਹੇ ਇਹ ਹੁਕਮ ਦਿਤਾ ਸੀ, ਕੋਈ *ਸੈਂਕਸ਼ਨ* ਨਹੀਂ ਸੀ। ਕੌਣ ਸੀ ਇਹ ਬੰਦਾ ? ਤੁਹਾਨੂੰ ਪਤੈ ਉਹਦਾ ? ਤੁਸੀਂ ਬੜਾ ਸੋਚਿਆ ਲਗਦੈ।"

"ਮੇਰਾ ਕਿਆਫ਼ਾ ਹੀ ਏ। ਹੈ ਸੀ ਇਕ ਬੰਦਾ ਇਹੋ ਜਿਹਾ...। ਬੱਗੇ ਨੇ ਇਕ ਨਾਂ ਏਨਾ ਹੌਲੀ ਲਿਆ ਕਿ ਸ਼ਕੁੰਤਲਾ ਵੀ ਨਾ ਸੁਣ ਸਕੀ।"

"ਉਚੀ ਬੋਲੋ ਨਾ ?" ਉਹਨੇ ਕਿਹਾ, "ਕੰਧਾਂ ਨੂੰ ਸੁਣਾ ਰਹੇ ਹੋ !"

"ਬੰਦਾ ਤਾਂ ਉਹਨਾਂ ਦੇ ਖ਼ਾਨਦਾਨ ਦਾ ਹੀ ਲਗਦੈ !" ਦਿਉਲ ਨੇ ਅੰਦਾਜ਼ਾ ਲਾਇਆ।

"ਖ਼ਾਨਦਾਨ ਦਾ ਵੀ ਸੀ ਤੇ ਨਹੀਂ ਵੀ। ਉਹਨੇ ਉਸ ਵੇਲੇ ਸਥਾਨਕ ਕਾਂਗਰਸੀ ਲੀਡਰ ਸੱਦੇ ਤੇ ਉਹਨਾਂ ਨੂੰ ਆਪੋ ਆਪਣੇ ਇਲਾਕੇ ਦਾ ਠੇਕਾ ਦੇ ਦਿਤਾ ਤੇ ਕਿਹਾ, ਜਾਓ ਭਾਈ ਸਿੱਖਾਂ ਨੂੰ ਸਬਕ ਸਿਖਾਉ। ਛੱਤੀ ਘੰਟੇ ਤੁਹਾਨੂੰ ਦੇਣੇ ਹਾਂ। ਮੁਖ ਅਧਿਕਾਰੀਆਂ ਨੂੰ ਵੀ ਸੱਦਿਆ ਤੇ ਕਿਹਾ ਕਿ ਛੱਤੀ ਘੰਟੇ ਅੱਖਾਂ ਮੀਟ ਛੱਡੋ। ਕਿਸੇ ਨੇ ਅੱਗੋਂ ਕੁਝ ਨਾ

ਪੁਛਿਆ। ਬਸ ਏਸ ਤਰ੍ਹਾਂ ਸਭ ਨੂੰ ਛੱਤੀ ਘੰਟਿਆਂ ਦੀ ਛੁੱਟੀ ਮਿਲ ਗਈ। ਮੇਰਾ ਵਿਸ਼ਵਾਸ ਏ ਕਿ ਇਹ ਹੁਕਮ ਰਾਜੀਵ ਨੇ ਨਹੀਂ ਸੀ ਦਿਤਾ। ਜਦੋਂ ਉਹਨੂੰ ਪਤਾ ਲਗਾ, ਓਦੋਂ ਬੜੀ ਦੇਰ ਹੋ ਚੁਕੀ ਸੀ।

"ਫੇਰ ਉਹਨੇ ਇਹ ਕਿਉਂ ਕਿਹਾ ਸੀ ਜਦੋਂ ਕੋਈ ਵਡਾ ਦਰੱਖ਼ਤ ਡਿਗਦੈ, ਜ਼ਮੀਨ ਹਿੱਲਦੀ ਹੀ ਏ," ਸ਼ਕੁੰਤਲਾ ਨੇ ਭੁੜਕ ਕੇ ਪੁਛਿਆ।

"ਸ਼ਕੁੰਤਲਾ, ਇਹ ਉਹਨੇ ਬੜੀ ਬਾਅਦ 'ਚ ਕਿਹਾ ਸੀ। ਉਹ ਵੀ ਏਡਾ ਸੋਚ ਸਮਝ ਕੇ ਨਹੀਂ। ਭਾਈ ਸਾਹਿਬ, ਉਹਨੇ ਦਿਉਲ ਵਲ ਮੂੰਹ ਕੀਤਾ, "ਤੁਹਾਨੂੰ ਪਤੈ ਸਾਡੇ ਸਿਆਸੀ ਲੀਡਰ ਜਦੋਂ ਪਬਲਿਕ 'ਚ ਬੋਲਦੇ ਨੇ, ਪੜ੍ਹ ਕੇ ਨਹੀਂ ਬੋਲਦੇ। ਮੂੰਹ-ਜ਼ੁਬਾਨੀਂ, *ਐਕਸਟੈਮਪੋਰ*, ਬੋਲਦੇ ਹਨ। ਜੋ ਮੂੰਹ ਆਉਂਦੈ, ਕਹੀ ਜਾਂਦੇ ਨੇ। ਰਾਜੀਵ ਤੋਂ ਵੀ ਇਹ ਏਸ ਤਰ੍ਹਾਂ ਹੀ ਕਿਹਾ ਗਿਆ। ਉਹਦਾ ਮਤਲਬ ਇਹ ਨਹੀਂ ਸੀ ਕਿ ਜੋ ਹੋਇਆ ਸੀ, ਉਹ ਠੀਕ ਸੀ।"

ਦਿਉਲ ਕੋਈ ਖ਼ਾਸ ਕਾਇਲ ਹੋਇਆ ਨਹੀਂ ਸੀ ਲਗਦਾ। ਉਹਨੇ ਪੁਛਿਆ,

"ਉਹਨੇ ਪਿਛੋਂ ਕੋਈ ਪੜਤਾਲ ਨਾ ਕੀਤੀ ?"

"ਜ਼ਰੂਰ ਕੀਤੀ ਹੋਨੀ ਏਂ। ਪਰ ਓਦੋਂ ਹੋਇਆ ਅਣਹੋਇਆ ਤਾਂ ਨਹੀਂ ਸੀ ਹੋ ਸਕਦਾ।"

"ਉਹ ਅੰਦਰਲੇ ਹਲਕੇ ਵਾਲਾ ਬੰਦਾ ਹੁਣ ਕਿੱਥੇ ਏ ?" ਦਿਉਲ ਨੇ ਪੁਛਿਆ।

"ਗੁਮਨਾਮੀ ਦੇ ਖੂਹ 'ਚ !' ਬੱਗੇ ਨੇ ਇੰਜ ਹੱਥ ਮਾਰ ਕੇ ਕਿਹਾ, ਜਿਵੇਂ ਖੂਹ 'ਚ ਸੁੱਟਣ ਵੇਲੇ ਧੱਕਾ ਉਹਨੇ ਆਪ ਦਿਤਾ ਹੋਵੇ। "ਛੇਤੀ ਹੀ ਪਿੱਛੋਂ ਉਹਦੀ ਰਾਜੀਵ ਨਾਲੋਂ ਤਾਰ ਟੁੱਟ ਗਈ ਤੇ ਉਹਦੀ ਛੁੱਟੀ ਕਰ ਦਿਤੀ ਗਈ। ਉਹ ਕਿਤੇ ਲਾਂਭੇ ਹੋ ਕੇ ਬਹਿ ਗਿਆ। ਪਰ ਉਹਦਾ ਕੀ ਗਿਆ ? ਉਹਦੇ ਕੀਤੇ ਦੀ ਬਦਨਾਮੀ ਰਾਜੀਵ ਸਿਰ ਪਈ।"

ਦਿਉਲ ਨੂੰ ਬੱਗੇ ਦਾ ਗੱਲ ਨੂੰ ਇੰਜ ਆਈ-ਗਈ ਕਰ ਦੇਣਾ ਚੰਗਾ ਨਾ ਲਗਾ। ਉਹ ਬੋਲ ਪਿਆ,

"ਬੱਗਾ ਸਾਹਿਬ, ਗਲ ਤਾ ਕੁਝ ਨਾ ਹੋਈ ਫੇਰ। ਕੋਈ ਬੰਦਾ ਸਿਸਟਮ 'ਚ ਕਿਸੇ ਖ਼ਾਸ ਥਾਂ 'ਤੇ ਬੈਠਾ ਹੋਵੇ। ਉਹਨੂੰ ਅਖ਼ਤਿਆਰ ਕੋਈ ਹੋਵੇ ਨਾ। ਫੇਰ ਵੀ ਉਹ ਤਬਾਹੀ ਮਚਾ ਦੇਵੇ। ਪਿਛੋਂ ਉਹਦੀ ਕੋਈ ਪੁਛ-ਪੜਤਾਲ ਨਾ ਹੋਵੇ। ਚੁਪ-ਚੁਪੀਤੇ ਗੁਮਨਾਮੀ ਦੇ ਖੂਹ 'ਚ ਲਹਿ ਜਾਵੇ ਤੇ ਸਭ ਕੁਝ ਤੋਂ ਛੁੱਟ ਜਾਵੇ। ਦੂਜੇ ਪਾਸੇ, ਖੂਨ ਦੇ ਦਰਿਆ ਵਹਿ ਗਏ ਤੇ ਉਸ ਖੂਹ-ਲੱਥੇ ਉਤੇ ਛਿੱਟ ਵੀ ਨਾ ਪਈ..."

"ਭਾਈ ਸਾਹਿਬ, ਜਦੋਂ ਮੈਂ ਇਹ ਸੋਚਨਾਂ, ਬੇਚੈਨੀ ਮੈਨੂੰ ਵੀ ਬੜੀ ਹੁੰਦੀ ਏ। ਸਾਡਾ ਸਿਸਟਮ ਬੜੀ ਵਾਰੀ ਹਿਸਾਬ ਨਹੀਂ ਮੰਗਦਾ...ਕੋਈ ਵਹੀ ਨਹੀਂ ਖੁਲ੍ਹਦੀ।"

ਬੱਗੇ ਦਾ ਮੂੰਹ ਲਹਿ ਗਿਆ। ਉਹਨੇ ਗੱਲ ਜਾਰੀ ਰਖੀ,

"ਇਸ ਪਿੱਛੋਂ ਅੰਦਰਖਾਨੇ ਇਹ ਧੁਮਾ ਦਿਤਾ ਗਿਆ ਕਿ ਹਿੰਦੂਆਂ ਨੇ ਸਿੱਖਾਂ ਤੋਂ ਬਦਲਾ ਲਿਐ..."

"ਬਦਲਾ ਕਿਨ੍ਹੇ ਲਿਆ ਸੀ, ਹਿੰਦੂਆਂ ਨੇ ?" ਦਿਉਲ ਨੇ ਬੱਗੇ ਦੀ ਗੱਲ ਪੂਰੀ ਨਾ ਹੋਣ ਦਿਤੀ।

"ਹਿੰਦੂਆਂ ਨੇ ਨਹੀਂ , ਸਮਾਜ ਦੀ ਰਹਿੰਦ-ਖੂੰਹਦ ਨੇ। ਜਰਾਇਮ ਪੇਸ਼ਾ ਲੋਕਾਂ ਨੇ, ਜਿਹੜੇ ਜਨਮ ਦੇ ਹਿੰਦੂ ਸਨ। ਆਮ ਹਿੰਦੂ ਨੇ ਆਮ ਸਿੱਖ ਤੇ ਹੱਥ ਨਹੀਂ ਸੀ ਚੁਕਿਆ। ਸਗੋਂ ਉਹਦੀ ਰਖਿਆ ਕੀਤੀ। ਲੁੰਪਨ ਅਨਸਰਾਂ ਨੂੰ ਆਪਣੇ ਮਹੱਲਿਆਂ 'ਚ ਨਾ ਵੜਨ ਦਿਤਾ। ਸਿੱਖਾਂ ਨੂੰ ਆਪਣੇ ਘਰੀਂ ਪਨਾਹ ਦਿਤੀ। ਜਗਜੀਤ ਸਿੰਘ ਅਰੋੜਾ ਨੂੰ ਜਾਣਦੇ ਹੋ ?"

"ਜਨਰਲ ? ਬੰਗਲਾਦੇਸ਼ ਦੀ ਲੜਾਈ ਦਾ ਹੀਰੋ ?"

"ਹਾਂ, ਉਹੀਉ ਹੀ। ਪਤਾ ਜੇ ਉਹਨੇ ਕਿਥੇ ਪਨਾਹ ਲਈ ਸੀ ਓਦੋਂ ? ਇੰਦਰ ਕੁਮਾਰ ਗੁਜਰਾਲ ਦੇ ਘਰ, ਉਹੀਉ, ਜਿਹੜਾ ਇਕ ਵੇਲੇ ਦੇਸ ਦਾ ਪ੍ਰਧਾਨ ਮੰਤਰੀ ਰਿਹਾ। ਲੇਖਕ ਤੇ ਪੱਤਰਕਾਰ ਖੁਸ਼ਵੰਤ ਸਿੰਘ ਨੇ ਤੁਹਾਡੇ ਦੇਸ ਦੀ ਐਮਬੈਂਸੀ 'ਚ ਸਿਰ ਲੁਕਾਇਆ। ਹੋਰ ਹਜ਼ਾਰਾਂ ਸਿੱਖਾਂ ਨੇ ਹਿੰਦੂ ਘਰਾਂ 'ਚ ਓਟ ਲਈ..."

"ਭਰਾ ਜੀ, ਹਿੰਦੂਆਂ ਦੇ ਇਹ ਬਦਲਾ ਲੈਣ ਵਾਲੀ ਗੱਲ ਝੂਠੀ ਜੇ", ਸ਼ਕੁੰਤਲਾ ਬੋਲ ਪਈ, "ਬੰਦਾ ਪੁੱਛੇ ਇੰਦਰਾ ਕਿੱਥੋਂ ਦੀ ਹਿੰਦੂ ਸੀ! ਉਹ ਤਾਂ ਪਾਰਸੀ ਨਾਲ ਵਿਆਹੀ ਹੋਈ ਸੀ।"

ਬੱਗੇ ਦਾ ਹਾਸਾ ਨਿਕਲ ਪਿਆ।

"ਭਾਈ ਸਾਹਿਬ, ਤੁਹਾਡੀ ਇਹ ਭਰਜਾਈ ਅੰਦਰੋਂ ਸਿੱਖ ਜੇ। ਜਦੋਂ ਇਹ ਘਟਨਾਵਾਂ ਹੋਈਆਂ ਸਨ, ਬੜੀ ਰੋਈ ਪਿੱਟੀ ਸੀ..."

ਬੱਗੇ ਨੇ ਫੇਰ ਪਤਨੀ ਵਲ ਮੂੰਹ ਕੀਤਾ ਤੇ ਸਮਝਾਇਆ,

"ਸ਼ਕੁੰਤਲਾ, ਇੰਦਰਾ ਪੂਰੀ ਹਿੰਦੂ ਸੀ, ਪੰਡਿਤ ਜਵਾਹਰਲਾਲ ਨਹਿਰੂ ਤੇ ਕਮਲਾ ਨਹਿਰੂ ਦੀ ਇਕਲੌਤੀ ਧੀ ਸੀ। ਜੇ ਉਹਨੇ ਪਾਰਸੀ ਨਾਲ ਵਿਆਹ ਕਰਵਾ ਲਿਆ ਤਾਂ ਉਹ ਹਿੰਦੂ ਹੋਣੋਂ ਹੱਟ ਨਾ ਗਈ। ਪਰ ਇੰਦਰਾ ਹਿੰਦੂ ਨਹੀਂ, ਸੈਕੂਲਰ ਹਿੰਦੂ ਸੀ। ਯਾਦ ਹੀ ਨਾ, ਉਹਨੇ ਏਸ ਸਲਾਹ ਦੇ ਬਾਵਜੂਦ ਕਿ ਉਹ ਆਪਣੇ ਸਿੱਖ ਅੰਗ-ਰਖ਼ਸ਼ਕ ਬਦਲ ਦਵੇ, ਸਿੱਖ ਅੰਗ-ਰਖ਼ਸ਼ਕ ਨਹੀਂ ਸੀ ਬਦਲੇ। ਖ਼ੈਰ, ਭਾਈ ਸਾਹਿਬ," ਉਹ ਫੇਰ ਦਿਉਲ ਨੂੰ ਸੰਬੋਧਨ ਹੋਇਆ, "ਕਾਂਗਰਸ ਪਾਰਟੀ ਨੂੰ ਆਪਣੇ ਏਸ ਕਾਰੇ ਦਾ ਬੜਾ ਨੁਕਸਾਨ ਹੋਇਆ। ਸਿੱਖ ਉਸ ਤੋਂ ਵਿੱਟਰ ਗਏ। ਉਹਨੂੰ ਉਹਨਾਂ ਵੋਟ ਪਾਣਾ ਛਡ ਦਿਤਾ। ਬੜਾ ਢਾਹ ਲਗੀ ਕਾਗਰਸ ਪਾਰਟੀ ਨੂੰ, ਖ਼ਾਸ ਕਰਕੇ ਪੰਜਾਬ ਤੇ ਹੋਰ ਨਾਲ-ਲਗਦੇ ਰਾਜਾਂ 'ਚ। ਫੇਰ ਸਿੱਖਾਂ ਨੂੰ ਮਨਾਉਣ ਲਈ ਕਾਂਗਰਸ ਨੇ ਹਰ ਹੀਲਾ ਕੀਤਾ..."

"ਮਨਮੋਹਨ ਸਿੰਘ ਨੂੰ ਪ੍ਰਧਾਨ ਮੰਤਰੀ ਬਣਾ ਦਿਤਾ", ਸ਼ਕੁੰਤਲਾ ਬੋਲ ਪਈ।

"ਨਹੀਂ, ਸ਼ਕੁੰਤਲਾ, ਇਹਦੇ ਪਿੱਛੇ ਹੋਰ ਚੀਜ਼ ਸੀ। ਪਰ ਇਕ ਸਿੱਖ ਦਾ ਪ੍ਰਧਾਨ ਮੰਤਰੀ ਬਣਾਏ ਜਾਣਾ ਆਪਣੇ ਆਪ 'ਚ ਇਕ ਬੜੀ ਵਡੀ ਚੀਜ਼ ਸੀ। ਸਿੱਖਾਂ 'ਤੇ ਇਹਦਾ ਅਸਰ ਵੀ ਪਿਐ। ਸਿੱਖ ਤੇ ਹੋਰ ਘਟ-ਗਿਣਤੀਆਂ ਫੇਰ ਕਾਗਰਸ ਵਲ ਪਰਤ ਰਹੀਆਂ ਨੇ। ਮੈਨੂੰ ਤਾਂ ਲਗਦੈ, ਸਿੱਖਾਂ ਦੀ ਬਹੁ-ਗਿਣਤੀ ਨੇ ਕਾਂਗਰਸ ਨੂੰ ਮੁਆਫ਼ ਕਰ ਦਿਤੈ।

ਵੈਸੇ, ਮਨਮੋਹਨ ਸਿੰਘ ਨੇ ਕਾਂਗਰਸ ਵਲੋਂ ਪਾਰਲੀਮੈਂਟ 'ਚ ਮੁਆਫ਼ੀ ਵੀ ਮੰਗੀ ਸੀ। ਉਹਦਾ ਅਸਰ ਵੀ ਪਿਐ।"

"ਨਹੀਂ, ਬੱਗਾ ਸਾਹਿਬ, ਮੇਰਾ ਖ਼ਿਆਲ ਏ, ਨਹੀਂ। ਮੈਨੂੰ ਲਗਦੈ, ਇਹ ਪੀੜ੍ਹੀ ਤਾ ਕਾਂਗਰਸ ਨੂੰ ਮੁਆਫ਼ ਨਹੀਂ ਕਰ ਸਕਦੀ।"

"ਫੇਰ ਵੀ, ਭਾਈ ਸਾਹਿਬ, ਬਹੁਤ ਫ਼ਰਕ ਪੈ ਗਿਐ। ਤੁਹਾਨੂੰ ਪਤੈ, ਜੋ ਗੁਜਰਾਤ 'ਚ ਮੁਸਲਮਾਨਾਂ ਨਾਲ ਹੋਇਆ ਸੀ ?"

"ਪਤੈ। ਪੜ੍ਹਿਆ ਸੀ ਸਭ ਕੁਝ। ਇਹ ਵੀ ਹਨੇਰਗਰਦੀ ਸੀ, ਚੁਰਾਸੀ ਵਾਂਗ।"

"ਮੈਨੂੰ ਲਗਦੈ, ਜੇ ਚੁਰਾਸੀ ਦੇ ਮੁਜਰਮਾਂ ਨੂੰ ਸਜ਼ਾਵਾਂ ਹੋ ਜਾਂਦੀਆਂ ਤਾ ਗੁਜਰਾਤ ਦਾ ਕਤਲਾਮ ਨਹੀਂ ਸੀ ਹੋਣਾ। ਪਰ ਜੋ ਗੁਜਰਾਤ 'ਚ ਹੋਇਆ, ਉਹ ਤਾਂ ਹੋਰ ਵੀ ਮਾੜਾ ਸੀ। ਗੁਜਰਾਤ 'ਚ ਦੇਸ ਦੀ ਦੂਜੀ ਵਡੀ ਪਾਰਟੀ ਬੀ.ਜੇ.ਪੀ. ਦੇ ਹੱਥ ਬੇਦੋਸੇ ਲਹੂ ਨਾਲ ਲਿਬੜੇ। ਪਿੰਡ ਦੇ ਪਿੰਡ ਹੂੰਝ ਦਿਤੇ ਗਏ। ਆਬਾਦੀਆਂ ਦੀਆਂ ਆਬਾਦੀਆਂ ਫੂਕ ਦਿਤੀਆਂ ਗਈਆਂ। ਰਾਜਧਾਨੀ ਅਹਿਮਦਾਬਾਦ 'ਚ। ਮੰਤਰੀ ਕੰਟਰੋਲ ਰੂਮ 'ਚ ਬੈਠੇ ਸਭ ਕੁਝ ਕਰਾਂਦੇ ਰਹੇ। ਇਸ ਤਰ੍ਹਾਂ ਸਾਡੇ ਮੂੰਹ 'ਤੇ ਇਕ ਵਾਰੀ ਫੇਰ ਕਾਲਖ ਮਲੀ ਗਈ। ਕੇਂਦਰ 'ਚ ਵੀ ਬੀ.ਜੀ.ਪੀ. ਦੀ ਹਕੂਮਤ ਸੀ ਓਦੋਂ। ਉਹ ਵੀ ਸੁੱਤੀ ਰਹੀ।"

"ਏਸ ਦੇਸ ਦੇ ਸਿਸਟਮ 'ਚ ਜ਼ਰੂਰ ਕੋਈ ਖ਼ਾਸ ਖ਼ਰਾਬੀ ਏ। ਏਨਾ ਕੁਝ ਹੋ ਜਾਂਦੈ ਤੇ ਕੋਈ ਪੁੱਛਦਾ ਨਹੀਂ।" ਦਿਉਲ ਨੂੰ ਕਰਹਿਤ ਹੋਈ।

"ਪੁਛਦੇ ਤਾਂ ਨੇ, ਪਰ ਹੁੰਦਾ ਕੁਝ ਨਹੀਂ। ਕਮਿਸ਼ਨ ਬਿਠਾ ਦੇਂਦੇ ਨੇ। ਮੁਕੱਦਮੇ ਚਲਾ ਦੇਂਦੇ ਨੇ। ਛੇ ਸਤ ਸਾਲ ਹੋ ਗਏ ਨੇ। ਹਜ਼ਾਰਾਂ ਮੁਸਲਮਾਨਾਂ ਦੇ ਕਤਲ ਦੇ ਜੁਰਮਾਂ 'ਚ ਅਜੇ ਤਕ ਕਿਸੇ ਖ਼ਾਸ ਨੂੰ ਸਜ਼ਾ ਨਹੀਂ ਹੋਈ।"

"ਪਰ ਬੱਗਾ ਸਾਹਿਬ, ਸੰਨ ਚੁਰਾਸੀ ਨੂੰ ਤਾਂ ਪੰਝੀ ਸਾਲ ਹੋਣ ਲਗੇ ਨੇ," ਦਿਉਲ ਨੇ ਜਿਵੇਂ ਮੇਹਣਾ ਮਾਰਿਆ।

"ਬਿਲਕੁਲ। ਉਹਦੇ ਲਈ ਦਸ ਕਮੇਟੀਆਂ ਤੇ ਦੋ ਕਮਿਸ਼ਨ ਬਹਿ ਚੁਕੇ ਨੇ। ਮੁਜ਼ਰਮ ਫੇਰ ਵੀ ਖੁਲ੍ਹੇ ਫਿਰਦੇ ਨੇ। ਨਾ ਕਿਸੇ ਸਿਆਸੀ ਲੀਡਰ ਤੇ ਨਾ ਹੀ ਕਿਸੇ ਪੁਲਸ ਅਫ਼ਸਰ ਨੂੰ ਸਜ਼ਾ ਹੋਈ ਏ। ਇਕ ਗੱਲ ਜ਼ਰੂਰ ਚੰਗੀ ਹੋਈ ਏ। ਵਿਧਵਾਵਾਂ ਤੇ ਯਤੀਮਾਂ ਦੀ ਥੋੜੀ ਬਹੁਤੀ ਸਾਰ ਲਈ ਗਈ ਏ। ਉਹਨਾਂ ਨੂੰ ਕੁਆਟਰ ਤੇ ਨੌਕਰੀਆਂ ਦਿਤੀਆਂ ਗਈਆਂ ਨੇ।"

"ਮੈਨੂੰ ਚੁਰਾਸੀ ਵਾਲੀ ਮਾਤਾ ਨੇ ਦਸਿਆ ਸੀ। ਇਹ ਤਾਂ ਅੱਥਰੂ ਪੂੰਝਣ ਵਾਲੀ ਗਲ ਏ। ਅਸਲ ਚੀਜ਼ ਹਿਸਾਬ ਮੰਗਣੈਂ। ਇਨਸਾਫ਼ ਦੁਆਉਣੈ। ਉਹ ਏਥੇ ਗਿੱਲਾ ਪੀਹਣ ਏਂ।"

ਬੱਗੇ ਤੋਂ ਚੁੱਪ ਨਾ ਰਿਹਾ ਗਿਆ ਤੇ ਫੇਰ ਮਾਂਦੀ ਜਿਹੀ ਆਵਾਜ਼ 'ਚ ਕਹਿਣ ਲਗਾ,

"ਭਾਈ ਸਾਹਿਬ, ਸਾਡੇ ਏਸ ਦੇਸ 'ਚ ਅਜੇ ਬੜੇ ਕੁਝ ਦਾ ਸੁਧਾਰ ਹੋਣ ਵਾਲੈ। ਅਸੀਂ ਕਰਦੇ ਵੀ ਹਾਂ, ਪਰ ਕੀੜੀ ਦੀ ਰਫ਼ਤਾਰ 'ਤੇ। ਉਹ ਵੀ ਰੁਕ-ਰੁਕ ਕੇ। ਕਿਤੇ ਦੂਰ ਨਹੀਂ ਪਹੁੰਚਦੇ। ਸਾਡੀ ਨਿਆਂ-ਪ੍ਰਣਾਲੀ ਨੂੰ ਵੀ ਸੁਧਾਰ ਦੀ ਲੋੜ ਏ। ਜੇ ਇਕ ਵਾਰੀ ਕਿਸੇ

ਮੁਜਰਮ ਨੂੰ ਠੀਕ ਸਜ਼ਾ ਮਿਲ ਜਾਵੇ ਤਾਂ ਅੱਗੋਂ ਲੋਕ ਉਹ ਜੁਰਮ ਕਰਨ ਤੋਂ ਪਹਿਲਾਂ ਸੌ ਵਾਰੀ ਸੋਚਣ।"

"ਬੱਗਾ ਸਾਹਿਬ, ਮੈਨੂੰ ਤਾਂ ਓਸ ਚੁਰਾਸੀ ਵਾਲੀ ਮਾਤਾ ਦਾ ਧਿਆਨ ਆ ਰਿਹੈ। ਉਹ ਕੋਈ ਸੁਧਾਰ ਨਹੀਂ ਉਡੀਕ ਰਹੀ। ਲਗੀ ਹੋਈ ਏ। ਉਹਦੇ ਸਾਰੇ ਹਮਦਰਦ ਵੀ। ਉਹ ਤੇ ਉਹਦੀਆਂ ਸਾਥਣਾਂ ਆਪਣੇ ਸ਼ਹੀਦ ਮਰਦਾਂ ਦੀਆਂ ਤਸਵੀਰਾਂ ਨੂੰ ਹਾਰ ਪਾਈ ਜਾ ਰਹੀਆਂ ਨੇ। ਫੁੱਲਾਂ ਨੂੰ ਸੁੱਕਣ ਨਹੀਂ ਦੇਂਦੀਆਂ। ਇਸ ਸਭ ਕੁਝ ਨੂੰ ਅਸੀਂ ਆਪਣੀ ਗੈਲਰੀ 'ਚ ਕਿਵੇਂ ਪੇਸ਼ ਕਰੀਏ ? ਇਹ ਵੀ ਤਾਂ ਸੂਰਮਤਾਈ ਏ। ਕੋਈ ਮਿਲਦੀ ਏ ਮਿਸਾਲ ਇਹਦੀ ?'

"ਸੋਚਦੇ ਹਾਂ। ਇਹਨੂੰ ਹੋਣਾ ਤਾਂ ਚਾਹੀਦੈ ਓਥੇ। ਵਰਤਾਰੇ ਨੂੰ ਨਕਸ਼ ਦੇਣ ਵਾਲਾ ਮਸਲੈ ਇਹ ਵੀ।"

"ਬੱਗਾ ਸਾਹਿਬ, ਸੋਚੋ ਫੇਰ!"

#

ਲੌਢਾ ਵੇਲਾ ਸੀ। ਬਾਹਰ ਲਾਅਨ 'ਚ ਚਾਹ ਲਗੀ ਹੋਈ ਸੀ। ਧੋਪ ਕੁਝ ਹਟੀ ਹੋਈ ਸੀ। ਦਿਉਲ 'ਤੇ ਸਿੱਧੀ ਨਹੀਂ ਸੀ ਪੈ ਰਹੀ, ਪਰ ਨਿੱਘ ਉਹਦਾ ਉਹਨੂੰ ਹੈ ਸੀ। ਨਿੰਮ੍ਹੀ ਨਿੰਮ੍ਹੀ, ਵਿੱਚ ਵਿੱਚ ਸਾਹ ਲੈਂਦੀ, ਹਵਾ ਚਲ ਰਹੀ ਸੀ। ਦਿਉਲ ਤੇ ਬੱਗਾ ਬੈਠੇ ਸਨ। ਮੂੰਹ ਉਹਨਾਂ ਦੇ ਸਵੇਰ ਵਾਂਗ ਹੀ ਬੇ-ਰੌਣਕੇ ਸਨ।

"ਭਾਈ ਸਾਹਿਬ", ਬੱਗੇ ਨੇ ਸਲਾਹ ਦਿਤੀ, "ਕੁਝ ਹੋਰ ਕਰਨਾ ਚਾਹੋ ਤਾਂ ਕਰ ਲੌ। ਵਕਤ ਅਜੇ ਹੈ। ਦੇਸ਼ਭਗਤ ਭਵਨ ਵਾਲਾ ਅਜੇ ਕੁਝ ਕੰਮ ਤੁਹਾਡਾ ਬਾਕੀ ਸੀ ਨਾ। ਖ਼ੈਰ ਓਥੇ ਤਾ ਅੱਜ ਛੁੱਟੀ ਏ। ਐਤਵਾਰ ਏ ਅੱਜ।"

"ਓਥੋਂ ਦਾ ਕੰਮ ਕੁਝ ਖ਼ਾਸ ਨਹੀਂ", ਦਿਉਲ ਨੇ ਜਵਾਬ ਦਿਤਾ। "ਬਾਬੇ ਭਕਨੇ ਦਾ ਪੁੱਛਣਾ ਹੀ ਰਹਿ ਗਿਐ। ਵੈਸੇ ਵੀ ਅੱਜ ਕੁਝ ਕਰਨ ਨੂੰ ਦਿਲ ਨਹੀਂ ਕਰਦਾ। ਘੰਟੇ ਡੇਢ ਬਾਅਦ ਮੈਂ ਵਾਪਸ ਚਲਾ ਜਾਂਗਾ।"

"ਠੀਕ ਏ, ਅੱਜ ਛੁੱਟੀ ਹੀ ਕਰ ਲੌ। ਬੜਾ ਕੰਮ ਹੋ ਗਿਐ। ਅੱਠ ਦਸ ਦਿਨ ਅਜੇ ਹੋਰ ਹੈਗੇ ਨੇ ਤੁਹਾਡੇ ਕੋਲ।"

ਦਿਉਲ ਨੇ ਵੇਖਿਆ, ਆਪਣਾ ਸ਼ਾਲ ਸੰਭਾਲਦੀ ਸ਼ਕੁੰਤਲਾ ਵੀ ਬਾਹਰ ਆ ਰਹੀ ਸੀ। ਆ ਕੇ ਉਹ ਦਿਉਲ ਦੀ ਨਾਲ ਵਾਲੀ ਕੁਰਸੀ 'ਤੇ ਬਹਿ ਗਈ। ਹਵਾ ਦਾ ਇਕ ਸੀਤ ਬੁੱਲਾ ਉਹਦੇ ਮੂੰਹ 'ਤੇ ਪਿਆ,

"ਭਰਾ ਜੀ, ਤੁਹਾਨੂੰ ਠੰਢ ਨਹੀਂ ਲਗਦੀ ?" ਉਹਨੇ ਦਿਉਲ ਨੂੰ ਪੁਛਿਆ। "ਬੈਠੇ ਵੀ ਛਾਵੇਂ ਹੋ। ਕੋਈ ਸਵੈਟਰ ਵੀ ਨਹੀਂ ਪਾਇਆ ਹੋਇਐ।"

"ਮੈਨੂੰ, ਭਰਜਾਈ ਜੀ, ਠੰਢ ਨਹੀਂ ਲਗਦੀ। ਮੇਰਾ ਸਰੀਰ ਤੁਹਾਡੇ ਏਸ ਮੌਸਮ ਨੂੰ ਠੰਢਾ ਨਹੀਂ ਸਮਝਦਾ।"

"ਕਿੰਨਾ ਚੰਗਾ ਹੁੰਦਾ, ਜੇ ਅੱਜ ਏਥੇ ਸਾਡੇ ਨਾਲ ਭਰਜਾਈ ਜੀ ਵੀ ਬੈਠੇ ਹੁੰਦੇ।" ਸ਼ਕੁੰਤਲਾ ਇਕਦਮ ਕਿਤੇ ਹੋਰ ਪਹੁੰਚ ਗਈ।

ਦਿਉਲ ਸਮਝ ਗਿਆ, ਸ਼ਕੁੰਤਲਾ ਦਾ ਸੰਕੇਤ ਇਨਗਰਿਡ ਵਲ ਸੀ।

"ਤੁਹਾਡੀ ਭਰਜਾਈ ਤਾਂ, ਭੈਣ ਜੀ, ਮੌਜਾਂ ਕਰ ਰਹੀ ਏ। ਰੋਜ਼ ਈ-ਮੇਲ ਘੱਲ ਦੇਂਦੀ ਏ। ਖੁਸ਼ ਏ। ਉਹਨੂੰ ਕੋਈ ਚੁਰਾਸੀ ਦੀ ਮਾਤਾ ਨਹੀਂ ਮਿਲੀ। ਉਹ ਜਿਹੜੇ ਕੰਮ ਗਈ ਹੋਈ ਏ, ਠੀਕ ਹੋ ਰਿਹਾ ਸੂ। ਉਹਦੇ ਸਫ਼ਰਨਾਮੇ ਦੀ ਪਹਿਲੀ ਕਿਸ਼ਤ ਸਟੌਕਹੋਲਮ ਦੇ ਸਭ ਤੋਂ ਵੱਡੇ ਅਖ਼ਬਾਰ ਨੇ ਛਾਪ ਵੀ ਦਿਤੀ ਏ। ਹਵਾ 'ਚ ਉਡ ਰਹੀ ਏ ਉਹ।"

"ਉਹਨਾਂ ਨੂੰ ਕਹੋ ਨਾ, ਇੰਡੀਆ ਵੀ ਵੇਖਣ ਤੇ ਏਥੋਂ ਦਾ ਵੀ ਲਿਖਣ", ਸ਼ਕੁੰਤਲਾ ਨੇ ਫ਼ਰਮਾਇਸ਼ ਪਾਈ।

"ਜਦੋਂ ਤੁਸੀਂ ਗਰਮੀਆਂ 'ਚ ਸਟੌਕਹੋਲਮ ਆਉ, ਓਦੋਂ ਕਹਿਣਾ ਉਹਨੂੰ।"

"ਅਸੀਂ ਗਰਮੀਆਂ 'ਚ ਤੁਹਾਡੇ ਕੋਲ ਆ ਰਹੇ ਹਾਂ ?" ਸ਼ਕੁੰਤਲਾ ਨੇ ਪੁਛਿਆ ਦਿਉਲ ਨੂੰ, ਪਰ ਵੇਖਣ ਆਪਣੇ ਪਤੀ ਵਲ ਲਗ ਪਈ।

"ਸ਼ਕੁੰਤਲਾ, ਅਸੀਂ ਜਾ ਸਕਦੇ ਹਾਂ ਜੇ ਤੂੰ ਮੰਨੇ ਤਾਂ। ਭਾਈ ਸਾਹਿਬ, ਜੇ ਸ਼ਕੁੰਤਲਾ ਰਾਜ਼ੀ ਹੋ ਜਾਏ ਤਾਂ ਅਸੀਂ ਆ ਜਾਂਗੇ। ਮੈਂ ਕੱਲਾ ਨਹੀਂ ਆ ਸਕਨਾਂ।"

"ਛੱਡੋ ਜੀ, ਪਿਛਲੇ ਸਾਲ ਕੱਲੇ ਇਟਲੀ ਨਹੀਂ ਸਾਉ ਚਲੇ ਗਏ ?"

"ਸ਼ਕੁੰਤਲਾ, ਮੈਂ ਤੈਨੂੰ ਓਦੋਂ ਵੀ ਕਿਹਾ ਸੀ। ਤੂੰ ਆਪ ਹੀ ਨਹੀਂ ਸੈਂ ਤਿਆਰ ਹੋਈ", ਦਿਉਲ ਨੇ ਦੂਸ਼ਨ ਦਾ ਜਵਾਬ ਬੜਾ ਗੰਭੀਰ ਹੋ ਕੇ ਦਿਤਾ। "ਹੁਣ ਬਣਾ ਲੈ ਸਲਾਹ ਭਾਈ ਸਾਹਿਬ ਕੋਲ ਜਾਣ ਦੀ। ਅਸੀਂ ਦੋਵੇਂ ਕਹਿ ਰਹੇ ਹਾਂ ਤੈਨੂੰ। ਪਿੱਛੋਂ ਨਾ ਕਹੀਂ।"

"ਜ਼ਰੂਰ ਚੱਲਾਂਗੀ !" ਸ਼ਕੁੰਤਲਾ ਨੇ ਚੰਗਾ ਚਿੱਥ ਕੇ ਕਿਹਾ ਤੇ ਪਿਆਲਾ ਮੇਜ਼ 'ਤੇ ਰਖ ਦਿਤਾ।

ਮੀਆਂ-ਬੀਵੀ ਦੀ ਚੁੰਝ ਲੜਦੀ ਵੇਖ ਦਿਉਲ ਦੇ ਬੁੱਲਾਂ ਤੇ ਮਾੜੀ ਜਿਹੀ ਮੁਸਕੜੀ ਪ੍ਰਗਟ ਹੋਈ ਤੇ ਫੇਰ ਓਸੇ ਦਮ ਹੀ ਅਲੋਪ ਹੋ ਗਈ। ਉਹਨੇ ਕੁਰਸੀ ਰਤਾ ਪਿਛਾਂਹ ਖਿੱਚ ਲਈ। ਧੁੱਪ ਉਹਦੇ ਪੈਰਾਂ 'ਤੇ ਪੈ ਰਹੀ ਸੀ। ਬੱਗੇ ਵਲ ਵੇਖ ਉਹਨੇ ਚਾਣਚੱਕ ਪੁਛਿਆ,

"ਬੱਗਾ ਸਾਹਿਬ, ਚੁਰਾਸੀ 'ਚ ਤੁਹਾਡਾ ਆਪਣਾ ਕੋਈ ਨੁਕਸਾਨ ਨਹੀਂ ਸੀ ਹੋਇਆ ?" ਦਿਉਲ ਅਜੇ ਉਹਨਾਂ ਸਮਿਆਂ 'ਚ ਹੀ ਫਿਰਦਾ ਸੀ।

"ਹੋਇਆ ਕਿਉਂ ਨਹੀਂ ਸੀ ?" ਸ਼ਕੁੰਤਲਾ ਬੋਲ ਪਈ। "ਮੇਰਾ ਇਕ ਦੂਰ ਦੇ ਰਿਸ਼ਤੇ ਦਾ ਭਰਾ ਮਾਰਿਆ ਗਿਆ ਸੀ। ਕੈਪਟਨ ਸੀ ਫ਼ੌਜ 'ਚ।"

"ਹੱਛਾ, ਫ਼ੌਜੀ ਵੀ ਨਹੀਂ ਸਨ ਬਖ਼ਸ਼ੇ ਉਹਨਾਂ ?" ਦਿਉਲ ਚੌਂਕ ਪਿਆ।

"ਫ਼ੌਜੀ ਕੋਈ ਵਿਰਲਾ ਹੀ ਉਹਨਾਂ ਦੇ ਕਾਬੂ ਆਇਆ। ਕਿਤੇ ਦੂਰ, ਇਕੱਲਾ ਸਫ਼ਰ ਕਰਦਾ ਹੋਇਆ", ਬੱਗੇ ਨੇ ਕਿਹਾ, "ਕੈਪਟਨ ਅਜੀਤ ਸਿੰਘ ਦਿੱਲੀ ਜਾ ਰਿਹਾ ਸੀ, ਰੇਲ ਗੱਡੀ 'ਚ। ਗੱਡੀ ਦਿੱਲੀਉਂ ਬਾਹਰ ਫਰੀਦਾਬਾਦ ਕੋਲ ਰੋਕ ਲਈ ਗਈ। ਵਿੱਚੋਂ ਸਿੱਖਾਂ ਨੂੰ ਕੱਢ-ਕੱਢ ਮਾਰਨ ਲਗੇ। ਅਜੀਤ ਨੇ ਬੜਾ ਕਿਹਾ, ਭਾਈ ਮੈਂ ਤਾਂ ਫ਼ੌਜੀ ਹਾਂ- ਉਹਨੇ ਵਰਦੀ ਵੀ ਪਾਈ ਹੋਈ ਸੀ- ਪਰ ਬਲਵੱਈਆਂ ਨੇ ਉਹਦੀ ਇਕ ਨਾ ਸੁਣੀ। ਉਹਨੂੰ ਸ਼ਹੀਦ ਕਰ ਦਿਤਾ।"

"ਮੇਰਾ ਇਹ ਭਰਾ ਬੰਗਲਾਦੇਸ਼ 'ਚ ਵੀ ਲੜਿਆ ਸੀ", ਅੱਖਾਂ ਪੂੰਝਦੀ ਸ਼ਕੁੰਤਲਾ ਨੇ ਦਸਿਆ।

"ਅਸਲ 'ਚ, ਭਾਈ ਸਾਹਿਬ", ਬੱਗਾ ਵਿਆਖਿਆ ਕਰਨ ਲਗਾ, "ਇਹ ਵੀ ਉਹਨਾਂ ਛੱਤੀ ਘੰਟਿਆਂ 'ਚ ਹੀ ਹੋਇਆ ਸੀ। ਪਤਾ ਨਹੀਂ, ਦਿੱਲੀ ਲਈ ਛੱਡੇ ਇਹ ਛੱਤੀ ਘੰਟੇ ਸਾਰੇ ਦੇਸ 'ਚ ਕਿਵੇਂ ਛੱਡੇ ਗਏ। ਦਿੱਲੀ ਮੇਰਾ ਇਕ ਪੱਤਰਕਾਰ ਦੋਸਤ ਸੀ। ਸਿੱਖ। ਪਰ ਐਵੇਂ ਨਾਂ ਦਾ। ਸਿਰਫ਼ ਪਗੜੀ ਬੰਨ੍ਹਦਾ ਸੀ ਹੋਰ ਕੁਝ ਨਹੀਂ ਸੀ ਕਰਦਾ। ਜਿੱਥੇ ਉਹਦਾ ਘਰ ਸੀ, ਉਹਦੇ ਨਾਲ ਕੋਈ ਪੁਰਾਣਾ ਪਿੰਡ ਲਗਦਾ ਸੀ। ਓਧਰ ਕੁਝ ਹੋਰ ਨਹੀਂ ਸੀ। ਮਹੱਲੇ ਵਾਲੇ ਡਰਦੇ ਸਨ, ਬਲਵਈ ਪਿੰਡ ਵਲੋਂ ਨਾ ਆ ਜਾਣ। ਉਹਨਾਂ ਘਰ ਦੇ ਬਾਹਰ ਲਗੀ ਉਹਦੇ ਨਾਂ ਦੀ ਪਲੇਟ ਲਾਹ ਦਿਤੀ ਤੇ ਉਹਨੂੰ ਮਹੱਲੇ ਦੇ ਅੰਦਰਵਾਰ ਕਿਸੇ ਹੋਰ ਹਿੰਦੂ ਘਰ ਘੱਲ ਦਿਤਾ। ਓਥੇ ਉਹ ਤਿੰਨ-ਚਾਰ ਦਿਨ ਰਿਹਾ।"

"ਗੱਲ ਹੈ ਤਾਂ ਸ਼ਰਮ ਵਾਲੀ ਹੀ ਨਾ।"

"ਸ਼ਰਮ ਵਾਲੀ ਤਾਂ ਹੈ। ਭਾਈ ਸਾਹਿਬ, ਇਹ ਵੇਲਾ ਇਕ ਗੱਲੋਂ ਹੋਰ ਵੀ ਮਾੜਾ ਸੀ। ਬੜੇ ਸਿੱਖਾਂ ਦਾ ਆਪਣੇ ਦੇਸ ਤੋਂ ਵਿਸ਼ਵਾਸ ਉਠ ਗਿਆ। ਜਿਹੜੇ ਦੇਸ ਛੱਡ ਬਾਹਰ ਜਾ ਸਕਦੇ ਸਨ, ਉਹਨਾਂ ਛਡ ਦਿਤਾ। ਸਾਡੇ ਕੈਪਟਨ ਅਜੀਤ ਸਿੰਘ ਦੀ ਪਤਨੀ ਤੇ ਉਹਦੇ ਬੱਚੇ ਵੀ ਅਮਰੀਕਾ ਚਲੇ ਗਏ। ਬੜੇ ਸਿੱਖਾਂ ਨੇ ਦਿੱਲੀ ਆਪਣੇ ਮਕਾਨ ਵੇਚ ਦਿਤੇ ਤੇ ਚੰਡੀਗੜ੍ਹ ਜਾਂ ਪੰਜਾਬ ਆਣ ਵੱਸੇ। ਬੜੇ ਸਿੱਖਾਂ ਨੂੰ ਆਪਣੇ ਹੱਥੀਂ ਆਪਣੇ ਬਚਿਆਂ ਦੇ ਕੇਸ ਕੱਟਣੇ ਪਏ।

"ਫੇਰ ਦਿੱਲੀ ਦੇ ਟੈਕਸੀ ਵਾਲਿਆ ਦਾ ਵੀ ਬੜਾ ਨੁਕਸਾਨ ਹੋਇਆ। ਟੈਕਸੀ ਦਾ ਕੰਮ ਸਿੱਖਾਂ ਦੇ ਹੱਥ ਸੀ। ਟੈਕਸੀਆਂ ਦੂਰੋਂ ਪਛਾਣੀਆਂ ਜਾਂਦੀਆਂ ਸਨ। ਬੜੇ ਟੈਕਸੀ ਵਾਲੇ ਮਾਰੇ ਗਏ। ਕਈਆਂ ਨੂੰ ਕੇਸ ਕਟਾਣੇ ਪਏ। ਕੜੇ ਲਾਹੁਣੇ ਪਏ।"

"ਏਥੇ ਤੁਹਾਡੇ ਪੰਜਾਬ 'ਚ ਕੁਝ ਨਾ ਹੋਇਆ ?"

"ਕੁਝ ਚਿਰ ਤਾਂ ਏਥੇ ਖਿਚਾਅ ਰਿਹਾ। ਇਹ ਉਹ ਜ਼ਮਾਨਾ ਸੀ, ਜਦੋਂ ਅੱਤਵਾਦ ਜ਼ੋਰਾਂ 'ਤੇ ਸੀ। ਉਹਨੂੰ ਵੀ ਸ਼ਹਿ ਮਿਲੀ। ਕੁਝ ਸਾਲ ਥੋੜਾ ਬਹੁਤ ਅਸਰ ਰਿਹਾ। ਪਰ ਪੰਜਾਬ 'ਚ ਹਿੰਦੂ ਸਿੱਖ ਨਹੁੰ-ਮਾਸ ਵਾਂਗ ਨੇ। ਉਹਨਾਂ ਨੂੰ ਵਖ ਨਹੀਂ ਕੀਤਾ ਜਾ ਸਕਦਾ। ਵਕਤ ਪੈਣ ਨਾਲ ਸਭ ਕੁਝ ਠੀਕ-ਠਾਕ ਹੋ ਗਿਆ।"

ਦਿਉਲ ਦੀ ਬੇਚੈਨੀ ਮੁੜ ਆਈ ਸੀ। ਬੱਗੇ ਦੀ ਵਿਆਖਿਆ ਕੋਈ ਕਾਟ ਨਹੀਂ ਸੀ ਕਰ ਰਹੀ। ਕਹਿਣ ਲਗਾ,

"ਬੱਗਾ ਸਾਹਿਬ, ਮੇਰਾ ਜੀਅ ਕਰਦੈ, ਮਾਤਾ ਹਰਿਨਾਮੀ ਕੌਰ ਨੂੰ ਫੇਰ ਮਿਲਾਂ। ਉਹਨਾਂ ਦੀ ਆਬਾਦੀ 'ਚ ਜਾਵਾਂ। ਉਹਨਾਂ ਦੇ ਵਕੀਲ ਨੂੰ ਮਿਲਾਂ। ਉਹਦਾ ਧੰਨਵਾਦ ਕਰਾਂ। ਉਹਦੇ ਗੋਡੀਂ ਹੱਥ ਲਾਵਾਂ।"

"ਤੁਸੀਂ ਵਾਪਸ ਦਿੱਲੀਉਂ ਹੀ ਜਾਣੈਂ। ਮਿਲਦੇ ਜਾਣਾ। ਉਹਨਾਂ ਨੂੰ ਹੌਸਲਾ ਹੋਏਗਾ।... ਹੱਛਾ ਦੱਸੋ, ਕਲ੍ਹ ਦਾ ਕੀ ਪ੍ਰੋਗਰਾਮ ਜੇ ?" ਬੱਗੇ ਨੇ ਵਿਸ਼ਾ ਬਦਲ ਦਿਤਾ। "ਮੈਂ ਸਵੇਰੇ ਚੰਡੀਗੜ੍ਹ ਜਾ ਰਿਹਾਂ। ਚਲਣਾ ਜੇ ਓਥੇ ?"

"ਓਥੇ ਕੀ ਕਰ ਸਕਦੇ ਹਾਂ ?"

"ਮੇਰਾ ਦਿਨ ਤਾਂ ਸੈਕਰੇਟੇਰੀਅਟ 'ਚ ਹੀ ਲੰਘ ਜਾਏਗਾ। ਤੁਸੀਂ ਦੋ ਚੀਜ਼ਾਂ ਕਰ ਸਕਦੇ ਹੋ। ਸਿੱਖ ਗਰਮਦਲੀਏ ਕਲ੍ਹ ਓਥੇ ਭਿੰਡਰਾਂਵਾਲਾ ਦਾ ਕੋਈ ਦਿਨ ਮਨਾ ਰਹੇ ਨੇ। ਕਨਵੈਂਸ਼ਨ ਰਖੀ ਹੋਈ ਨੇ। ਓਥੇ ਚਲੇ ਜਾਉ। ਇਹਨਾਂ ਦਾ ਹੀ ਇਕ ਸਿਰਕੱਢ ਸਿਧਾਂਤਕਾਰ ਏ, ਤਰਲੋਕ ਸਿੰਘ ਕਾਹਲੋਂ। ਵੱਡਾ ਸਰਕਾਰੀ ਅਫ਼ਸਰ ਰਿਹੈ। ਉਹ ਕਨਵੈਂਸ਼ਨ 'ਚ ਵੀ ਬੋਲੇਗਾ। ਉਹਦੇ ਨਾਲ ਤੁਹਾਡੀ ਮੀਟਿੰਗ ਰਖ ਦੇਨੇ ਹਾਂ। ਕਨਵੈਂਸ਼ਨ ਤੋਂ ਪਿੱਛੋਂ। ਉਹਨੂੰ ਪੁੱਛ ਲੈਣਾ ਸਾਰੇ ਸਵਾਲ ਆਪਣੇ। ਸਿੱਖ ਗਰਮਦਲੀਏ ਸਮਝਦੇ ਨੇ ਕਿ ਉਹਨਾਂ ਦੇ ਸੰਤ ਭਿੰਡਰਾਂਵਾਲੇ ਤੋਂ ਵੱਡਾ ਸ਼ਹੀਦ ਹੋਰ ਕੋਈ ਨਹੀਂ ਹੋਇਆ। ਪੁੱਛ ਲੈਣਾ ਨੇ, ਕਿਉਂ ਸਮਝਦੇ ਨੇ ਇਸ ਤਰ੍ਹਾਂ। ਤੁਹਾਡੀ ਗੈਲਰੀ 'ਤੇ ਦਾਅਵਾ ਉਹ ਵੀ ਕਰ ਸਕਦੇ ਨੇ।"

"ਵੇਖ ਲਾਂਗੇ। ਮੈਂ ਉਹਨਾਂ ਕਈਆਂ ਨੂੰ ਮਿਲ ਚੁਕਾਂ। ਕਈਆਂ ਦੇ ਮੈਨੂੰ ਫ਼ੋਨ ਆਉਂਦੇ ਰਹਿੰਦੇ ਨੇ। ਚਲੋ ਚਲਾਂਗਾ ਮੈਂ ਓਥੇ। ਸਿੱਧਾ ਲੁਧਿਆਣਿਉਂ ਆਵਾਂਗਾ। ਜਿੱਥੇ ਕਹੋਗੇ, ਮਿਲ ਪਵਾਂਗਾ।"

"ਮੈਂ ਸਵੇਰੇ ਤੁਹਾਨੂੰ ਫ਼ੋਨ ਕਰ ਦਿਆਂਗਾ, ਚੱਲਣ ਵੇਲੇ। ਕਿੱਥੇ ਮਿਲਣੈਂ, ਉਹ ਵੀ ਦਸ ਦਿਆਂਗਾ।"

## 16

ਚੰਡੀਗੜ੍ਹ ਜਾਉਂਦਿਆਂ ਦਿਉਲ ਦੀ *ਈਨੋਵਾ* ਸਮਰਾਲੇ 'ਚੋਂ ਲੰਘ ਰਹੀ ਸੀ ਕਿ ਦਿਉਲ ਦਾ ਸੈਲ ਬੋਲ ਪਿਆ। ਕਰਨੈਲਾ ਸੀ।

"ਲੈ ਭਾਈ, ਜਵਾਲਿਆ, ਤੇਰਾ ਕੰਮ ਹੋ ਗਿਐ। ਲਿਖ ਲੈ ਨੰਬਰ...।" ਕਰਨੈਲਾ ਚਾਈਂ ਚਾਈਂ ਕਹਿ ਰਿਹਾ ਸੀ।

"ਜੀਤੋ ਦਾ ?"

"ਹੋਰ ਕਿਹਦਾ ਭਾਈ। ਲਿਖ।"

"ਯਾਰ, ਤੇਰੇ ਸ਼ਹਿਰੋਂ ਹੀ ਤਾਂ ਲੰਘ ਰਹੇ ਹਾਂ। ਜੇ ਕਿਤੇ ਸਮੇਂ-ਸਿਰ ਨਾ ਪਹੁਚੰਣਾ ਹੁੰਦਾ, ਤੇਰੇ ਕੋਲ ਆ ਕੇ ਲਿਖ ਲੈਂਦਾ। ਚਲ ਲਿਖਵਾ ਦੇ ਇੰਜ ਹੀ। ਜੀਤੋ ਨੂੰ ਦਸਿਆ ਸਾਈ, ਨੰਬਰ ਮੈਂ ਮੰਗਿਆ ਏ ?"

"ਇਹ ਹੀ ਨਹੀਂ, ਹੋਰ ਵੀ ਤੇਰਾ ਸਭ ਕੁਝ ਦਸਿਐ। ਬੜੀ ਖੁਸ਼ ਹੋਈ। ਕਹਿੰਦੀ ਸੀ, ਕਹੀਂ ਸੂ, ਫ਼ੋਨ ਜ਼ਰੂਰ ਕਰੇ। ਮਿਲੇ ਵੀ।"

"ਹੱਛਾ ! ਗੁੱਸੇ ਤਾਂ ਨਹੀਂ ਸੀ ?"

"ਗੁੱਸੇ ਕਿਉਂ ? ਤੇਰਾ ਨਾਂ ਸੁਣ ਕੇ ਤਾਂ ਉਹ ਖਿੜ ਪਈ। ਤੇਰੇ ਵਾਂਗ ਉਹਨੇ ਕੋਈ ਗ਼ਮ ਨਹੀਂ ਪਾਲਿਆ ਹੋਇਆ। ਕਰ ਲਈਂ ਸੂ ਫੋਨ। ਉਡੀਕਦੀ ਹੋਵੇਗੀ।"

"ਸ਼ਾਮੀਂ ਕਰਾਂਗਾ ਚੰਡੀਗੜ੍ਹੋਂ ਵਾਪਸ ਆ ਕੇ। ਗੱਲ ਸੁਣ, ਤੂੰ ਵੀ ਚਲ ਚੰਡੀਗੜ੍ਹ। ਸੁਣਿਐ, ਉਥੇ ਤੇਰੇ ਹਮ-ਖ਼ਿਆਲਾਂ ਦਾ ਕੋਈ ਇਕੱਠ ਹੋ ਰਿਹੈ।"

"ਓਏ ਛਡ ਯਾਰ। ਐਵੇਂ ਬਹੀ ਕੜ੍ਹੀ ਨੂੰ ਉਬਾਲਾ ! ਪਹਿਲੋਂ *ਮੂਮਮੈਂਟ* ਖੜੀ ਕਰੋ। ਫੇਰ ਕਰੋ ਇਕੱਠ। ਹਵਾ 'ਚ ਡਾਂਗਾਂ ਮਾਰਨ ਦਾ ਕੀ ਫ਼ਾਇਦੈ।"

"ਚਲ ਭਾਈ, ਮੈਂ ਤਾਂ ਚਲਿਆਂ ਓਥੇ। ਸੁਣਨ ਵੇਖਣ ਨੂੰ ਕੁਝ ਤਾਂ ਮਿਲੇਗਾ ਹੀ।"

"ਠੀਕ ਏ। ਪਰ ਸ਼ਾਮੀਂ ਫ਼ੋਨ ਕਰ ਲਹੀਂ ਸੂ। ਐਵੇਂ ਨਾ ਉਡੀਕਦੀ ਰਹੇ।"

"ਜ਼ਰੂਰ ਕਰ ਲਾਂਗਾ।"

ਜੀਪ ਨੂੰ ਝਟਕਾ ਲਗਾ। ਅੱਗੇ ਚਾਣਚੱਕ ਹੀ ਕੋਈ ਰੇੜ੍ਹੀ ਆ ਗਈ ਸੀ ਤੇ ਜਵੰਦ ਸਿੰਘ ਨੇ ਬਰੇਕ ਦੱਬ ਦਿਤੀ ਸੀ।

#

ਬੱਗੇ ਨੇ ਦਿਉਲ ਨੂੰ ਗੱਡੀ ਤੋਂ ਉਤਾਰਿਆ ਤੇ ਓਸ ਪਾਸੇ ਸੈਨਿਤ ਕੀਤੀ, ਜਿੱਧਰ ਬੜੇ ਲੋਕ ਕਾਹਲੀ ਟੋਰੇ ਟੁਰੇ ਜਾ ਰਹੇ ਸਨ।

"ਉਹ ਸਾਹਮਣੇ, ਅੰਦਰ ਕਰਕੇ, ਹੈ ਵਕੀਲ ਭਵਨ। ਤਰਲੋਕ ਸਿੰਘ ਵੀ ਓਥੇ ਹੀ ਹੋਏਗਾ। ਮੰਚ 'ਤੇ। ਤੁਹਾਡੀ ਸੀਟ ਉਹਨੇ ਪਹਿਲੀ ਕਤਾਰ 'ਚ ਰਖਵਾਈ ਹੋਈ ਏ। ਤੁਹਾਨੂੰ ਬਿਠਾ ਦੇਣਗੇ ਓਥੇ।"

"ਉਹਨੂੰ ਮੇਰੇ ਆਉਣ ਦਾ ਪਤੈ?" ਦਿਉਲ ਨੇ ਪੁਛਿਆ।

"ਮੇਰੀ ਗੱਲ ਹੋ ਗਈ ਸੀ। ਉਹਨੂੰ ਤੁਹਾਡੇ ਮਿਸ਼ਨ ਦੀ ਜਾਣਕਾਰੀ ਏ। ਕਹਿੰਦਾ ਸੀ, ਪਿੱਛੋਂ ਤੁਹਾਨੂੰ ਆਪਣੇ ਘਰ ਲੈ ਜਾਏਗਾ। ਦੁਪਹਿਰ ਦਾ ਖਾਣਾ ਉਹਦੇ ਨਾਲ ਹੀ ਏ ਤੁਹਾਡਾ। ਮੈਂ ਚਾਰ ਕੁ ਵਜੇ ਪਹੁੰਚ ਜਾਂਗਾ। ਉਹਦੇ ਘਰ ਹੀ।"

"ਠੀਕ ਏ, ਤੁਸੀਂ ਚਲੋ ਫੇਰ। ਦੇਰ ਨਾ ਕਰੋ।"

ਦਿਉਲ ਨੇ ਹਾਲ ਦੀ ਸੇਧ ਫੜੀ। ਬੜੇ ਹੀ ਲੋਕ ਸਨ। ਮੱਠੀ ਟੋਰ ਕਿਸੇ ਦੀ ਵੀ ਨਹੀਂ ਸੀ। ਲੱਗਦਾ ਸੀ, ਡਰ ਰਹੇ ਸਨ, ਪਹੁੰਚਣ ਤੋਂ ਪਹਿਲਾਂ ਹਾਲ ਦੇ ਬੂਹੇ ਨਾ ਬੰਦ ਹੋ ਜਾਣ। ਅਚੇਤੇ ਹੀ ਉਹਦੀ ਆਪਣੀ ਰਫ਼ਤਾਰ ਵੀ ਤੇਜ਼ ਹੋ ਗਈ।

ਹਾਲ 'ਚ ਪੈਰ ਧਰਦਿਆਂ ਹੀ ਉਹ ਬੌਂਦਲ ਗਿਆ। ਹਾਲ ਤੂਸੜਿਆ ਪਿਆ ਸੀ। ਕੁਰਸੀਆਂ ਸਭ ਮੱਲੀਆਂ ਹੋਈਆਂ ਸਨ। ਪਾਸਿਆਂ 'ਤੇ ਵੀ ਲੋਕ ਖੜੇ ਸਨ। ਜਿਹੜੇ ਅਜੇ ਧਾਈਆਂ ਕਰਦੇ ਆ ਰਹੇ ਸਨ, ਉਹਨਾਂ ਵੀ ਸਮਾਉਣਾ ਸੀ। ਇਹ ਤਾਂ ਸ਼ੁਕਰ ਸੀ ਕਿ ਮੌਸਮ ਖੁੱਲ੍ਹਾ ਸੀ, ਨਹੀਂ ਤਾਂ ਸਭ ਦਾ ਸਾਹ ਘੁੱਪ ਜਾਣਾ ਸੀ।

ਅਛੋਪਲੇ ਹੀ ਕੋਈ ਬੰਦਾ ਆਇਆ। ਉਹਦਾ ਹੱਥ ਫੜ ਉਹਨੂੰ ਅਗਲੀ ਪਾਲ ਦੇ ਅਧ-ਵਿਚਾਲੇ ਲੈ ਗਿਆ। ਓਥੋਂ ਉਹਨੇ ਪਹਿਲੋਂ ਬੈਠੇ ਬੰਦੇ ਨੂੰ ਉਠਾਇਆ ਤੇ ਦਿਉਲ ਨੂੰ ਬਿਠਾ ਦਿਤਾ। ਤੇ ਆਪ ਉਹ ਜਿਵੇਂ ਆਇਆ ਸੀ, ਉਵੇਂ ਹੀ ਅਲੋਪ ਹੋ ਗਿਆ।

ਦਿਉਲ ਨੇ ਸਾਹਮਣੇ ਮੰਚ ਵਲ ਵੇਖਿਆ। ਵਡਾ ਸਾਰਾ ਮੇਜ਼ ਲਗਾ ਹੋਇਆ ਸੀ। ਬੁਲਾਰਿਆਂ ਦੀ ਪੂਰੀ ਪੰਗਤ ਬੈਠੀ ਸੀ। ਸਭ ਦੀਆਂ ਦਾੜ੍ਹੀਆਂ ਖੁੱਲ੍ਹੀਆਂ ਸਨ। ਸਭੋ ਕੁੜਤੇ ਪਾਜਾਮੇ 'ਚ ਸਨ। ਸਿਰਫ਼ ਇਕੋ ਨੇ ਸੂਟ ਪਾਇਆ ਹੋਇਆ ਸੀ। ਪੱਗਾਂ ਸਭ ਦੀਆਂ ਗੂਹੜੀਆਂ ਸਨ। ਬਾਕੀ ਦੇ ਫਿੱਕੇ ਕੁਝ ਨੂੰ ਉਘਾੜਦੀਆਂ ਸਨ। ਦਿਉਲ ਨੇ ਸੋਚਿਆ, ਤਰਲੋਕ ਸਿੰਘ ਕਾਹਲੋਂ ਵੀ ਉਹਨਾਂ 'ਚ ਹੀ ਹੋਵੇਗਾ।

ਉਹਨਾਂ ਦੇ ਪਿੱਛੇ ਸੰਤ ਭਿੰਡਰਾਂਵਾਲਾ ਦੀ ਬਹੁਤ ਵਡੀ ਤਸਵੀਰ ਸੀ। ਛੱਤੋਂ ਫ਼ਰਸ਼ ਤਕ ਫੈਲੀ ਹੋਈ। ਓਸੇ ਤਰ੍ਹਾਂ ਦੀ ਛੋਟੇ ਆਕਾਰ ਦੀ ਤਸਵੀਰ ਦਿਉਲ ਨੇ ਜਵਾਹਰ ਸਿੰਘ ਦੀ ਗੈਲਰੀ 'ਚ ਵੀ ਵੇਖੀ ਸੀ। ਸੰਤ ਜੀ ਖਲੋਤੇ ਸਨ। ਹੱਥ 'ਚ ਤੀਰ ਸੀ। ਗਲ ਪਾਈ ਕਾਰਤੂਸਾਂ ਦੀ ਪੇਟੀ ਅੱਧੀ ਬਾਹਰ ਸੀ ਤੇ ਅੱਧੀ ਕੁੜਤੇ ਅੰਦਰ ਚਲੀ ਗਈ ਸੀ। ਤਸਵੀਰ ਬੁਲਾਰਿਆਂ ਉਤੇ ਕੁਝ ਉਲਰ ਆਈ ਲਗਦੀ ਸੀ।

ਪ੍ਰੋਗਰਾਮ ਸ਼ੁਰੂ ਸੀ। ਸੱਜੇ ਹੱਥ ਖਲੋਤਾ ਬੁਲਾਰਾ, ਹਥ ਲਮਕਾ, ਬੋਲ ਰਿਹਾ ਸੀ। ਸੰਤਾਂ ਦੀ ਸ਼ਖਸੀਅਤ ਦੇ ਕਿਸੇ ਪੱਖ 'ਤੇ ਰੋਸ਼ਨੀ ਪਾ ਰਿਹਾ ਸੀ। ਕਨਵੈਂਸ਼ਨ ਦਾ ਵਿਸ਼ਾ ਸੰਤਾਂ ਦੀ ਸ਼ਖਸੀਅਤ ਦੀ ਵਿਲੱਖਣਤਾ ਸੀ।

ਮਾਈਕ ਚੰਗਾ ਨਹੀਂ ਸੀ। ਆਵਾਜ਼ ਫਟਦੀ ਤੇ ਗੂੰਜਦੀ ਸੀ। ਕੰਨਾਂ 'ਤੇ ਜ਼ੋਰ ਪਾ ਕੇ ਸੁਣਨਾ ਪੈ ਰਿਹਾ ਸੀ।

"...ਸੰਤਾਂ ਦੇ ਵਿਰੋਧੀ ਕਹਿੰਦੇ ਨੇ ਕਿ ਸੰਤਾਂ ਦੀ ਜਿਸ ਨਾਲ ਸੁਰ ਨਹੀਂ ਸੀ ਰਲਦੀ, ਉਹਨੂੰ ਉਹ ਮਰਵਾ ਦੇਂਦੇ ਸਨ। ਸੰਤ ਵਖਰੀ ਰਾਇ ਸਹਿਣ ਲਈ ਸਨ ਕਰਦੇ। ਇਹ ਸਰਾਸਰ ਝੂਠ ਹੈ। ਸੰਤ ਤਾਂ ਚਿੜੀ ਵੀ ਨਹੀਂ ਸਨ ਮਾਰ ਸਕਦੇ। ਜੇ ਕਦੀ ਕਿਸੇ ਨੇ ਕਿਸੇ ਨੂੰ ਮਾਰ ਦਿਤਾ ਤੇ ਫੇਰ ਇਹ ਕਹਿ ਦਿਤਾ ਕਿ ਉਹਨੇ ਸੰਤਾਂ ਦੇ ਕਹਿਣ 'ਤੇ ਮਾਰਿਆ ਹੈ, ਤਾਂ ਇਸ ਵਿਚ ਸੰਤਾਂ ਦਾ ਕੀ ਕਸੂਰ ? ਪਰ ਨਾਲ ਹੀ ਨਾਲ, ਇਹ ਕਹਿਣਾ ਵੀ ਗ਼ਲਤ ਹੋਵੇਗਾ ਕਿ ਸੰਤ ਅਹਿੰਸਾ ਦੇ ਪੁਜਾਰੀ ਸਨ। ਉਹ ਜੋਰ-ਜਬਰ, ਅਨਿਆਂ, ਵਾਧੂ ਧੌਂਸ ਦਾ ਟਾਕਰਾ ਕਰਨ ਨੂੰ ਸਦਾ ਤਿਆਰ ਰਹਿੰਦੇ ਸਨ। ਸੰਤ ਕਿਹਾ ਕਰਦੇ ਸਨ, ਗੁਰੂ ਗੋਬਿੰਦ ਸਿੰਘ ਮੇਰੇ ਪਿਤਾ ਹਨ। ਉਹਨਾਂ ਨੂੰ ਸ਼ਸਤਰਾਂ ਨਾਲ ਅੰਤਾਂ ਦਾ ਮੋਹ ਸੀ। ਉਹਨਾਂ ਫ਼ਰਮਾਇਆ ਸੀ,

*"ਅਸਿ, ਕ੍ਰਿਪਾਣ, ਖੰਡੋ ਖੜਗ, ਤੁਪਕ, ਤਬਰ ਅਰ ਤੀਰ।*
*ਸੈਫ, ਸਿਰੋਹੀ, ਸੈਹਥੀ, ਯਹੀ ਹਮਾਰੇ ਪੀਰ ॥"*

"ਸ਼ਸਤਰਾਂ ਨਾਲ ਇਹ ਮੋਹ ਸੰਤਾਂ ਦੇ ਹਿੱਸੇ ਵੀ ਆਇਆ। ਸੰਤ ਕਿਹਾ ਕਰਦੇ ਸਨ, ਜਿਹੜਾ ਸਿਖ ਦਾ ਪੁਤ ਹਥਿਆਰ ਨਹੀਂ ਰਖਦਾ, ਉਹਦੇ ਤੇ ਭੇਡ 'ਚ ਕੋਈ ਫ਼ਰਕ ਨਹੀਂ ਰਹਿ ਜਾਂਦਾ। ਸ਼ਸਤਰ ਆਪਣੀ ਰਖਿਆ ਲਈ ਜ਼ਰੂਰੀ ਹਨ। ਸ਼ਸਤਰ ਰਖ ਕੇ ਆਪਣੇ ਹੱਕਾਂ ਦੀ ਤਲਾਫ਼ੀ ਹੋਣ ਦੇਣਾ ਘੋਰ ਪਾਪ ਹੈ..."

ਬੁਲਾਰਾ ਫਰ-ਫਰ ਬੋਲ ਰਿਹਾ ਸੀ, ਲਗਦਾ ਸੀ, ਅੰਦਰੋਂ ਕਿਤੋਂ ਪੜ੍ਹ ਕੇ ਬੋਲ ਰਿਹਾ ਹੋਵੇ। ਜੋ ਕਹਿਣਾ ਚਾਹੁੰਦਾ ਸੀ, ਸਹੀ ਤਰਤੀਬ 'ਚ ਕਹਿ ਰਿਹਾ ਸੀ।

"ਸੰਤਾਂ ਨੂੰ ਕਿਸੇ ਪੱਤਰਕਾਰ ਨੇ ਸੁਝਾਓ ਦਿਤਾ," ਬੁਲਾਰਾ ਵਗੀ ਜਾ ਰਿਹਾ ਸੀ, 'ਸੰਤੋ, ਅੰਗ੍ਰੇਜ਼ੀ ਵਿਚ ਅਖ਼ਬਾਰ ਕੱਢੋ। ਇਸ ਤਰ੍ਹਾਂ ਤੁਹਾਡਾ ਸੰਦੇਸ਼ ਸੂਝਵਾਨ ਤਬਕੇ ਤਕ ਪਹੁੰਚ ਸਕੇਗਾ।' ਉਹਨਾਂ ਹਿਸਾਬ ਲਵਾਇਆ ਤਾਂ ਪਤਾ ਲਗਾ ਕਿ ਏਸ ਅਖ਼ਬਾਰ 'ਤੇ ਕਈ ਕਰੋੜ ਰੁਪਏ ਖ਼ਰਚ ਹੋਣਗੇ। ਉਹਨਾਂ ਕਿਹਾ, ਨਾ ਭਾਈ, ਏਨੇ ਪੈਸਿਆਂ ਨਾਲ ਖਰੀਦੀਆਂ ਏ-ਕੇ ਸੰਤਾਲੀ ਜ਼ਿਆਦਾ ਅਸਰਦਾਰ ਹੋਣਗੀਆਂ। ਇਹ ਸਨ ਸੰਤਾਂ ਦੇ ਸ਼ਸਤਰ-ਮੋਹ ਦੀਆਂ ਹੱਦਾਂ...।"

ਮਾਇਕ ਦੀ ਆਵਾਜ਼ ਪਹੁੰਚਾਣ ਦੀਆਂ ਆਪਣੀਆਂ ਹੱਦਾਂ ਸਨ। ਜਦੋਂ ਬੁਲਾਰੇ ਨੇ ਹੱਦਾਂ ਵਾਲੀ ਗਲ ਹੋਰ ਗੂੰਜਾ ਕੇ ਕਹੀ, ਮਾਇਕ ਨੇ ਰੋਸ ਦੀ ਚੰਗੀ ਉਚੀ ਕੂਕ ਛੱਡੀ। ਬੁਲਾਰਾ ਅਟਕਿਆ ਤੇ ਏਧਰ ਓਧਰ ਵੇਖਣ ਲਗਾ। ਉਹ ਸ਼ਾਇਦ ਕਾਫ਼ੀ ਚਿਰ ਤੋਂ ਬੋਲ ਰਿਹਾ ਸੀ ਤੇ ਉਹਨੂੰ ਦਿਤਾ ਗਿਆ ਵਕਤ ਖ਼ਤਮ ਹੋ ਚੁਕਾ ਸੀ। ਮੰਚ-ਸੰਚਾਲਕ ਨੇ ਮੌਕਾ ਵੇਖ ਅਗਲੇ ਬੁਲਾਰੇ ਦੇ ਨਾਂ ਦਾ ਐਲਾਨ ਕਰ ਦਿਤਾ।

ਦਿਉਲ ਨੇ ਧਿਆਨ ਨਾਲ ਸੁਣਿਆ। ਜੋ ਨਾਂ ਲਿਆ ਗਿਆ ਸੀ, ਉਹ ਤਰਲੋਕ ਸਿੰਘ ਕਾਹਲੋਂ ਦਾ ਨਹੀਂ ਸੀ।

ਨਵਾਂ ਬੁਲਾਰਾ ਨਾਟਕੀ ਅੰਦਾਜ਼ ਨਾਲ ਸ਼ੁਰੂ ਹੋਇਆ। ਉਹਨੇ ਹਾਲ ਦੀ ਸੰਘਣੀ ਖ਼ਿਲਾਅ 'ਚ ਆਪਣਾ ਇਕ ਸਵਾਲ ਛਡਿਆ,

"ਕੀ ਹਿੰਦੂ ਤੇ ਸਿਖ ਨਹੁੰ-ਮਾਸ ਦੀ ਨਿਆਈਂ ਹਨ ?"

ਫੇਰ ਉਹਦਾ ਆਪੇ ਹੀ ਜਵਾਬ ਦੇਣ ਲਗਾ,

"ਇਹ ਸਵਾਲ ਇਕੇਰਾਂ ਇਕ ਅਖ਼ਬਾਰ ਵਾਲੇ ਨੇ ਸੰਤਾਂ ਨੂੰ ਕੀਤਾ ਸੀ। ਸੰਤਾਂ ਨੇ ਉਹਦੇ ਸਵਾਲ ਦੇ ਜਵਾਬ 'ਚ ਉਹਨੂੰ ਇਹ ਸਵਾਲ ਕੀਤਾ,

"ਜੇ ਹਿੰਦੂ-ਸਿਖ ਨਹੁੰ-ਮਾਸ ਦੀ ਨਿਆਈਂ ਹਨ ਜਾਂ ਸਨ, ਤਾਂ ਇਹ ਦੱਸੋ ਕਿ ਧਰਮ-ਯੁਧ ਦੀ ਹਿਮਾਇਤ ਸਿਰਫ਼ ਸਿੱਖਾਂ ਨੇ ਹੀ ਕਿਉਂ ਕੀਤੀ ? ਹਿੰਦੂ ਕਿੱਥੇ ਸਨ ? ਪੰਜਾਬ ਦੇ ਹਿਤਾਂ ਲਈ ਜਿਹੜਾ ਮੋਰਚਾ ਲੱਗਾ ਸੀ, ਉਹ ਸਿੱਖਾਂ ਨੇ ਲਾਇਆ। ਹਿੰਦੂ ਕਿੱਥੇ ਸਨ ? ਜੇ ਹਿੰਦੂ ਸਿੱਖਾਂ ਨਾਲ ਨਹੁੰ-ਮਾਸ ਹਨ ਤਾਂ ਉਹ ਸੈਂਟਰ ਵਿਰੁੱਧ ਸੰਘਰਸ਼ ਵਿਚ ਸਿੱਖਾਂ ਦੇ ਮੋਢੇ ਨਾਲ ਮੋਢਾ ਕਿਉਂ ਨਹੀਂ ਜੋੜਦੇ ?"

ਫੇਰ ਬੁਲਾਰੇ ਨੇ ਪਟੜੀ ਬਦਲ ਲਈ ਤੇ ਅਗੇ ਟੁਰਨ ਦਾ ਅੰਦਾਜ਼ ਵੀ। ਉਹ ਪੰਜਾਬ ਦੀ ਹੀ ਨਹੀਂ, ਸਾਰੇ ਦੇਸ ਦੀ ਕਹਾਣੀ ਪਾਉਣ ਲਗ ਪਿਆ। ਕਹਿਣ ਲੱਗਾ,

"ਸਮੁੱਚੇ ਦੇਸ 'ਤੇ ਸਮੁੱਚੇ ਪੰਜਾਬ ਦੀਆਂ ਸਭੇ ਮੁਸੀਬਤਾ ਦੀ ਜੜ੍ਹ ਤਾਂ ਇਹ ਤੱਥ ਹੈ ਕਿ ਏਥੇ ਬਾਣੀਆ ਰਾਜ ਸਥਾਪਤ ਹੋ ਚੁਕਾ ਹੈ। ਟੈਕਨਾਲੋਜੀ ਤੇ ਪ੍ਰਚਾਰ-ਸਾਧਨਾਂ ਉਤੇ ਬਾਣੀਏ ਦਾ ਗ਼ਲਬਾ ਹੈ। ਬਾਣੀਆਂ ਮੂਲਵਾਦ ਤੇ ਬ੍ਰਾਹਮਣਵਾਦ ਦਾ ਸਹਾਰਾ ਲੈਂਦਾ ਹੈ..."

ਇਹ ਕਹਿ ਬੁਲਾਰਾ ਛੱਤ ਵਲ ਵੇਖਣ ਲਗ ਪਿਆ। ਲਗਦਾ ਸੀ, ਅੱਗੇ ਚੱਲਣ ਤੋਂ ਪਹਿਲਾਂ ਉਹ ਸਰੋਤਿਆਂ ਤੋਂ ਆਪਣੀ ਖੋਜ ਦੇ ਇਸ ਤਹੱਲਕਾ-ਮਚਾਊ ਸਿੱਟੇ ਦੀ ਮੂਕ ਜਾਂ ਅਮੂਕ ਪ੍ਰਸੰਸਾ ਲੈਣਾ ਚਾਹੁੰਦਾ ਸੀ। ਸਰੋਤੇ ਸ਼ਾਇਦ ਉਹਦੇ ਇਸ ਸਿੱਟੇ ਦੀ ਮਹੱਤਤਾ ਨਾ ਸਮਝ ਸਕੇ ਤੇ ਅੱਗੋਂ ਕੁਝ ਨਾ ਬੋਲੇ। ਬੁਲਾਰਾ ਹੋਰ ਨਾ ਉਡੀਕ ਸਕਿਆ ਤੇ ਫੇਰ ਸ਼ੁਰੂ ਹੋ ਪਿਆ,

"...ਬਾਣੀਏ ਨੂੰ ਲੋਕਾਂ ਦੀ ਸਹਾਇਤਾ ਤੇ ਪ੍ਰੌੜ੍ਹਤਾ ਵੀ ਚਾਹੀਦੀ ਹੁੰਦੀ ਹੈ। ਏਸੇ ਲਈ ਉਹ ਸਮੇਂ ਸਮੇਂ ਪਿੱਛੋਂ ਚੋਣਾਂ ਕਰਾਉਂਦਾ ਹੈ। ਉਹ ਅੱਸੀ ਫ਼ੀ ਸਦੀ ਲੋਕਾਂ ਦੀ ਕਮਾਈ ਹੜਪਦਾ ਹੈ। ਆਤਮਕ ਪੱਖੋਂ ਉਹ ਕੰਗਾਲ ਹੈ। ਬੁਜ਼ਦਿਲ ਹੈ। ਰਾਜਨੀਤੀ ਦੇ ਪੱਖੋਂ ਉਹ ਮੱਕਾਰ ਹੈ। ਸ਼ਾਤਿਰ ਹੈ। ਉਹ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦਾ ਜਨਮ-ਦਾਤਾ ਹੈ..."

ਬੁਲਾਰਾ ਸੰਤਾਂ ਦੀ ਸ਼ਖਸੀਅਤ ਦੀ ਵਿਲੱਖਣਤਾ ਸਮਝਾਉਣ ਦੀ ਥਾਂ ਆਪਣੇ ਬਾਣੀਏ ਦੀਆਂ ਵਿਸ਼ੇਸ਼ਤਾਵਾਂ ਗਿਣਵਾਉਣ ਲਗ ਪਿਆ। ਏਸ ਵਿਚ ਹੀ ਉਹਨੇ ਕਾਫ਼ੀ ਸਮਾਂ ਲੰਘਾ ਦਿਤਾ। ਉਹਨੇ ਇਹ ਫ਼ਰਜ਼ ਕਰ ਲਿਆ ਕਿ ਸਰੋਤੇ ਸਮਝਦੇ ਹਨ ਕਿ ਬਾਣੀਆ ਹਿੰਦੂ ਹੈ ਤੇ ਜੇ ਉਹਦਾ ਕਿਰਦਾਰ ਏਸ ਤਰ੍ਹਾਂ ਦਾ ਹੈ ਤਾਂ ਉਹਦੇ ਨਾਲ ਨਹੁੰ-ਮਾਸ ਦੇ ਰਿਸ਼ਤੇ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ।

ਅਗਲੇ ਬੁਲਾਰੇ ਨੇ ਸੰਤ ਭਿੰਡਰਾਂਵਾਲਾ ਤੇ ਖ਼ਾਲਿਸਤਾਨ ਦੇ ਵਿਸ਼ੇ 'ਤੇ ਰੋਸ਼ਨੀ ਪਾਈ। ਉਸ ਤੋਂ ਅਗਲਿਆਂ ਨੇ ਸੰਤਾਂ ਦੇ ਜੀਵਨ ਤੇ ਘਾਲਣਾ ਦੇ ਹੋਰ ਪੱਖ ਲਏ। ਅਖ਼ੀਰ ਉਹੀਓ ਬੁਲਾਰਾ ਰਹਿ ਗਿਆ, ਜਿਹਦੀ ਦਾੜ੍ਹੀ ਤਾਂ ਖੁੱਲ੍ਹੀ ਸੀ, ਪਰ ਪਾਇਆ ਉਹਨੇ ਸੂਟ ਹੋਇਆ ਸੀ। ਦਿਉਲ ਨੇ ਸੋਚਿਆ, ਤਰਲੋਕ ਸਿੰਘ ਇਹੋ ਹੀ ਹੋਵੇਗਾ।

ਮੰਚ-ਸੰਚਾਲਕ ਨੇ ਉਹਦੀ ਜਾਣ-ਪਛਾਣ ਕਰਾਈ। ਉਹ ਤਰਲੋਕ ਸਿੰਘ ਹੀ ਸੀ। ਮੰਚ-ਸੰਚਾਲਕ ਨੇ ਉਸ ਮਹਿਕਮੇ ਦਾ ਨਾਂ ਲਿਆ, ਜਿਸ ਦੇ ਸਭ ਤੋਂ ਉਚੇ ਅਹੁਦੇ ਤੋਂ ਉਹ ਪਿੱਛੇ ਜਿਹੇ ਹੀ ਸੇਵਾ-ਮੁਕਤ ਹੋਇਆ ਸੀ। ਉਹਨੇ ਕਿਹਾ, "ਭਾਈ ਤਰਲੋਕ ਸਿੰਘ ਕਾਹਲੋਂ ਨੇ ਵਖ-ਵਖ ਪੋਲੀਟੀਕਲ ਪਾਰਟੀਆਂ ਦੀਆਂ ਸਰਕਾਰਾਂ 'ਚ ਕੰਮ ਕੀਤਾ ਹੈ। ਪਾਲਸੀਆਂ ਬਣਾਈਆਂ ਤੇ ਚਲਾਈਆਂ ਹਨ। ਹਰ ਸਮੇਂ ਸਿੱਖ-ਹਿਤਾਂ ਦੀ ਰਖਿਆ ਕੀਤੀ ਹੈ। ਭਾਈ ਜੀ ਅੱਜ ਏਥੇ ਵੀ ਏਸੇ ਵਿਸ਼ੇ 'ਤੇ ਹੀ ਬੋਲਣਗੇ।

ਕਾਹਲੋਂ ਖੜ੍ਹਾ ਹੋਇਆ। ਉਹਨੇ ਸਭ ਪਾਸੇ ਨਿਗਾਹ ਮਾਰੀ। ਕਿਸੇ ਵਡੇ ਗਾਇਕ ਵਾਂਗ ਗਲਾ ਸਾਫ਼ ਕੀਤਾ ਤੇ ਆਪਣਾ ਵਿਖਿਆਣ ਸ਼ੁਰੂ ਕੀਤਾ,

"ਸਿੱਖਾਂ ਨਾਲ ਸਦਾ ਹੀ ਧੋਖਾ ਹੋਇਆ ਹੈ..."

ਕਾਹਲੋਂ ਦੀ ਆਵਾਜ਼ ਖੜਕਵੀਂ ਨਹੀਂ ਸੀ। ਪਰ ਹੈ ਸੀ ਪੱਕੀ ਤੇ ਸਾਫ਼। ਮਾਇਕ ਤੋਂ ਸਹਿਜ ਸੁਣੀਂਦੀ ਸੀ।

"ਇਤਿਹਾਸ 'ਚ ਝਾਕ ਕੇ ਵੇਖ ਲਵੋ।

"ਸੰਨ 1699 ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਖ਼ਾਲਸਾ ਸਾਜਿਆ ਤੇ ਆਨੰਦਪੁਰ ਸਾਹਿਬ ਵਿਚ ਸਿੱਖ ਰਾਜ ਦੀ ਸਥਾਪਨਾ ਕੀਤੀ। ਉਹਨਾਂ ਦੇ ਗੁਰਪੁਰੀ ਸਿਧਾਰ ਜਾਣ ਪਿੱਛੋਂ ਸਿੱਖ ਮਿਸਲਾਂ ਬਣੀਆਂ। ਇਹਨਾਂ ਮਿਸਲਾਂ ਨੇ ਆਪੋ ਆਪਣੇ ਛੋਟੇ-ਛੋਟੇ ਰਾਜ ਸਥਾਪਤ ਕੀਤੇ।

"12 ਅਪ੍ਰੈਲ, 1801 ਵਿਚ ਮਹਾਰਾਜਾ ਰਣਜੀਤ ਸਿੰਘ ਆਇਆ। ਉਹਨੇ ਆਪਣਾ ਰਾਜ ਕਾਇਮ ਕੀਤਾ। ਇਤਿਹਾਸਕਾਰਾਂ ਨੇ ਉਹਨੂੰ ਸਿੱਖ ਰਾਜ ਕਿਹਾ। ਉਹਦੇ ਰਾਜ ਦੀ ਸਰਕਾਰ ਨੂੰ ਸਰਕਾਰ ਖ਼ਾਲਸਾ ਜੀ ਵੀ ਕਿਹਾ ਗਿਆ। 27 ਜੂਨ, ਸੰਨ 1839 ਨੂੰ ਮਹਾਰਾਜਾ ਰਣਜੀਤ ਸਿੰਘ ਅਕਾਲ ਚਲਾਣਾ ਕਰ ਗਏ। ਦਸ ਸਾਲਾਂ ਬਾਅਦ, 29 ਮਾਰਚ ਨੂੰ ਅੰਗ੍ਰੇਜ਼ਾਂ ਨੇ ਪੰਜਾਬ ਫ਼ਤਹਿ ਕਰ ਲਿਆ ਤੇ ਆਪਣੀ ਸਲਤਨਤ 'ਚ ਰਲਾ ਲਿਆ..."

ਕਾਹਲੋਂ ਦਾ ਸਿਰ ਕੁੱਝ ਉਤਾਂਹ ਹੋ ਗਿਆ ਤੇ ਪਿੱਛੇ-ਲਗੀ ਸੰਤਾ ਦੀ ਤਸਵੀਰ ਦੀ ਸੇਧ 'ਚ ਆ ਗਿਆ। ਦਿਉਲ ਨੇ ਵੇਖਿਆ, ਕਾਹਲੋਂ ਤੇ ਸੰਤਾਂ ਦੀ ਪੱਗ ਦੀ ਸ਼ੈਲੀ ਵਖ ਵਖ ਸੀ, ਪਰ ਰੰਗ ਇਕੋ ਸੀ। ਗੂਹੜਾ, ਮੋਰ-ਰੰਗਾ ਨੀਲਾ। ਦਿਉਲ ਉਤੇ ਉਹਦਾ ਪ੍ਰਭਾਵ ਪੈਣ ਲਗ ਪਿਆ ਸੀ। ਜਿਸ ਤਰ੍ਹਾਂ ਉਹਨੂੰ ਸਾਲ ਮਹੀਨੇ, ਮਿਤੀਆਂ ਯਾਦ ਸਨ, ਕਮਾਲ ਸੀ।

"ਵੇਖੋ, ਉਹ ਦਿਨ ਤੇ ਅੱਜ..." ਤਰਲੋਕ ਸਿੰਘ ਨੇ ਆਵਾਜ਼ ਓਥੇ ਹੀ ਲਟਕਾ ਦਿਤੀ

ਤੇ ਫੇਰ ਬੋਲਿਆ, "ਸੱਤਾ ਇਕ ਵਾਰੀ ਹੱਥੋਂ ਨਿਕਲੀ ਤੇ ਅੱਜ ਤਕ ਹੱਥ ਨਹੀਂ ਆਈ। ਸਿੱਖਾਂ ਦੇ ਹੱਥ ਖ਼ਾਲੀ ਹੋ ਗਏ!"

"ਸੰਨ 1873 'ਚ ਸਿੰਘ ਸਭਾ ਲਹਿਰ ਚੱਲੀ। ਸ਼ਹਿਰ ਤੇ ਪਿੰਡਾ 'ਚ ਸਿੰਘ ਸਭਾਵਾਂ ਬਣੀਆਂ। ਸਿੱਖ ਪੜ੍ਹਨ ਲਗੇ। ਇਸ ਤਰ੍ਹਾਂ ਇਸ ਆਰੀਆ ਸਮਾਜੀ ਧਾਰਨਾ ਦੀ ਭੰਡੀ ਹੋਈ ਕਿ ਸਿੱਖ ਹਿੰਦੂਆਂ ਦਾ ਹੀ ਹਿੱਸਾ ਹਨ।

"ਸੰਨ 1902 'ਚ ਚੀਫ਼ ਖਾਲਸਾ ਦੀਵਾਨ ਬਣਿਆ। ਸੰਨ *1908* 'ਚ ਪਹਿਲੀ ਸਿਖ ਐਜੂਕੇਸ਼ਨਲ ਕਾਨਫ਼ਰੰਸ ਹੋਈ..."

ਉਹ ਅਟਕਿਆ ਤੇ ਕੁਝ ਯਾਦ ਕਰਨ ਲਗਾ।

"ਸੰਨ 1920 'ਚ ਗੁਰਦਵਾਰਾ ਪ੍ਰਬੰਧਕ ਕਮੇਟੀ ਦੀ ਸਾਜਣਾ ਹੋਈ। ਸੰਨ 1921 ਤੋਂ 1925 ਤਕ ਬੱਬਰ ਅਕਾਲੀ ਲਹਿਰ ਚੱਲੀ ਤੇ ਦਬਾ ਦਿਤੀ ਗਈ। ਇਹ ਸਾਰਾ ਕੁਝ ਸਿੱਖਾਂ ਦਾ ਸਿਰ ਉਚਾ ਕਰਨ ਦੇ ਜਤਨ ਸਨ। ਇਹ ਜਤਨ ਅਸਫਲ ਰਹੇ ਜਾਂ ਦਬਾ ਦਿਤੇ ਗਏ।

"ਪਰ ਹੱਦ ਤਾਂ ਅਗਸਤ 1947 'ਚ ਹੋਈ। ਭਾਰਤ ਆਜ਼ਾਦ ਹੋਇਆ। ਮੁਸਲਮਾਨਾਂ ਨੂੰ ਪਾਕਿਸਤਾਨ ਮਿਲ ਗਿਆ। ਹਿੰਦੂਆਂ ਨੂੰ ਹਿੰਦੁਸਤਾਨ। ਪਰ ਸਿੱਖਾਂ ਨੂੰ ਠੁੱਠ ਵਿਖਾ ਦਿਤਾ ਗਿਆ, ਭਾਵੇਂ ਉਹਨਾਂ ਨਾਲ ਪਹਿਲੋਂ ਵਾਇਦੇ ਕੀਤੇ ਗਏ ਸਨ ਕਿ ਉਹਨਾਂ ਲਈ ਇਕ ਵਿਸ਼ੇਸ਼ ਖੇਤਰ ਵਖ ਕੀਤਾ ਜਾਏਗਾ। ਐਤਕੀਂ ਵੀ, ਜਦੋਂ ਵੰਡੀਆਂ ਪੈ ਰਹੀਆਂ ਸਨ, ਸਿੱਖਾਂ ਨਾਲ ਛਲ ਹੋਇਆ।

"ਸਿਖ ਬੜੀ ਭੋਲੀ ਜਾਤੀ ਹਨ। ਲੋੜੋਂ-ਵਧ ਵਿਸ਼ਵਾਸ ਕਰਦੇ ਹਨ ਤੇ ਧੋਖਾ ਖਾਂਦੇ ਹਨ। ਆਪ ਹੀ ਵੇਖੋ। ਅੰਗ੍ਰੇਜ਼ਾਂ ਨੇ ਸਿੱਖਾਂ ਤੋਂ ਆਪਣੀਆਂ ਸਾਰੀਆਂ ਲੜਾਈਆਂ ਲੜਵਾਂ ਲਈਆਂ। ਤੇ ਦਿਤਾ ਕੀ ? ਤੇਰਾਂ ਰੁਪਏ ਮਹੀਨਾ। ਸਿੱਖਾਂ ਨੇ ਸਤਿ ਬਚਨ ਕਿਹਾ। ਕਾਂਗਰਸ ਪਾਰਟੀ ਨੇ ਵੀ ਸਿੱਖਾਂ ਤੋਂ ਸਭ ਕੁਰਬਾਨੀਆਂ ਦਵਾ ਲਈਆਂ ਤੇ ਆਪਣੀ ਭੱਲ ਬਣਾ ਲਈ। ਪਰ ਜਦੋਂ ਸੱਤਾ ਦੀ ਘੜੀ ਆਈ, ਸਿੱਖਾਂ ਨੂੰ ਉਹ ਪੁਜ਼ੀਸ਼ਨ ਦਿਤੀ, ਜਿਹੜੀ ਦਰਬਾਨਾਂ ਨੂੰ ਦਿਤੀ ਜਾਂਦੀ ਹੈ। ਤਖ਼ਤ ਉਤੇ ਆਪ ਬਹਿ ਗਏ। ਤਾਜ ਆਪ ਪਾ ਲਏ। ਕੁਝ ਲੋਕ ਕਹਿੰਦੇ ਹਨ ਕਿ ਪਹਿਲੀ ਭਾਰਤੀ ਸਰਕਾਰ 'ਚ ਰਖਿਆ-ਮੰਤਰਾਲਾ ਸਿੱਖਾਂ ਨੂੰ ਦਿਤਾ ਗਿਆ। ਹਾਂ, ਰਖਿਆ ਮੰਤਰੀ ਇਕ ਸਿੱਖ ਨੂੰ ਬਣਾਇਆ ਗਿਆ ਸੀ। ਪਰ ਇਹਦੇ ਨਾਲ ਕੀ ਫ਼ਰਕ ਪਿਐ ? ਅਸਲ ਚੀਜ਼ ਇਹ ਵੇਖਣਾ ਸੀ ਕਿ ਕੀ ਇਹ ਰਖਿਆ ਮੰਤਰੀ ਉਸ ਤਰ੍ਹਾਂ ਕੰਮ ਕਰ ਸਕਿਆ, ਜਿਸ ਨਾਲ ਸਿੱਖ ਹਿਤਾਂ ਦੀ ਸੇਵਾ ਹੁੰਦੀ। ਸਭ ਜਾਣਦੇ ਹਨ ਕਿ ਸਿੱਖ ਰਖਿਆ ਮੰਤਰੀ ਇਹ ਨਹੀਂ ਸੀ ਕਰ ਸਕਿਆ। ਉਹਦਾ ਸਗੋਂ ਮੌਜੂ ਬਣਾਇਆ ਗਿਆ। ਉਹਦੇ ਚੁਟਕੁਲੇ ਬਣਾਏ ਤੇ ਸੁਣਾਏ ਗਏ। ਉਹਦੇ ਮੂੰਹੋਂ ਇਹ ਵੀ ਕਹਿਵਾਇਆ ਗਿਆ ਕਿ ਜਦੋ ਦੇਸ 'ਤੇ ਭੀੜ ਬਣੀ, ਉਹ ਕਸ਼ਮੀਰ ਵਰਗੀ ਖੁਸ਼ਕ ਥਾਂ 'ਤੇ ਸਮੁੰਦਰੀ ਬੇੜਾ ਘੱਲੇਗਾ..."

ਤਰਲੋਕ ਸਿੰਘ ਨੇ ਹੋਰ ਬੜੇ ਹੀ ਸੰਨਾਂ ਤੇ ਮਿਤੀਆਂ ਦੇ ਹਵਾਲੇ ਦਿਤੇ ਤੇ ਦਾਹਵਾ ਕੀਤਾ ਕਿ ਸਿੱਖਾਂ ਨਾਲ ਕਦਮ ਕਦਮ 'ਤੇ ਧੋਖੇ ਹੋਏ। ਉਸ ਆਖਿਆ,

"ਦੇਸ ਦਾ ਵਿਕਾਸ ਸ਼ੁਰੂ ਹੋਇਆ। ਪੰਜ-ਵਰਸ਼ੀ ਯੋਜਨਾਵਾਂ ਬਣੀਆਂ। ਪਰ ਇਹ ਦੱਸੋ, ਉਹਨਾਂ 'ਚੋਂ ਪੰਜਾਬ ਤੇ ਸਿੱਖਾਂ ਨੂੰ ਕੀ ਮਿਲਿਆ ? ਪੂਰਾਂ ਦੇ ਪੂਰ ਰੋਟੀਆਂ ਲੱਥੀਆਂ, ਪਰ ਖਾਣ ਸਮੇਂ ਸਿੱਖਾਂ ਨੂੰ ਇਕ ਬੁਰਕੀ ਵੀ ਨਾ ਮਿਲੀ। ਏਥੇ ਬਿਜਲੀ ਨਹੀਂ। ਸੜਕਾਂ ਨਹੀਂ। ਕਿਸਾਨਾਂ ਕੋਲ ਪਾਣੀ ਨਹੀਂ। ਸਾਡਾ ਪਾਣੀ ਬਿਗਾਨੇ ਇਲਾਕਿਆਂ 'ਚ ਘੱਲਣ ਦੀਆਂ ਸਾਜ਼ਿਸ਼ਾਂ ਹੋ ਰਹੀਆਂ ਨੇ। ਸਿੱਖ ਕਿਸਾਨਾਂ ਤੋਂ ਜਿਣਸ ਮਿੱਟੀ ਦੇ ਭਾਅ ਖ਼ਰੀਦੀ ਜਾਂਦੀ ਹੈ..."

ਤਰਲੋਕ ਸਿੰਘ ਕੋਈ ਪੌਣਾ ਘੰਟਾ ਬੋਲਿਆ। ਉਹਨੇ ਸਿੱਖਾਂ ਦੇ ਭੋਲੇਪਣ ਤੇ ਦੂਜਿਆਂ ਦੀ ਧੋਖਾਦਹੀ ਦੀ ਅਜਿਹੀ ਤਸਵੀਰ ਖਿੱਚ ਦਿਤੀ ਕਿ ਸੰਗਤਾਂ ਉਦਾਸ ਹੋ ਗਈਆਂ। ਉਹਨੇ ਮਹਿਸੂਸ ਕਰਾ ਦਿਤਾ ਕਿ ਸਿੱਖਾਂ ਦਾ ਨਾ ਭੂਤ ਸੀ, ਨਾ ਵਰਤਮਾਨ ਹੈ ਤੇ ਨਾ ਹੀ ਕੋਈ ਭਵਿੱਖ ਹੋਵੇਗਾ। ਹਾਲਤ ਮੰਦੀ ਸੀ ਤੇ ਮੰਦੀ ਹੀ ਰਹਿਣੀ ਸੀ। ਉਦਾਸੀ ਦੇ ਨਾਲ-ਨਾਲ ਉਹਨਾਂ ਦੇ ਦਿਲਾਂ 'ਚ ਰੋਸ ਦੀ ਚਿਣਗ ਵੀ ਪੈ ਗਈ।

ਕਨਵੈਂਸ਼ਨ ਖ਼ਤਮ ਹੋਈ। ਲੋਕ ਖਿੰਡਣ ਲਗੇ। ਦਿਉਲ ਆਪਣੀ ਕੁਰਸੀ ਤੇ ਹੀ ਬੈਠਾ ਰਿਹਾ।

ਕੁਝ ਚਿਰ ਬਾਅਦ ਕਾਹਲੋਂ ਉਹਦੇ ਕੋਲ ਆਇਆ। ਦਿਉਲ ਨੇ ਵੇਖਿਆ, ਉਹ ਆਪ ਉਦਾਸ ਉਕਾ ਨਹੀਂ ਸੀ। ਕੋਈ ਖ਼ਾਸ ਬੇਚੈਨ ਵੀ ਨਹੀਂ ਸੀ ਲਗ ਰਿਹਾ। ਹੱਸ਼ਾਸ਼ ਬੱਸ਼ਾਸ਼ ਸੀ। ਮੁਸਕਰਾ ਰਿਹਾ ਸੀ। ਉਹਨੇ ਦਿਉਲ ਨੂੰ ਇੰਜ ਸੰਬੋਧਨ ਕੀਤਾ, ਜਿਵੇਂ ਉਹਨੂੰ ਵਰ੍ਹਿਆਂ ਤੋਂ ਜਾਣਦਾ ਹੋਵੇ। ਉਸ ਆਖਿਆ,

"ਦਿਉਲ ਸਾਹਿਬ, ਨਿਕਲੀਏ ਹੁਣ ਏਥੋਂ ? ਮੈਂ ਆਪਣੀ ਗੱਡੀ ਵਾਪਸ ਭੇਜ ਦਿਤੀ ਸੀ। ਤੁਹਾਡੀ ਗੱਡੀ 'ਤੇ ਹੀ ਚੱਲਾਂਗੇ।"

ਦਿਉਲ ਉਹਦੇ ਨਾਲ ਬਾਹਰ ਨੂੰ ਟੁਰ ਪਿਆ। ਹਾਲ ਤੋਂ ਬਾਹਰ ਪੈਰ ਧਰਦਿਆਂ ਹੀ ਉਹਨੇ ਪ੍ਰਸੰਸਾ ਕੀਤੀ,

"ਕਾਹਲੋਂ ਸਾਹਿਬ, ਤਕਰੀਰ ਤੁਸੀਂ ਬੜੀ ਜ਼ਬਰਦਸਤ ਕੀਤੀ ਏ। ਏਨੇ ਸੰਨ ਤੇ ਮਿਤੀਆਂ ਤੁਹਾਨੂੰ ਕਿਵੇਂ ਯਾਦ ਰਹਿ ਗਈਆਂ ?"

"ਅਸਲ 'ਚ ਅੰਕੜਿਆਂ ਨਾਲ ਮੇਰਾ ਹਮੇਸ਼ਾ ਹੀ ਵਾਹ ਪੈਂਦਾ ਰਿਹੈ। ਕੁਝ ਸਿੱਧ ਕਰਨਾ ਹੋਵੇ ਤਾਂ ਉਹਨਾਂ ਦੀ ਲੋੜ ਪੈਂਦੀ ਹੈ।"

"ਸਿੱਖਾਂ ਨਾਲ ਸਚੀ ਮੁਚੀ ਹੀ ਏਡਾ ਧੱਕਾ ਹੋਇਐ ? ਲਗਦੇ ਤਾਂ ਰਾਜ਼ੀ-ਬਾਜ਼ੀ ਨੇ।" ਦਿਉਲ ਨੇ ਆਪਣਾ ਸ਼ੱਕ ਪਰਗਟਾਇਆ।

"ਦਿਉਲ ਸਾਹਿਬ, ਸਿੱਖ ਜਿੱਥੇ ਵੀ ਨੇ, ਆਪਣੇ ਜ਼ੋਰ ਨਾਲ ਨੇ। ਉਹਨਾਂ ਨੂੰ ਕਿਸੇ ਕੁਝ ਦਿਤਾ ਨਹੀਂ", ਕਾਹਲੋਂ ਨੇ ਗੱਲ ਮੁਕਾ ਦਿਤੀ।

ਜਵੰਦ ਸਿੰਘ ਉਹਨਾਂ ਨੂੰ ਅੱਗੋਂ ਹੋ ਮਿਲਿਆ। ਉਹਨੇ ਫਟਾਫਟ ਗਡੀ ਦਾ ਬੂਹਾ

ਖੋਲ੍ਹਿਆ ਤੇ ਦੋਵਾਂ ਨੂੰ ਬਿਠਾ ਦਿਤਾ। ਕਾਹਲੋਂ ਚੰਗਾ ਪਸਰ ਕੇ ਬੈਠਾ। ਬੈਠਦਿਆਂ ਹੀ ਉਹਨੇ ਕਮਾਨ ਸੰਭਾਲ ਲਈ ਤੇ ਜਵੰਦ ਸਿੰਘ ਨੂੰ ਹਿਦਾਇਤ ਦਿਤੀ,

"ਚਲ ਭਾਈ ਤੇਤੀ ਸੈਕਟਰ ਨੂੰ। ਪਤਾ ਹੀ ਨਾ ਕਿੱਥੇ ਏ ?"

"ਪਤਾ ਏ ਜੀ, ਐਥੋਂ ਦੇ ਚੱਪੇ-ਚੱਪੇ ਦਾ ਵਾਕਿਫ਼ ਹਾਂ।"

#

"ਲੌ ਜੀ, ਛਕੋ।"

ਕਾਹਲੋਂ ਨੇ ਦਿਉਲ ਨੂੰ ਬੀਅਰ ਦਾ ਗਲਾਸ ਫੜਾਇਆ। ਉਹ ਉਹਦੀ ਦੋ-ਮੰਜ਼ਲੀ ਕੋਠੀ ਦੇ ਲਾਅਨ 'ਚ ਬੈਠੇ ਸਨ। ਧੁੱਪ-ਛਾਂ ਸੀ। ਆਦਤ ਅਨੁਸਾਰ, ਦਿਉਲ ਓਧਰ ਬੈਠਾ ਸੀ, ਜਿੱਧਰ ਛਾਂ ਸੀ ਤੇ ਕਾਹਲੋਂ ਓਧਰ ਜਿੱਧਰ ਧੁੱਪ ਸੀ। ਚਾਰ-ਦੀਵਾਰੀ ਦੀਆਂ ਕੰਧਾਂ ਉਚੀਆਂ ਸਨ। ਉਹਨਾਂ ਉਤੇ ਕਿਤੋਂ-ਕਿਤੋਂ ਫੁੱਟੀਆਂ ਵੇਲਾਂ ਚੜ੍ਹੀਆਂ ਹੋਈਆਂ ਸਨ। ਬੜੇ ਸਾਰੇ ਗਮਲੇ ਸਨ। ਸਾਹਮਣੇ ਕੋਨੇ 'ਚ ਬੰਦ ਪਿਆ ਬਗੀਚੇ ਦਾ ਛਤਰ ਸੀ।

"ਮੈਨੂੰ ਬੱਗਾ ਸਾਹਿਬ ਨੇ ਦਸਿਆ ਸੀ, ਤੁਸੀਂ ਜਿਸ ਮਿਸ਼ਨ ਤੇ ਆਏ ਹੋਏ ਹੋ", ਕਾਹਲੋਂ ਨੇ ਗੱਲ ਛੋਹੀ, "ਮਿਸ਼ਨ ਤੁਹਾਡਾ ਚੰਗਾ ਹੈ। ਇਹ ਮੋਮੀ ਬੁੱਤਾਂ ਵਾਲੀ ਗੱਲ ਤਾਂ ਕਮਾਲ ਦੀ ਹੈ। ਮੈਂ ਅਗਸਤ 1995 'ਚ ਕਿਸੇ ਸਰਕਾਰੀ ਡੈਲੀਗੇਸ਼ਨ ਨਾਲ ਲੰਡਨ ਗਿਆ ਸਾਂ। ਓਦੋਂ ਓਥੇ ਮੈਂ ਮੈਡਮ ਟਸੌਦ ਦੀ ਗੈਲਰੀ ਵੇਖੀ ਸੀ। ਓਥੇ ਇਹੋ ਜਿਹੇ ਬੁੱਤ ਸਨ। ਓਥੇ ਸਭ ਧਰਮਾਂ ਦੀਆਂ ਸ਼ਖਸੀਅਤਾਂ ਦੇ ਬੁੱਤ ਸਨ। ਪਰ ਮੈਨੂੰ ਓਥੇ ਕਿਸੇ ਸਿੱਖ ਦਾ ਬੁੱਤ ਨਹੀਂ ਸੀ ਲੱਭਾ। ਇਸ ਮਾਮਲੇ 'ਚ ਪਹਿਲ ਤੁਹਾਡੀ ਹੋਵੇਗੀ।"

"ਕਾਹਲੋਂ ਸਾਹਿਬ, ਮੇਰਾ ਥੋੜਾ ਜਿਹਾ ਫ਼ਰਕ ਏ। ਮੇਰੀ ਗੈਲਰੀ 'ਚ ਸਿਰਫ਼ ਬੁੱਤ ਹੀ ਨਹੀਂ ਹੋਣਗੇ। ਅਸੀਂ ਚਿਤਰ, ਤਸਵੀਰਾਂ ਤੇ ਕਾਫ਼ੀ ਕੁਝ ਹੋਰ ਵੀ ਰੱਖਾਂਗੇ। ਵੈਸੇ ਵੀ, ਜਿਨ੍ਹਾਂ ਦੇ ਬੁੱਤ ਅਸੀਂ ਰਖਣਾ ਚਾਹਵਾਂਗੇ, ਉਹ ਹੁਣ ਨਹੀਂ ਰਹੇ। ਇਸ ਲਈ ਇਹਨਾਂ ਬੁੱਤਾਂ ਲਈ ਜਿਹੋ ਜਿਹੀਆਂ ਪੈਮਾਇਸ਼ਾਂ ਚਾਹੀਦੀਆਂ ਹੁੰਦੀਆਂ ਨੇ, ਨਹੀਂ ਹੋ ਸਕਣਗੀਆਂ। ਏਸੇ ਕਾਰਨ ਸਾਡੇ ਬੁਤ ਏਡੇ ਹੂ-ਬਹੂ ਨਹੀਂ ਬਣ ਸਕਣਗੇ...।"

"ਦਿਉਲ ਸਾਹਿਬ, ਨਾ ਸਹੀ ਏਡੇ ਹੂ-ਬਹੂ। ਅਸਲ ਵੀ ਤਾਂ ਨਹੀਂ ਰਹੇ।" ਕਾਹਲੋਂ ਨੇ ਆਪਣਾ ਗਲਾਸ ਮੂੰਹ ਨਾਲ ਲਾਇਆ, ਲਾਹ ਕੇ ਮੁੱਛਾਂ ਹੇਠ ਉਂਗਲ ਫੇਰੀ ਤੇ ਗੱਲ ਟੋਰੀ; "ਤੁਹਾਡੀ ਮੁਸ਼ਕਿਲ ਇਹ ਨਹੀਂ। ਤੁਹਾਡੀ ਮੁਸ਼ਕਿਲ ਇਹ ਹੈ ਕਿ ਸਹੀ ਯੋਧੇ ਤੇ ਸ਼ਹੀਦ ਪਛਾਨਣਾ। ਤੁਸੀਂ ਏਨੇ ਸਾਰੇ ਕੱਖ-ਕਾਨ 'ਚੋਂ ਦਾਣੇ ਲੱਭਣੇ ਨੇ।"

"ਇਹ ਮੈਂ ਸਮਝਦਾ ਹਾਂ, ਕਾਹਲੋਂ ਸਾਹਿਬ", ਦਿਉਲ ਨੇ ਇਹਨੂੰ ਕੋਈ ਏਡਾ ਚੈਲੰਜ ਨਾ ਸਮਝਿਆ। "ਏਸੇ ਲਈ ਤਾਂ ਏਨਾ ਵਕਤ ਲਾ ਰਿਹਾ ਹਾਂ। ਏਨੇ ਲੋਕਾ ਨੂੰ ਮਿਲ ਰਿਹਾ ਹਾਂ। ਤੁਹਾਡੀ ਕਨਵੈਂਸ਼ਨ 'ਚ ਵੀ ਗਿਆ ਸਾਂ। ਬੱਗਾ ਸਾਹਿਬ ਨੂੰ ਵੀ ਨਾਲ ਰਲਾਇਐ।"

"ਇਹ ਤਾਂ ਤੁਸੀਂ ਬੜਾ ਚੰਗਾ ਕੀਤੈ। ਬੱਗਾ ਸਾਹਿਬ ਬੜੇ ਸਮਝਦਾਰ ਤੇ ਨੇਕ ਨੀਅਤ ਬੰਦੇ ਨੇ। ਸਿੱਖਾਂ ਦੇ ਹਿਤੈਸ਼ੀ ਨੇ। ਮੈਨੂੰ ਲਗਦੈ, ਉਹਨਾਂ ਦੇ ਵਡ-ਵਡੇਰੇ ਕਿਸ ਸਮੇਂ ਸਿੱਖ ਹੁੰਦੇ ਹੋਣਗੇ"। ਕਾਹਲੋਂ ਨੇ ਬੱਗੇ ਨੂੰ ਪਾਸ ਕਰ ਦਿਤਾ। "ਲੋੜ ਪਵੇ ਤਾਂ ਤੁਹਾਨੂੰ ਹੋਰ ਬੰਦਿਆਂ ਨੂੰ ਵੀ ਨਾਲ ਲੈਣ ਤੋਂ ਸੰਕੋਚ ਨਹੀਂ ਕਰਨਾ ਚਾਹੀਦਾ। ਕੰਮ ਤੁਹਾਡਾ ਵਡਾ ਏ ਤੇ ਪੇਚੀਦਾ।"

ਬਾਲਕੋਨੀ ਦੇ ਜੰਗਲੇ ਤੋਂ ਇਕ ਕਬੂਤਰ ਉਡਿਆ ਤੇ ਉਹਨਾਂ ਉਤੇ ਫੜਫੜਾਉਂਦਾ ਹੋਇਆ ਕਿਤੇ ਦੂਰ ਉਡਾਰੀ ਮਾਰ ਗਿਆ। ਦਿਉਲ ਦੀਆਂ ਨਜ਼ਰਾਂ ਨੇ ਅਚੇਤੇ ਹੀ ਉਹਦਾ ਪਿੱਛਾ ਕੀਤਾ ਤੇ ਫੇਰ ਪਰਤ ਕੇ ਕੋਠੀ ਦੇ ਮੱਥੇ 'ਤੇ ਠਹਿਰ ਗਈਆਂ। ਉਹਦੇ ਮੂੰਹੋਂ ਸਿਫ਼ਤ ਨਿਕਲੀ,

"ਕੋਠੀ ਤੁਸੀਂ ਵਧੀਆ ਬਣਾਈ ਏ, ਕਾਹਲੋਂ ਸਾਹਿਬ।"

"ਏਸਰਾਂ ਹੀ ਏ। ਏਡੀ ਕੋਈ ਖ਼ਾਸ ਵਧੀਆ ਵੀ ਨਹੀਂ। ...ਇਹਦਾ ਪਲਾਟ ਮੈਂ ਸੰਨ 1983 'ਚ ਖ਼ਰੀਦਿਆ ਸੀ। ਉਸਾਰੀ ਮੈਂ ਸੰਨ 1995 'ਚ ਕੀਤੀ। ਰੀਟਾਇਰ ਹੋ ਕੇ। ਸਾਲ ਡੇਢ 'ਚ ਬਣ ਗਈ। ਓਨਾ ਚਿਰ ਮੇਰੇ ਕੋਲ ਸਰਕਾਰੀ ਕੋਠੀ ਰਹੀ... ਪਰ ਕੀ ਫ਼ਾਇਦਾ ?" ਕਾਹਲੋਂ ਦੀ ਸੁਰ ਕੁਝ ਕੁ ਸੋਗਮਈ ਹੋ ਗਈ, "ਖ਼ਾਲੀ ਪਈ ਰਹਿੰਦੀ ਏ।"

"ਕਿਉਂ ? ਕੀ ਹੋਇਐ ?"

"ਹੋਇਆ ਤਾਂ ਖ਼ਾਸ ਕੁਝ ਨਹੀਂ। ਬੱਚੇ ਉਡਾਰੀ ਮਾਰ ਗਏ ਨੇ। ਇਹ ਕਬੂਤਰ ਵੇਖਿਆ ਸਾਜੇ ਨਾ ? ਉਹਨੇ ਉਡਾਰੀ ਤਾਂ ਮਾਰੀ ਏ। ਪਰ ਥੋੜ੍ਹੀ ਦੇਰ ਨੂੰ ਫੇਰ ਆ ਕੇ ਸਾਹਮਣੇ ਬਹਿ ਜਾਏਗਾ। ਮੈਂ ਆਪਣੇ ਬਚਿਆਂ ਬਾਰੇ ਇਹ ਨਹੀਂ ਕਹਿ ਸਕਦਾ। ਵੱਡੀ ਕੁੜੀ ਏ। ਉਹ ਕਨੇਡਾ ਵਿਆਹੀ ਹੋਈ ਏ। ਓਥੋਂ ਦੀ ਹੀ ਨਾਗਰਿਕ ਏ। ਮੁੰਡਾ ਅਮਰੀਕਾ ਲਗਾ ਹੋਇਐ। ਉਹ ਵੀ ਓਥੋਂ ਦਾ ਨਾਗਰਿਕ ਏ। ਕਿਸੇ ਏਥੇ ਵਾਪਸ ਨਹੀਂ ਆਉਣਾ। ਵੈਸੇ ਤਾਂ ਸ਼ੁਕਰ ਏ, ਉਪਰਲੀ ਮੰਜ਼ਿਲ ਕਿਰਾਏ 'ਤੇ ਦਿਤੀ ਹੋਈ ਏ। ਨਹੀਂ ਤਾਂ ਸੁੰਨ-ਮਸਾਨ ਹੋ ਜਾਣੀ ਸੀ। ਹੇਠਾਂ ਚਾਰ ਬੈਡ-ਰੂਮ ਨੇ। ਤਿੰਨ ਖ਼ਾਲੀ ਪਏ ਰਹਿੰਦੇ ਨੇ। ਅਸੀਂ ਬੁੱਢਾ-ਬੁੱਢੀ ਇਕੋ ਬੈਡ-ਰੂਮ ਮੱਲੀ ਰਖਦੇ ਹਾਂ। ਮੈਂ ਤਾਂ ਸਾਰਾ ਦਿਨ ਏਥੇ ਲਾਅਨ 'ਚ ਹੀ ਬੈਠਾ ਰਹਿਨਾਂ। ਓਸ ਝੂਲੇ 'ਤੇ, ਜਿਹੜਾ ਤੁਹਾਡੇ ਪਿੱਛੇ ਏ।"

ਦਿਉਲ ਨੇ ਪਿਛਾਂਹ ਵੇਖਿਆ। ਅਮਲਤਾਸ ਦੇ ਬੂਟੇ ਹੇਠ ਇਕ ਐਂਟੀਕ ਕਿਸਮ ਦਾ ਝੂਲਾ ਡੱਠਾ ਪਿਆ ਸੀ।

"ਇਹ ਝੂਲਾ ਮੈਂ *1993* 'ਚ ਗੁਜਰਾਤ ਤੋਂ ਖ਼ਰੀਦਿਆ ਸੀ। ਬਹੁਤ ਪੁਰਾਣਾ ਏ। ਬਹੁਤ ਮਜ਼ਬੂਤ। ਬਹਿ ਜਾਉ। ਨਾਲੇ ਪੜ੍ਹੋ ਲਿਖੋ। ਨਾਲੇ ਝੂਟੇ ਲਵੋ।" ਕਾਹਲੋਂ ਨੇ ਸੁਆਦ ਲਿਆ।

"ਭੈਣ ਜੀ ਨਹੀਂ ਦਿੱਸ ਰਹੇ ?"

"ਤ੍ਰਿੱਪਤਾ। ਮੇਰੀ ਪਤਨੀ ਦਾ ਨਾਂ ਹਰਤ੍ਰਿੱਪਤ ਕੌਰ ਏ। ਉਹ ਮੇਰੇ ਤੋਂ ਦੋ ਸਾਲ ਬਾਅਦ, 1997 'ਚ ਰੀਟਾਇਰ ਹੋਈ। ਸੈਂਟਰਲ ਸਕੂਲ ਦੀ ਪ੍ਰਿੰਸੀਪਲ ਹੁੰਦੀ ਸੀ। ਉਹ ਏਸ ਵੇਲੇ ਆਪਣੇ ਕੀਰਤਨ ਦਰਬਾਰ 'ਤੇ ਗਈ ਹੋਈ ਏ। ਲੰਗਰ ਵੀ ਓਥੋਂ ਹੀ ਛਕ ਕੇ ਆਏਗੀ। ਚਾਰ ਕੁ ਵਜੇ ਮੁੜੇਗੀ। ਚਾਹ ਵੇਲੇ। ਵਿਹਲੀ ਬੈਠੀ ਕੀਰਤਨ ਕਰਦੀ ਰਹਿੰਦੀ ਏ। ਕਿਸੇ ਵੇਲੇ, ਜਦੋਂ ਅਸੀਂ ਜੈਪੁਰ ਹੁੰਦੇ ਸਾਂ, ਉਹਨੇ ਥੋੜੀ-ਬਹੁਤੀ ਰਾਗ ਵਿਦਿਆ ਲਈ ਸੀ। ਉਹ ਕੰਮ ਆ ਰਹੀ ਸੂ। ਆਵਾਜ਼ ਉਹਦੀ ਚੰਗੀ ਏ..."

ਕਾਹਲੋਂ ਨੇ ਚੋਖੀ ਜਾਣਕਾਰੀ ਦੇ ਦਿਤੀ। ਉਹਨੇ ਗੱਲ ਪੂਰੀ ਕੀਤੀ,

"ਉਹਦੀ ਪੈਂਸ਼ਨ ਆਉਂਦੀ ਏ ਤੇ ਮੇਰੀ ਵੀ। ਉਪਰਲੀ ਮੰਜ਼ਿਲ ਦਾ ਕਿਰਾਇਆ ਵੀ ਆਉਂਦੈ। ਬਾਬੇ ਦੀ ਬੜੀ ਮਿਹਰ ਏ। ਫ਼ਿਕਰ ਫਾਕਾ ਕੋਈ ਨਹੀਂ। ਬਸ ਇਕੋ ਕੌਮ ਦਾ ਗ਼ਮ ਏ।"

ਦਿਉਲ ਨੇ ਹਾਸਾ ਆਉਂਦਾ ਬੜੀ ਮੁਸ਼ਕਿਲ ਨਾਲ ਰੋਕਿਆ ਤੇ ਝੂਠੀ ਧਰਵਾਸ ਦਿਤੀ,

"ਕੌਮ ਆਪਣੀ ਠੀਕ-ਠਾਕ ਏ, ਕਾਹਲੋਂ ਸਾਹਿਬ। ਸੱਤੇ ਖ਼ੈਰਾਂ ਨੇ ਉਹਦੀਆਂ। ਉਹਦਾ ਗ਼ਮ ਨਾ ਕਰੋ। ਕੌਮ ਮਜ਼ੇ ਕਰ ਰਹੀ ਏ...।"

ਕਾਹਲੋਂ ਦੇ ਮੂੰਹ ਦਾ ਰੰਗ ਬਦਲ ਗਿਆ। ਉਹ ਕੁਝ ਤੱਪ ਕੇ ਬੋਲਿਆ,

"ਨਹੀਂ ਦਿਉਲ ਸਾਹਿਬ, ਅਸਲੀਅਤ ਇਹ ਨਹੀਂ ਜੇ! ਸਾਡੀ ਕੌਮ ਮੁਥਾਜ ਏ। ਇਕ ਵਾਰੀ ਉਹਦਾ ਰਾਜ ਖੁੱਸਿਆ, ਮੁੜ ਕੇ ਹੱਥ ਨਹੀਂ ਸੂ ਆਇਆ।"

ਕਾਹਲੋਂ ਨੇ ਠੰਢਾ ਸਾਹ ਲਿਆ।

"ਕਾਹਲੋਂ ਸਾਹਿਬ, ਦੇਸ ਦਾ ਪ੍ਰਧਾਨ ਮੰਤਰੀ ਸਿੱਖ ਏ। ਪੰਜਾਬ ਦਾ ਮੁਖ ਮੰਤਰੀ ਸਿੱਖ ਏ। ਹੋਰ ਕੀ ਚਾਹੀਦੈ ਕੌਮ ਨੂੰ?"

"ਇਹ ਐਵੇਂ ਵੇਖਣ-ਵਿਖਾਣ ਨੂੰ ਜੇ। ਤੁਹਾਨੂੰ ਯਾਦ ਹੋਵੇਗਾ, ਆਜ਼ਾਦੀ ਦੇ ਸਮੇਂ ਕਾਂਗਰਸ ਦਾ ਇਕ ਸਰਕਰਦਾ ਲੀਡਰ ਹੁੰਦਾ ਸੀ, ਮੌਲਾਨਾ ਅਬੁਲ ਕਲਾਮ ਆਜ਼ਾਦ। ਉਹ ਮੁਸਲਮਾਨ ਸੀ। ਮੁਸਲਮਾਨ ਕਾਂਗਰਸ ਨਾਲ ਨਹੀਂ ਸਨ। ਉਹ ਤਾਂ ਮੁਹੰਮਦ ਅਲੀ ਜਿੱਨਾਹ ਨੂੰ ਪੂਜਦੇ ਸਨ। ਆਜ਼ਾਦ ਦਰਸ਼ਨੀ ਮੁਸਲਮਾਨ ਲੀਡਰ ਸੀ। ਓਸ ਤਰ੍ਹਾਂ, ਸਾਡੇ ਸਿੱਖ ਲੀਡਰ ਵੀ ਦਰਸ਼ਨੀ ਨੇ। ਉਹ ਸਿੱਖ ਹਿਤਾਂ ਲਈ ਨਹੀਂ ਭੁਗਤਦੇ। ਮੰਨਿਆ, ਉਹ ਸਿੱਖ ਨੇ, ਪਰ ਸੱਤਾ ਸਿੱਖਾਂ ਕੋਲ ਨਹੀਂ।"

ਕਾਹਲੋਂ ਨੇ ਸਾਲਾਂ ਤੇ ਮਿਤੀਆਂ ਦੇ ਹਵਾਲੇ ਤੋਂ ਬਿਨਾਂ ਆਪਣੀ ਉਹ ਗਲ ਦੁਹਰਾ ਦਿਤੀ, ਜਿਹੜੀ ਉਹਨੇ ਕੁਝ ਘੰਟੇ ਪਹਿਲਾਂ ਵਕੀਲ ਭਵਨ 'ਚ ਕਹੀ ਸੀ। ਦਿਉਲ ਦਾ ਜੀਅ ਕੀਤਾ, ਉਹਨੂੰ ਝੁਠਲਾਵੇ। ਉਸ ਆਖਿਆ,

"ਏਸ ਤਰ੍ਹਾਂ ਤਾਂ ਮੁਸਲਮਾਨ ਵੀ ਹੇਰਵਾ ਲਾ ਕੇ ਬਹਿ ਜਾਣ। ਉਹਨਾਂ ਤਾਂ ਬੜੇ ਸਾਲ ਹਿੰਦੁਸਤਾਨ 'ਤੇ ਰਾਜ ਕੀਤਾ ਤੇ ਉਹਨਾਂ ਦੀ ਸਲਤਨਤ ਵੀ ਬੜੀ ਵਡੀ ਹੁੰਦੀ ਸੀ। ਅੱਜ ਸੱਤਾ ਉਹਨਾਂ ਕੋਲ ਵੀ ਨਹੀਂ।"

"ਮੁਸਲਮਾਨਾਂ ਦੀ ਗੱਲ ਹੋਰ ਏ, ਦਿਉਲ ਸਾਹਿਬ", ਕਾਹਲੋਂ ਕੁਝ ਕਾਹਲਾ ਪੈ ਗਿਆ "ਉਹਨਾਂ ਦੇ ਹੱਥ ਸਿੱਖਾਂ ਵਾਂਗ ਖ਼ਾਲੀ ਨਹੀਂ । ਉਹਨਾਂ ਨੂੰ ਪਾਕਿਸਤਾਨ ਮਿਲ ਗਿਐ । ਸਾਰੇ ਮਧ ਪੂਰਬ 'ਚ ਉਹਨਾਂ ਦੀ ਹਾਕਮੀ ਏ । ਇੰਡੋਨੇਸ਼ੀਆ ਵੀ ਉਹਨਾਂ ਕੋਲ ਏ । ਮਲੇਸ਼ੀਆ ਵੀ । ਹੈ ਨਾ ? ਬਰੂਨੀ ਵੀ । ਅਫ਼ਰੀਕਾ 'ਚ ਕਿੰਨ ਹੀ ਦੇਸ ਉਹਨਾਂ ਦੇ ਨੇ । ਮੁਸਲਮਾਨ ਰੱਜੇ-ਪੁੱਜੇ ਨੇ । ਸਾਡੇ ਵਾਂਗ ਕੰਗਾਲ ਨਹੀਂ । ਉਹ ਕਿਉਂ ਹੇਰਵਾ ਲਾ ਬਹਿਣ ?"

ਦਿਉਲ ਨੂੰ ਦਲੀਲ ਅਜੀਬ ਲਗੀ । ਉਹ ਪੁੱਛਣਾ ਚਾਹੁੰਦਾ ਸੀ, ਹਿੰਦੁਸਤਾਨ ਦੇ ਮੁਸਲਮਾਨਾਂ ਕੋਲ ਕੀ ਏ, ਪਰ ਉਸ ਨਾ ਪੁਛਿਆ ਤੇ ਹੋਰ ਰੁਖੋਂ ਅਗੇ ਵਧਿਆ ।

"ਕਾਹਲੋਂ ਸਾਹਿਬ, ਇਹ ਵੀ ਨਾ ਭੁੱਲੋ ਕਿ ਅਸੀਂ ਹੈ ਵੀ ਥੋੜੇ ਜਿਹੇ ਹਾਂ । ਕਿੰਨੀ ਕੁ ਥਾਂ ਮੱਲ ਲਾਂਗੇ ਅਸੀਂ ?"

ਕਾਹਲੋਂ ਕੋਲ ਇਹਦਾ ਜਵਾਬ ਤਿਆਰ ਪਿਆ ਸੀ । ਉਸ ਆਖਿਆ,

"ਦਿਉਲ ਸਾਹਿਬ, ਗੱਲ ਥੋੜੇ-ਬਹੁਤੇ ਦੀ ਨਹੀਂ । ਜਦੋਂ ਮੁਸਲਮਾਨ ਹਿੰਦੁਸਤਾਨ ਆਏ ਸਨ, ਕਿੰਨੇ ਕੁ ਸਨ ਉਹ ? ਅੰਗ੍ਰੇਜ਼ ਕਿੰਨੇ ਕੁ ਸਨ ?"

ਆਪਣੇ ਸਵਾਲ ਨੂੰ ਕਿਸੇ ਹੋਰ ਇਤਿਹਾਸਕ ਪ੍ਰਸੰਗ 'ਚ ਰਖੇ ਜਾਣ 'ਤੇ ਦਿਉਲ ਨੇ ਗਲ ਅਗੇ ਨਾ ਟੋਰਨੀ ਚਾਹੀ । ਉਸ ਕਿਹਾ,

"ਛੱਡੋ ਕਾਹਲੋਂ ਸਾਹਿਬ, ਇਤਿਹਾਸ 'ਚ ਕੀ ਜਾਣੈਂ । ਏਸ ਵੇਲੇ ਤਾਂ ਮੈਨੂੰ ਸਿਖ ਠੀਕ-ਠਾਕ ਲਗਦੇ ਨੇ ।"

"ਇਹ *ਓਪਟੀਕਲ ਇਲੂਯਨ* ਜੇ, ਨਜ਼ਰਾਂ ਦਾ ਭੁਲੇਖਾ । ਅਸਲ 'ਚ, ਦਿਉਲ ਸਾਹਿਬ, ਤੁਸੀਂ ਸਵੀਡਨ ਜਿਹੇ ਰੱਜ-ਵਿਕਸਤ ਦੇਸ 'ਚ ਰਹਿੰਦੇ ਹੋ । ਰੁਤਬੇ ਵਾਲੇ ਹੋ । ਸਿੰਘਣੀ ਤੁਹਾਡੀ ਮੇਮ ਹੈ । ਤੁਹਾਨੂੰ ਸਾਡੇ ਵਾਂਗ ਮਹਿਸੂਸ ਹੀ ਨਹੀਂ ਹੋ ਸਕਦਾ । ਤੁਹਾਨੂੰ ਮਹਿਸੂਸ ਹੋਵੇ, ਜੇ ਤੁਸੀਂ ਵੀ ਸਾਡੇ ਵਾਂਗ ਏਥੇ ਰਹਿੰਦੇ ਹੋਵੋ ।"

ਦਿਉਲ ਦੇ ਹੋਠ ਵਿਅੰਗਮਈ ਮੁਸਕਰਾਹਟ 'ਚ ਖੁੱਲ੍ਹਣ ਹੀ ਲਗੇ ਸਨ ਕਿ ਉਹਨੇ ਉਹਨਾਂ ਨੂੰ ਝਪੀਟ ਲਿਆ । ਗੱਲ ਤਰਕ ਦੀ ਨਹੀਂ ਸੀ ਰਹੀ । ਉਹਨੇ ਉਹਨੂੰ ਨਵੇਂ ਪਾਸੇ ਲਿਜਾਣਾ ਚਾਹਿਆ,

"ਮੈਨੂੰ, ਕਾਹਲੋਂ ਸਾਹਿਬ, ਕਿਸੇ ਸੱਜਣ ਦੀ ਚਿੱਠੀ ਆਈ ਸੀ । ਉਹਨੇ ਲਿਖਿਆ ਸੀ ਕਿ ਮੈਂ ਬੱਬਰ ਅਕਾਲੀਆਂ ਨੂੰ ਵੀ ਚੇਤੇ ਰੱਖਾਂ । ਆਪਣੀ ਗੈਲਰੀ 'ਚ ਉਹਨਾਂ ਨੂੰ ਵੀ ਥਾਂ ਦਿਆਂ । ਇਹ ਬੱਬਰ ਅਕਾਲੀ ਕੌਣ ਸਨ ? ਕੁਝ ਰੌਸ਼ਨੀ ਪਾਓ ।"

"ਉਹ ਵੀ ਅਕਾਲੀ ਹੀ ਸਨ । ਉਹਨਾਂ ਦਾ ਖ਼ੂਨ ਕੁਝ ਜ਼ਿਆਦਾ ਗਰਮ ਸੀ । ਸਭ ਕੁਝ ਜ਼ੋਰੇ ਬਾਜ਼ੂ ਨਾਲ ਕਰਨਾ ਚਾਹੁੰਦੇ ਸਨ, ਲਿਲਕੜੀਆਂ ਕੱਢ ਕੇ ਨਹੀਂ । ਉਹਨਾਂ ਦਾ ਅਸਰ ਤੁਹਾਡੇ ਦੁਆਬੇ 'ਚ ਹੀ ਸੀ..."

ਕਾਹਲੋਂ ਸੋਚਣ ਲਗਾ ਤੇ ਫੇਰ ਬੋਲਿਆ,

"ਬੱਬਰ ਅਕਾਲੀ ਲਹਿਰ ਸੰਨ 1921 ਤੋਂ 1925 ਤਕ ਚਲੀ", ਉਹਨੇ ਅੰਕੜੇ

ਕਢ ਲਿਆਂਦੇ, "ਇਹ ਸਿੰਘ ਸਭਾ ਲਹਿਰ 'ਚੋਂ ਹੀ ਨਿਕਲੀ ਸੀ। ਗ਼ਦਰੀ ਬਾਬਿਆਂ ਦਾ ਵੀ ਇਸ ਉਤੇ ਅਸਰ ਸੀ...ਅਸਲ 'ਚ ਦਿਉਲ ਸਾਹਿਬ, ਮੇਰਾ ਇਹ *ਸਬਜੈਕਟ* ਨਹੀਂ। ਇਸ ਲਹਿਰ ਉਤੇ ਬੜਿਆਂ ਨੇ ਖੋਜ, ਕੀਤੀ ਹੈ। ਤੁਹਾਨੂੰ ਕਿਸੇ ਨਾਲ ਮਿਲਾ ਦੇਨਾਂ..."

ਕਹਿੰਦਿਆਂ ਕਹਿੰਦਿਆਂ ਉਹਦੀ ਨਜ਼ਰ ਦਿਉਲ ਦੇ ਗਲਾਸ ਉਤੇ ਜਾ ਪਈ। "ਉਹ! ਤੁਹਾਡਾ ਤੇ ਗਲਾਸ ਖ਼ਾਲੀ ਏ", ਤ੍ਰੱਭਕ ਕੇ ਉਹਨੇ ਆਖਿਆ।

"ਨਹੀਂ, ਕਾਹਲੋਂ ਸਾਹਿਬ, ਮੈਂ ਬੀਅਰ ਹੋਰ ਨਹੀਂ ਲੈਣੀ। ਮੈਨੂੰ *ਸੂਟ* ਨਹੀਂ ਕਰਦੀ।"

"ਫੇਰ ਕਿਉਂ ਲਈਏ ਜੀ, ਜੇ *ਸੂਟ* ਨਹੀਂ ਕਰਦੀ। ਫੇਰ ਕਹੋ ਤਾਂ ਖਾਣਾ ਰਖਵਾਂ ਦਿਆਂ..."

"ਰਖਵਾ ਦਿਉ ਬੇਸ਼ਕ। ਬਹੁਤੀ ਭੁੱਖ ਤਾਂ ਨਹੀਂ।"

"ਲਾ ਦੇ ਖਾਣਾ ਭਾਈ!" ਕਾਹਲੋਂ ਨੇ ਅੰਦਰ ਕਿਸੇ ਨੂੰ ਆਵਾਜ਼ ਦਿਤੀ।

#

ਚੰਗੀ ਵਿਸ਼ਾਲ ਬੈਠਕ ਸੀ। ਪਰਲੇ ਹਿੱਸੇ 'ਚ ਸੋਫ਼ੇ ਲਗੇ ਹੋਏ ਸਨ। ਉਰਲੇ ਹਿੱਸੇ 'ਚ ਰਸੋਈ ਦੇ ਬੂਹੇ ਦੇ ਐਨ ਸਾਹਮਣੇ ਵਡਾ ਸਾਰਾ ਡਾਇਨਿੰਗ ਟੇਬਲ ਸੀ। ਬਾਰਾਂ ਕੁਰਸੀਆਂ ਡੱਠੀਆਂ ਹੋਈਆਂ ਸਨ। ਕੰਧ ਨਾਲ ਮੇਜ਼ ਤੋਂ ਵੀ ਵਡੀ ਸਾਈਡਬੋਰਡ ਸੀ। ਜਿੱਥੇ-ਜਿੱਥੇ ਖ਼ਾਲੀ ਥਾਂ ਸੀ, ਤਸਵੀਰਾਂ ਲੱਗੀਆਂ ਹੋਈਆਂ ਸਨ। ਸੰਤ ਭਿੰਡਰਾਂਵਾਲਾ ਦੀ ਤਸਵੀਰ ਦਿਉਲ ਨੇ ਦੂਰੋਂ ਪਛਾਣ ਲਈ। ਓਸੇ ਤਰ੍ਹਾਂ ਦੀ ਸੀ, ਜਿਸ ਤਰ੍ਹਾਂ ਦੀ ਵਕੀਲ ਭਵਨ ਦੇ ਮੰਚ 'ਤੇ ਲਗੀ ਹੋਈ ਸੀ, ਭਾਵੇਂ ਸੀ ਉਸ ਤੋਂ ਬਹੁਤ ਛੋਟੀ। ਜਿਸ ਕੁਰਸੀ 'ਤੇ ਦਿਉਲ ਬੈਠਾ ਸੀ, ਉਸ ਤੋਂ ਨਜ਼ਰ ਉਪਰ ਹੁੰਦਿਆਂ ਹੀ ਦਿੱਸ ਪੈਂਦੀ ਸੀ। ਜਦੋਂ ਫੇਰ ਦਿੱਸੀ, ਉਹਨੇ ਟਿਪਣੀ ਕੀਤੀ,

"ਸੰਤਾਂ ਦੀ ਤਸਵੀਰ ਮੈਂ ਹਰ ਥਾਂ ਇਕੋ ਤਰ੍ਹਾਂ ਦੀ ਵੇਖੀ ਏ। ਉਹਨਾਂ ਦੀਆਂ ਹੋਰ ਤਸਵੀਰਾਂ ਵੀ ਹੋਣਗੀਆਂ?"

"ਤਸਵੀਰਾਂ ਬੜੀਆਂ ਨੇ। ਮੈਂ ਤੁਹਾਡੇ ਲਈ ਕੁਝ ਕੱਢੀਆਂ ਵੀ ਹੋਈਆਂ ਨੇ", ਉਹਨੇ ਮੇਜ਼ ਦੇ ਦੂਜੇ ਪਾਸੇ ਪਏ ਖ਼ਾਕੀ ਲੱਫ਼ਾਫ਼ੇ ਵਲ ਇਸ਼ਾਰਾ ਕੀਤਾ।" "ਏਸ ਲੱਫ਼ਾਫ਼ੇ 'ਚ ਨੇ। ਬੜੀਆਂ ਖ਼ਾਸ ਤਸਵੀਰਾਂ ਨੇ। ਸੰਤਾਂ ਤੋਂ ਛੁੱਟ, ਇਕ ਖ਼ਾਸ ਤਸਵੀਰ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦੀ ਹੈ। ਦਸਤਾਰਬੰਦੀ ਦਾ ਮੁਕਾਬਲਾ ਹੋ ਰਿਹੈ। ਹਰੀ ਸਿੰਘ ਨਲਵਾ ਵੀ ਖੜੇ ਹਨ। ਇਕ ਤਸਵੀਰ ਉਸ *ਸਨਾਈਪਰ* ਰਾਈਫ਼ਲ ਦੀ ਹੈ, ਜਿਸ ਨਾਲ ਭਾਈ ਰਣਜੀਤ ਸਿੰਘ ਨੇ ਨਿਰੰਕਾਰੀ ਬਾਬੇ ਨੂੰ ਮਾਰਿਆ ਸੀ। ਇਕ ਤਸਵੀਰ ਕੋਈ ਸੌ ਸਾਲ ਪੁਰਾਣੀ ਏ, ਹਰੀ ਸਿੰਘ ਨਲਵੇ ਦੀ। ਕਾਂਗੜਾ ਸ਼ੈਲੀ 'ਚ ਬਣੀ ਹੋਈ। ਸੰਤਾਂ ਦੀ ਇਕ ਖ਼ਾਸ ਤਸਵੀਰ ਵੀ ਹੈ, ਜਿਸ ਵਿਚ ਉਹ ਮੰਜੇ 'ਤੇ ਬੈਠੇ ਦਿੱਲੀ ਦੀ ਇਕ ਪੱਤਰਕਾਰ ਬੀਬੀ ਨੂੰ ਇੰਟਰਵਿਊ ਦੇ ਰਹੇ ਨੇ। ਬੀਬੀ ਕਾਫ਼ੀ ਦੂਰ ਬੈਠੀ ਹੈ। ਸੰਤ

ਬੀਬੀਆਂ ਨੂੰ ਦੂਰ ਹੀ ਰਖਦੇ ਸਨ। ਉਹਦੇ 'ਚ ਤੁਹਾਡੇ ਲਈ ਇਕ ਖ਼ਾਸ-ਉਲ-ਖ਼ਾਸ ਤਸਵੀਰ ਵੀ ਏ। ਸੰਤਾਂ ਦੀ। ਇਹ ਤਸਵੀਰ ਦਸੰਬਰ *1981* ਦੀ ਹੈ। ਸੰਤ ਦਿੱਲੀ ਜਥੇਦਾਰ ਸੰਤੋਖ ਸਿੰਘ ਦੇ ਭੋਗ 'ਤੇ ਗਏ ਸਨ। ਤਸਵੀਰ 'ਚ ਉਹਦੇ ਨਾਲ ਉਸ ਸਮੇਂ ਦੇ ਹੋਮ ਮਨਿਸਟਰ ਗਿਆਨੀ ਜ਼ੈਲ ਸਿੰਘ ਤੇ ਇਕ ਹੋਰ ਮਨਿੱਸਟਰ ਬੂਟਾ ਸਿੰਘ ਵੀ ਖੜੇ ਨੇ। ਬਾਕੀ ਤਸਵੀਰਾਂ ਵੀ ਆਮ ਨਹੀਂ।"

"ਤੁਹਾਡੇ ਕੋਲ ਕੋਈ ਏਸ ਤਰ੍ਹਾਂ ਦੀ ਖ਼ਾਸ ਤਸਵੀਰ ਭਗਤ ਸਿੰਘ ਦੀ ਨਹੀਂ ?" ਦਿਉਲ ਨੇ ਪੁਛਿਆ, "ਮੇਰੇ ਕੋਲ ਉਹਦੀਆਂ ਦੋ ਹੀ ਤਸਵੀਰਾਂ ਨੇ। ਆਮ ਜਿਹੀਆਂ। ਇਕ, ਜਿਸ 'ਚ ਉਹਨੇ ਟੋਪ ਪਾਇਆ ਹੋਇਐ। ਤੇ ਦੂਜੀ ਉਹ, ਜਿਸ ਵਿਚ ਉਹ ਟੀਪ ਨਾ ਹੋਈ, ਇੱਟਾਂ ਵਾਲੀ ਕੰਧ ਨਾਲ ਡੱਠੀ ਅਲਾਣੀ ਮੰਜੀ 'ਤੇ ਬੈਠਾ ਹੋਇਐ। ਸਿਰੋਂ ਨੰਗਾ, ਜੂੜਾ ਕਰਕੇ।"

ਕਾਹਲੋਂ ਇਸ ਅਨੋਖੀ ਫ਼ਰਮਾਇਸ਼ 'ਤੇ ਚੌਂਕ ਪਿਆ। ਕੁਝ ਕਾਹਲਾ ਪੈ ਬੋਲਿਆ,

"ਛੱਡੋ ਦਿਉਲ ਸਾਹਿਬ, ਭਗਤ ਸਿੰਘ ਦਾ ਕੀ ਪਤਾ, ਸਿੱਖ ਹੈ ਵੀ ਸੀ ਕਿ ਨਹੀਂ।"

ਦਿਉਲ ਹੈਰਾਨ ਰਹਿ ਗਿਆ। ਕਾਹਲੋਂ ਆਪਣੀ ਖ਼ਾਸ-ਉਲ-ਖ਼ਾਸ ਤਸਵੀਰ ਵਲ ਪਰਤ ਆਇਆ,

"ਹਾਂ, ਤੇ ਅਸੀਂ ਸੰਤਾਂ ਦੀ ਗਲ ਕਰ ਰਹੇ ਸਾਂ, ਜਦੋਂ ਉਹ ਦਿੱਲੀ ਗਏ ਹੋਏ ਸਨ। ਦਿੱਲੀ ਉਹ ਗਜ-ਵਜ ਕੇ ਗਏ ਸਨ। ਆਪਣਾ ਬੰਦੂਕ-ਧਾਰੀ ਜੱਥਾ ਨਾਲ ਲੈ ਕੇ। ਅਸਲ 'ਚ, ਓਥੇ ਉਹਨਾਂ ਨੂੰ ਪੂਰੇ ਸਰਕਾਰੀ ਤਾਲ-ਮੇਲ ਨਾਲ ਸੱਦਿਆ ਗਿਆ ਸੀ। ਓਦੋਂ ਉਹ ਸੰਤਾਂ ਦੀ ਮੁਲਾਕਾਤ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨਾਲ ਕਰਾਣਾ ਚਾਹੁੰਦੇ ਸਨ..."

'ਮੈਨੂੰ ਇਕ ਗੱਲ ਦਸੋ", ਦਿਉਲ ਨੇ ਟੋਕ ਦਿਤਾ, "ਸੰਤਾਂ ਕੋਲ ਕਿਹੜਾ ਮਿਕਨਾਤੀਸ ਸੀ, ਜਿਹੜਾ ਆਮ ਲੋਕਾਂ ਨੂੰ ਕੀ, ਤੁਹਾਡੇ ਜਿਹੇ ਗਿਆਨਵਾਨ, ਬੁੱਧੀਜੀਵੀ, ਵਿਦਵਾਨ ਬੰਦੇ ਨੂੰ ਵੀ ਖਿੱਚ ਪਾਉਂਦਾ ਸੀ। ਸੰਤਾਂ 'ਚ ਕੀ ਚੀਜ਼ ਸੀ ਐਸੀ ?"

"ਦਿਉਲ ਸਾਹਿਬ, ਇਹ ਕੋਈ ਏਡੀ ਗੁੰਝਲ ਵਾਲੀ ਗੱਲ ਨਹੀਂ। ਮੈਂ ਸਮਝਾਉਨਾ ਤੁਹਾਨੂੰ। ਸੰਤ ਜੀ ਬੜਾ ਸਾਦਾ ਜੀਵਨ ਬਤੀਤ ਕਰਦੇ ਸਨ। ਪਰਵਾਰ ਨਾਲ ਉਹਨਾਂ ਨੂੰ ਮੋਹ ਨਹੀਂ ਸੀ। ਸਾਰਾ ਸਮਾਂ ਸੰਗਤਾਂ 'ਚ ਵਿਚਰਦੇ ਸਨ। ਅਲਾਣ੍ਹੇ ਮੰਜੇ 'ਤੇ ਪੈਂਦੇ ਸਨ। ਅੰਬ ਦੇ ਅਚਾਰ ਨਾਲ ਰੋਟੀ ਖਾਂਦੇ ਸਨ। ਉਹਨਾਂ ਕੋਈ ਜਾਇਦਾਦ ਨਹੀਂ ਸੀ ਬਣਾਈ। ਆਦਰਸ਼ ਉਹਨਾਂ ਦੇ ਉਚੇ ਸਨ। ਇਹਨਾਂ ਆਦਰਸ਼ਾਂ ਲਈ ਉਹ ਜਾਨ ਦੀ ਬਾਜ਼ੀ ਲਾ ਸਕਦੇ ਸਨ। ਮੋਰਚੇ 'ਤੇ ਬਹਿ ਕੇ ਉਹ ਪਿੱਛੇ ਹਟਣ ਵਾਲੇ ਨਹੀਂ ਸਨ...ਇਹ ਅਜਿਹੀਆਂ ਖ਼ੂਬੀਆਂ ਸਨ, ਜਿਨ੍ਹਾਂ ਨੂੰ ਸਿਖ ਕੌਮ ਤਰਸਦੀ ਸੀ। ਇਹ ਤਰਸੇਵਾਂ ਸਿੱਖ ਬੁੱਧੀਜੀਵੀਆਂ ਨੂੰ ਵੀ ਸੀ। ਆਮ ਸਿੱਖ ਲੀਡਰ ਕੁੰਬਾ-ਪਰਵਰ ਸਨ। ਕੋਠੀਆਂ ਬਣਾਉਂਦੇ ਸਨ। *ਰਿਜ਼ੋਰਟ* ਬਣਾਉਂਦੇ ਸਨ। ਵੱਢੀ ਖਾਂਦੇ ਸਨ। ਰੰਨਾਂ ਨਾਲ ਯਾਰੀਆਂ ਲਾਉਂਦੇ ਸਨ। ਮਰਨ-ਵਰਤ ਰਖ ਕੇ ਜੂਸ ਪੀ ਲੈਂਦੇ ਸਨ। ਸਿੱਖ ਬੁਧੀਜੀਵੀਆਂ ਨੇ ਸੰਤਾਂ ਦੀਆਂ ਖ਼ੂਬੀਆਂ ਵੇਖੀਆਂ ਤੇ ਸੋਚਿਆ, ਕਿਉਂ ਨਾ ਇਹਨਾਂ ਨੂੰ ਅਗੇ ਲਾਇਆ ਜਾਏ ਤੇ ਆਪਣੀਆਂ

ਆਸਾਂ-ਉਮੰਗਾਂ ਦਾ ਵਾਹਣ ਬਣਾਇਆ ਜਾਏ । ਉਹਨਾਂ ਫੇਰ ਸੰਤਾਂ ਨੂੰ ਅਗੇ ਕਰ ਲਿਆ ਤੇ ਆਪ ਉਹਨਾਂ ਦੇ ਪਿੱਛੇ ਹੋ ਗਏ । ਉਹਨਾਂ ਨੂੰ ਸੰਤਾਂ ਦਾ ਘਟ ਪੜ੍ਹਿਆ ਹੋਇਆ ਨਾ ਦਿਸਿਆ, ਉਹਨਾਂ ਦੀਆਂ ਖ਼ੂਬੀਆਂ ਦਿੱਸੀਆਂ । ਮੇਰੀ ਜਾਚੇ, ਇਹ ਸੀ ਸੰਤਾਂ ਦਾ ਮਿਕਨਾਤੀਸ ।"

ਦਿਉਲ ਉਹਦਾ ਮੂੰਹ ਵੇਖਣ ਲਗਾ । ਕਿੱਡੀ ਸਰਲ ਵਿਆਖਿਆ ਸੀ । ਖਿੱਚ ਦਾ ਸੋਮਾ ਬਸ ਇਹ ਹੀ ਸੀ ? ਕਾਹਲੋਂ ਨੇ ਭਾਂਪ ਲਿਆ, ਉਹਦੇ ਕਹੇ ਨੇ ਕਾਟ ਨਹੀਂ ਸੀ ਕੀਤੀ । ਉਹ ਫੇਰ ਸ਼ੁਰੂ ਹੋ ਪਿਆ,

"ਚਲੋ, ਮੈਂ ਏਸੇ ਗੱਲ ਨੂੰ ਆਪਣੇ ਹਵਾਲੇ ਨਾਲ ਸਪੱਸ਼ਟ ਕਰਨਾਂ । ਮੈਂ ਸਾਰੀ ਉਮਰ ਸਰਕਾਰ ਦਾ ਨਮਕ ਖਾਧੈ । ਵਡੀਆਂ ਵਡੀਆਂ ਕੋਠੀਆਂ 'ਚ ਰਿਹਾਂ । ਜਦੋਂ ਰੀਟਾਇਰ ਹੋਇਆ, ਆਪਣੀ ਇਹ ਕੋਠੀ ਪਾ ਲਈ । ਬੱਚੇ ਬਾਹਰ ਘੱਲ ਲਏ । ਦਾਹੜੀ ਖੋਲ੍ਹ ਲਈ ਤੇ ਗਰਮਾ-ਗਰਮ ਭਾਸ਼ਨ ਦੇਣੇ ਸ਼ੁਰੂ ਕਰ ਦਿਤੇ । ਦੱਸੋ, ਸਿਖ ਕੌਮ ਲਈ ਮੈਂ ਕੀ ਕੀਤਾ ? ਮੈਂ ਜੋ ਕੁਝ ਵੀ ਕੀਤਾ, ਆਪਣੇ ਆਪ ਲਈ ਕੀਤਾ । ਮੈਨੂੰ ਆਪਣੀ ਖ਼ੁਦਗਰਜ਼ੀ ਦਾ ਬੜਾ ਤਿੱਖਾ ਅਹਿਸਾਸ ਰਿਹੈ । ਪਛਤਾਵਾ ਵੀ ਰਿਹੈ ਕੁਝ-ਕੁਝ । ਫੇਰ ਜਦੋਂ ਮੈਨੂੰ ਕੋਈ ਅਜਿਹੀ ਹਸਤੀ ਦਿੱਸੀ, ਜਿਨ੍ਹੇ ਸਾਰਾ ਕੁਝ ਸਿੱਖ ਕੌਮ ਨੂੰ ਅਰਪਿਆ ਹੋਇਆ ਸੀ, ਨਿਹਾਇਤ ਸਾਦਾ ਜ਼ਿੰਦਗੀ ਬਤੀਤ ਕਰਦੀ ਸੀ, ਮੇਰਾ ਸਿਰ ਝੁਕ ਗਿਆ । ਮੈਂ ਉਹਦੇ ਪਿੱਛੇ ਟੁਰ ਪਿਆ । ਮੇਰਾ ਦਿਲ ਸ਼ਰਧਾ ਨਾਲ ਭਰ ਗਿਆ । ਸੰਤਾਂ ਨੂੰ ਵੇਖ ਹੋਰ ਸਿੱਖ ਬੁੱਧੀਜੀਵੀਆਂ ਨੇ ਵੀ ਇੰਜ ਹੀ ਮਹਿਸੂਸ ਕੀਤਾ ।"

"ਕਾਹਲੋਂ ਸਾਹਿਬ, ਸਾਦਗੀ ਸਭ ਕੁਝ ਨਹੀਂ ਹੁੰਦੀ", ਦਿਉਲ ਨੂੰ ਇਹ ਵਿਆਖਿਆ ਹੋਰ ਵੀ ਸਰਲ ਤੇ ਖਿੱਚੀ-ਧੂਹੀ ਲਗੀ । "ਤੀਜੀ ਦੁਨੀਆਂ ਦੇ ਦੇਸਾਂ 'ਚ ਸਾਦਗੀ ਖ਼ੂਬੀ ਨਹੀਂ ਮਜਬੂਰੀ ਹੁੰਦੀ ਏ । ਇਹ ਕਰੋੜਾਂ ਲੋਕਾਂ ਦੀ ਹੋਣੀ ਏ । ਆਦਰਸ਼ ਵੀ ਇਹੋ ਜਿਹੇ ਹੋਣੇ ਚਾਹੀਦੇ ਨੇ, ਜਿਹੜੇ ਜਮਹੂਰੀਅਤ, ਹੱਕ ਤੇ ਨਿਆਂ ਦੀਆਂ ਹੱਦਾਂ ਅੰਦਰ ਪੂਰੇ ਹੋ ਸਕਣ । ਅਸੀਂ ਇੱਕੀਵੀਂ ਸਦੀ 'ਚ ਰਹਿ ਰਹੇ ਹਾਂ । ਤੁਸੀਂ ਆਪ ਹੀ ਵੇਖੋ, ਸੰਤਾਂ ਦੇ ਆਦਰਸ਼ਾਂ ਦਾ ਕੀ ਬਣਿਆ ਸੀ ? ਹੋ ਗਏ ਪੂਰੇ ? ਖ਼ੂਨ ਹੀ ਡੁਲ੍ਹਿਐ ਨਾ ! ਦੋਸ਼ੀਆਂ ਦਾ ਵੀ ਤੇ ਬੇ-ਦੋਸ਼ਿਆਂ ਦਾ ਵੀ । ਬਹੁਤਾ ਬੇ-ਦੋਸਿਆਂ ਦਾ ।"

ਦਿਉਲ ਦਾ ਲਹਿਜਾ ਕਾਟਵਾਂ ਨਹੀਂ ਸੀ । ਉਹਦੇ 'ਚ ਖ਼ਾਸ ਗਰਮੀ ਵੀ ਨਹੀਂ ਸੀ । ਉਹ ਆਪਣੇ ਲਫ਼ਜ਼ ਬੜੇ ਧਿਆਨ ਨਾਲ ਚੁਣ ਰਿਹਾ ਸੀ । ਕਾਹਲੋਂ ਨੂੰ ਇਹ ਨਹੀਂ ਸੀ ਜਤਾਉਣਾ ਚਾਹੁੰਦਾ ਕਿ ਉਹ ਉਹਦੇ ਨਾਲੋਂ ਸਿਆਣਾ ਏ, ਸਗੋਂ ਅਸਲੀਅਤ ਦਾ ਉਹ ਪੱਖ ਵਿਖਾਉਣਾ ਚਾਹੁੰਦਾ ਸੀ, ਜੋ ਕਾਹਲੋਂ ਨਹੀਂ ਵੇਖ ਰਿਹਾ ਸੀ ਤੇ ਜੋ ਸ਼ਾਇਦ ਵੇਖਣਾ ਵੀ ਨਹੀਂ ਸੀ ਚਾਹੁੰਦਾ ।

"ਆਪ ਸੰਤ ਦਰਬਾਰ ਸਾਹਿਬ ਦੀ ਪਰਕਰਮਾਂ 'ਚ ਮਾਰੇ ਗਏ", ਦਿਉਲ ਕਹਿੰਦਾ ਗਿਆ, "ਉਹਨਾਂ ਨਾਲ ਉਹ ਵੀ ਮਾਰੇ ਗਏ, ਜਿਨ੍ਹਾਂ ਅੰਦਰ ਕਿਲ੍ਹਾਬੰਦੀਆਂ ਕੀਤੀਆਂ ਹੋਈਆਂ ਸਨ । ਉਹ ਬੇ-ਦੋਸੇ ਵੀ ਮਾਰੇ ਗਏ, ਜਿਹੜੇ ਦੂਰੋਂ ਦੂਰੋਂ ਮੱਥਾ ਟੇਕਣ ਆਏ

ਹੋਏ ਸਨ। ਪਿੱਛੋਂ ਆਪਣੇ ਭਵਨ 'ਚ ਇੰਦਰਾ ਗਾਂਧੀ ਵੀ ਮਾਰੀ ਗਈ। ਫੇਰ ਦਿੱਲੀ 'ਚ ਸਿੱਖਾਂ ਦਾ ਕਤਲਾਮ ਹੋਇਆ। ਫੇਰ ਪੰਜਾਬ 'ਚ ਖ਼ੂਨ ਦੀ ਹੋਲੀ ਖੇਡੀ ਗਈ। ਇਕ ਦੋ ਦਿਨ ਦੀ ਨਹੀਂ, ਕਈ ਸਾਲਾਂ ਦੀ। ਬੜੇ ਹੀ ਲੋਕ ਮਾਰੇ ਗਏ। ਕੁਝ ਖਾੜਕੂਆਂ ਨੇ ਮਾਰੇ, ਸੰਤਾਂ ਦੇ ਨਾਂ 'ਤੇ। ਕੁਝ ਪੁਲਸ ਨੇ ਮਾਰੇ, ਅਮਨ-ਚੈਨ ਦੇ ਨਾਂ 'ਤੇ। ਦੱਸੋ ਲਭਿਆ ਕੀ ?"

ਕਾਹਲੋਂ ਕੁਝ ਦੱਬ ਗਿਆ। ਬੋਲਿਆ,

"ਤੁਸੀਂ ਠੀਕ ਕਹਿੰਦੇ ਹੋ, ਪਰ ਲਹਿਰਾਂ ਇੰਜ ਹੀ ਚਲਦੀਆਂ ਨੇ। ਖ਼ੂਨ ਡੁਲ੍ਹਦਾ ਹੀ ਏ। ਜੇ ਖ਼ੂਨ ਡੋਲ੍ਹਣ ਤੋਂ ਡਰਦੇ ਰਹੀਏ, ਤਾਂ ਕੋਈ ਲਹਿਰ ਸ਼ੁਰੂ ਹੀ ਨਾਂ ਹੋਵੇ। ਇਤਿਹਾਸ ਹੀ ਨਾ ਬਣੇ। ਹਰ ਲਹਿਰ ਕਿਸੇ ਪੌੜੀ ਦੀ ਨਿਆਈਂ ਹੁੰਦੀ ਹੈ। ਉਹ ਮੰਜ਼ਿਲ ਨਹੀਂ, ਪੜਾਅ ਹੁੰਦੀ ਹੈ। ਲਹਿਰ ਦੀ ਪੂਰੀ ਪ੍ਰੀਕਿਰਿਆ ਨੂੰ ਇਕ ਪੜਾਅ ਵਾਂਗ ਵੇਖਣਾ ਚਾਹੀਦਾ ਹੈ। ਤੁਸੀਂ ਆਪ ਹੀ ਵੇਖੋ, ਜੇ ਲਹਿਰ ਦੱਬੀ ਗਈ ਤਾ ਸੰਤਾਂ ਦੇ ਆਦਰਸ਼ ਤਾਂ ਨਹੀਂ ਦੱਬੇ ਗਏ। ਉਹ ਅਜੇ ਵੀ ਜਿਊਂਦੇ ਨੇ। ਸੰਤਾਂ ਦੇ ਨਾਮ-ਲੇਵਾ ਘਟੇ ਨਹੀਂ।"

"ਮੁਆਫ਼ ਕਰਨਾ, ਕਾਹਲੋਂ ਸਾਹਿਬ, ਮੈਨੂੰ ਤਾਂ ਇਹ ਵੀ ਲਗਦਾ ਜੇ ਕਿ ਸੰਤ ਵੀ ਅਜਾਈਂ ਮੌਤੇ ਮਾਰੇ ਗਏ। ਕਹਿ ਲੌ, ਸ਼ਹੀਦ ਹੋ ਗਏ। ਸ਼ੁਰੂ 'ਚ ਉਹ ਰੱਬ ਦੇ ਬੰਦੇ ਸਨ। ਮਨੋਹਰ ਕੀਰਤਨ ਕਰਦੇ ਸਨ। ਫੇਰ ਸਿਆਸਤਦਾਨਾਂ ਨੇ ਉਹਨਾਂ ਨੂੰ ਤਣਾਵਾਂ ਪਾ ਲਈਆਂ ਤੇ ਆਪਣੀਆਂ ਉਂਗਲਾਂ 'ਤੇ ਨਚਾਉਣ ਲਗੇ। ਕੁਝ ਰੁੱਸੇ ਹੋਏ ਤੇ ਰੀਟਾਇਰਡ ਜਰਨੈਲ ਵੀ ਉਹਨਾਂ ਨਾਲ ਟੁਰਨ ਲਗੇ। ਫੇਰ ਇਕ ਅਜਿਹਾ ਵਕਤ ਆਇਆ, ਖ਼ਾਸ ਕਰਕੇ ਉਹਨਾਂ ਦੀ ਦਿੱਲੀ ਦੀ ਫੇਰੀ ਤੋਂ ਬਾਅਦ, ਜਿਹਦੀ ਤੁਸੀਂ ਤਸਵੀਰ ਰੱਖੀ ਹੋਈ ਏ - ਮੈਨੂੰ ਸੰਨ ਯਾਦ ਨਹੀਂ-ਜਦੋਂ ਸੰਤ ਆਪਣੇ ਆਪ ਨੂੰ ਕਰਨੀ ਵਾਲਾ ਸਮਝਣ ਲਗ ਪਏ। ਉਹ ਤਣਾਵਾਂ ਤੋੜਨ ਲਗੇ। ਹੋਇਆ ਸਿਰਫ਼ ਇਹ ਕਿ ਇੰਦਰਾ ਗਾਂਧੀ ਨੇ ਪਾਰਲੀਮੈਂਟ ਦੀਆਂ ਚੋਣਾਂ ਜਿੱਤ ਲਈਆਂ ਤੇ ਪੰਜਾਬ ਦੀ ਪੁਲਸ ਨੇ ਆਪਣੇ ਘਰ ਭਰ ਲਏ। ਸਿੱਖ ਕੌਮ ਜਾਂ ਪੰਜਾਬ ਨੂੰ ਕੀ ਮਿਲਿਆ ?"

ਕਾਹਲੋਂ ਦਿਉਲ ਦੇ ਮੂੰਹ ਵਲ ਵੇਖਣ ਲਗਾ। ਜਿੰਨਾ ਭੋਲਾ ਉਹਨੇ ਉਹਨੂੰ ਸਮਝਿਆ ਸੀ, ਓਨਾ ਭੋਲਾ ਉਹ ਉਕਾ ਨਹੀਂ ਸੀ। ਸਭ ਕੁਝ ਪੜ੍ਹ-ਪੜ੍ਹਾ ਕੇ ਆਇਆ ਸੀ। ਉਹਨੂੰ ਪੜ੍ਹਾਣ ਵਾਲੇ ਵੀ ਬਹੁਤ ਸਨ। ਆਪ ਬੱਗਾ ਵੀ ਘਟ ਨਹੀਂ ਸੀ। ਉਹਨੇ ਮੰਨ ਲਿਆ,

"ਦਿਉਲ ਸਾਹਿਬ, ਜੋ ਤੁਸੀਂ ਕਹਿ ਰਹੇ ਹੋ, ਉਸ ਵਿਚ ਸਚਾਈ ਦੇ ਅੰਸ਼ ਹਨ। ਸ਼ੁਰੂ ਸ਼ੁਰੂ 'ਚ, ਸੰਤਾਂ ਨੇ ਕਾਂਗਰਸ ਦੇ ਕਹਿਣ 'ਤੇ ਗੁਰਦਵਾਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵੀ ਲੜੀਆਂ। ਇਹ ਸੰਨ 1979 ਦੀ ਗੱਲ ਹੈ - ਤੇ ਉਹਨਾਂ ਆਪਣੀ ਪਾਰਟੀ, ਪੰਥ ਖਾਲਸਾ ਦਲ, ਵੀ ਖੜੀ ਕੀਤੀ। ਬੜਾ ਚਿਰ ਉਹਨਾਂ ਨੂੰ ਗਿਆਨੀ ਜ਼ੈਲ ਸਿੰਘ ਦਾ ਬੰਦਾ ਸਮਝਿਆ ਜਾਂਦਾ ਰਿਹਾ। ਬੰਬਈ ਤੋਂ ਭੱਜਣ ਤੇ ਪੁਲਸ ਤੋਂ ਬਚਦਿਆਂ ਹੋਇਆਂ

ਪੰਜਾਬ ਪਹੁੰਚਣ ਤੇ ਹਰਿਆਣੇ 'ਚ ਗ੍ਰਿਫ਼ਤਾਰ ਨਾ ਹੋਣ ਦੇਣ ਵਿਚ ਉਹਦਾ ਹਥ ਸਮਝਿਆ ਜਾਂਦਾ ਸੀ। ਓਦੋਂ ਉਹ ਹੋਮ ਮਨਿੱਸਟਰ ਹੁੰਦਾ ਸੀ। ਪਰ ਸੰਤ ਏਡੇ ਭੋਲੇ ਨਹੀਂ ਸਨ। ਸਭ ਸਮਝਦੇ ਸਨ। ਭਾਵੇਂ ਉਹਨਾਂ ਨੂੰ ਕੱਠਪੁਤਲੀ ਬਣਾਣ ਦੀਆਂ ਕੋਸ਼ਿਸ਼ਾਂ ਹੋਈਆਂ, ਉਹ ਕੱਠਪੁਤਲੀ ਨਾ ਬਣੇ। ਅਖ਼ੀਰ ਉਹਨਾਂ ਜੋ ਕੁਝ ਵੀ ਕੀਤਾ, ਆਪਣੀ ਸੋਚ ਤੇ ਆਪਣੇ ਵਿਸ਼ਵਾਸਾਂ ਅਨੁਸਾਰ ਕੀਤਾ। ਤੁਸੀਂ ਇਤਿਹਾਸ 'ਚ ਝਾਕ ਕੇ ਵੇਖੋ। ਹਰ ਲਹਿਰ ਤੇ ਹਰ ਸੰਘਰਸ਼ ਸਫਲ ਨਹੀਂ ਹੁੰਦਾ। ਪਰ ਸਫਲ ਨਾ ਹੋਣ ਤੋਂ ਇਹ ਸਮਝ ਲੈਣਾ ਵੀ ਠੀਕ ਨਹੀਂ ਹੋਏਗਾ ਕਿ ਲਹਿਰ ਜਾਂ ਸੰਘਰਸ਼ ਦੀ ਲੋੜ ਨਹੀਂ ਸੀ ਜਾਂ ਉਹਦੇ ਆਦਰਸ਼ ਤੇ ਟੀਚੇ ਠੀਕ ਨਹੀਂ ਸਨ। ਅੱਜ ਵੀ ਸੰਤਾਂ ਦੀ ਮਾਨਤਾ ਨਹੀਂ ਘਟੀ..."

"ਇਹ ਤਾਂ ਮੈਂ ਅੱਜ ਅੱਖੀਂ ਵੇਖ ਲਿਐ। ਵਕੀਲ ਭਵਨ 'ਚ। ਸੰਤਾਂ ਦੇ ਖ਼ਿਆਲਾਂ ਵਾਲੇ ਬੰਦੇ ਅਜੇ ਵੀ ਕਾਫ਼ੀ ਨੇ।"

ਕਾਹਲੋਂ ਕੁਝ ਉਤਸ਼ਾਹਿਆ ਗਿਆ।

"ਅਜੇ ਕਨਵੈਂਸ਼ਨ ਵਾਲਿਆਂ ਨੇ ਤਿਆਰੀ ਵੀ ਪੂਰੀ ਨਹੀਂ ਸੀ ਕੀਤੀ। ਸ਼ਹਿਰ 'ਚ ਪੋਸਟਰ ਵੀ ਨਹੀਂ ਸਨ ਲਾਏ। ਹਾਲ ਵੀ ਉਹ ਚੁਣਿਆ, ਜਿਹੜਾ ਦੂਰ ਸੀ ਤੇ ਛੋਟਾ। ਅੱਧੇ ਬੰਦੇ ਬਾਹਰ ਰਹਿ ਗਏ। ਲੋਕ ਓਦੋਂ ਵੀ ਆ ਰਹੇ ਸਨ, ਜਦੋਂ ਕਨਵੈਸ਼ਨ ਖ਼ਤਮ ਹੋ ਚੁਕੀ ਸੀ..."

"ਇਹ ਸਭ ਠੀਕ ਏ, ਕਾਹਲੋਂ ਸਾਹਿਬ। ਪਰ ਵੇਖੋ ਅਸੀਂ ਡੈਮੋਕ੍ਰੈਸੀ 'ਚ ਰਹਿੰਦੇ ਹਾਂ। ਜੇ ਕਾਇਆ-ਪਲਟ ਕਰਨੀ ਹੋਵੇ ਤਾਂ ਬਹੁ-ਗਿਣਤੀ ਨਾਲ ਹੋਣੀ ਚਾਹੀਦੀ ਏ। ਦੋ-ਚਾਰ ਬੱਦਲਾਂ ਨਾਲ ਬੱਦਲਵਾਈ ਨਹੀਂ ਹੋ ਸਕਦੀ। ਘਟ-ਗਿਣਤੀ ਜਮ੍ਹਾਂ ਬੰਦੂਕ ਕੰਢੇ ਨਹੀਂ ਲਾ ਸਕਦੀ। ਬਹੁ-ਗਿਣਤੀ ਜਮ੍ਹਾਂ ਤੱਪ ਹਮੇਸ਼ਾ ਭਾਰੂ ਸਿੱਧ ਹੋਵੇਗੀ...।"

"ਜੋ ਵੀ ਹੋਵੇ, ਦਿਉਲ ਸਾਹਿਬ", ਕਾਹਲੋਂ ਢਿੱਲਾ ਨਾ ਪਿਆ, "ਏਸ ਤਰ੍ਹਾਂ ਦੀ ਘਟ-ਗਿਣਤੀ ਦੀ ਮਹੱਤਤਾ ਘਟਾ ਕੇ ਨਹੀਂ ਵੇਖੀ ਜਾ ਸਕਦੀ। ਇਹ ਨਹੀਂ ਭੁੱਲਣਾ ਚਾਹੀਦਾ ਕਿ ਹਰ ਬਹੁ-ਗਿਣਤੀ ਪਹਿਲੋਂ ਘਟ-ਗਿਣਤੀ ਹੁੰਦੀ ਹੈ।"

ਕਾਹਲੋਂ ਸਿਧਾਂਤਕਾਰ ਸੀ ਤੇ ਹਰ ਸਿੱਧੀ-ਸਾਦੀ ਗੱਲ ਨੂੰ ਵੀ ਸਿਧਾਂਤ ਦਾ ਰੂਪ ਦੇ ਦੇਂਦਾ ਸੀ। ਦੂਜੇ ਪਾਸੇ ਦਿਉਲ ਦੀ ਨਜ਼ਰ ਹਮੇਸ਼ਾ ਜ਼ਮੀਨ 'ਤੇ ਰਹਿੰਦੀ ਸੀ ਤੇ ਉਹਨੂੰ ਸਿਰਫ਼ ਉਹੀਉ ਕੁਝ ਦਿਸਦਾ ਸੀ, ਜੋ ਘਟਦਾ ਸੀ ਤੇ ਨਿੱਗਰ ਸੀ। ਦੋਵੇਂ ਏਸ ਬਹਿਸ 'ਚੋਂ ਨਿਕਲਣਾ ਚਾਹੁੰਦੇ ਸਨ। ਜਿਵੇਂ ਹੀ ਦਿਉਲ ਨੇ ਹੁਣ ਅੱਗੋਂ ਗਲ ਨਾ ਚੁੱਕੀ, ਕਾਹਲੋਂ ਨੇ ਪਟੜੀ ਬਦਲ ਲਈ। ਸਹਿਜੇ ਜਿਹੇ ਪੁਛਿਆ,

"ਦਿਉਲ ਸਾਹਿਬ, ਤੁਹਾਡੀ ਸਿੰਘਣੀ ਕੀ ਕਰਦੇ ਨੇ ?"

"ਮੌਜਾਂ ! ਸੈਰਾਂ ਕਰਦੇ ਨੇ। ਫੇਰ ਆ ਕੇ ਉਹਨਾਂ ਦਾ ਹਾਲ ਲਿਖਦੇ ਨੇ। ਟ੍ਰੈਵਲ *ਰਾਈਟਰ* ਨੇ। ਜਦੋਂ ਮੈਂ ਏਥੇ ਪੰਜਾਬ ਆਇਆ, ਉਹ ਬਰਾਜ਼ੀਲ ਨੂੰ ਨਿਕਲ ਪਏ। ਓਥੋਂ ਦੇ ਸਫ਼ਰਨਾਮੇ ਦੀ ਪਹਿਲੀ ਕਿਸ਼ਤ ਸਟੌਕਹੋਲਮ ਦੇ ਸਭ ਤੋਂ ਵਡੇ ਅਖ਼ਬਾਰ 'ਚ ਛਪ ਵੀ

ਚੁਕੀ ਏ । ਮੈਂ ਪਹਿਲੀ ਦਸੰਬਰ ਨੂੰ ਵਾਪਸ ਪਹੁੰਚਾਂਗਾ ਤੇ ਉਹ ਤਿੰਨ ਦਸੰਬਰ ਨੂੰ । ਦੋ ਦਿਨ ਮੇਰੇ ਤੋਂ ਬਾਅਦ ।"

"ਏਸ ਤਰ੍ਹਾਂ 'ਕਲਿਆਂ ਸੈਰਾਂ ਕਰਨ ਦੀ ਪਰੰਪਰਾ ਪੱਛਮ 'ਚ ਹੀ ਏ । ਮੇਰੀ ਸਿੰਘਣੀ ਦਾ ਵੱਸ ਚਲੇ ਤਾਂ ਮੈਨੂੰ ਆਪਣੇ ਕੀਰਤਨ ਦਰਬਾਰ 'ਚ ਵੀ ਨਾਲ ਲੈ ਜਾਏ ।"

"ਕਾਹਲੋਂ ਸਾਹਿਬ, ਮੇਰੀ ਸਿੰਘਣੀ ਸਰਦਾਰਨੀ ਨਹੀਂ, ਮੇਮ ਏਂ । ਗੋਰੀ-ਚਿੱਟੀ । ਲੰਮ-ਸਲੰਮੀ । ਮੈਂ ਉਹਦੇ ਮੋਢਿਆਂ ਤਕ ਆਉਨਾਂ । ਉਹ ਬਿਨਾਂ ਮਤਲਬ ਮੈਨੂੰ ਕਿਤੇ ਵੀ ਨਾਲ ਨਹੀਂ ਲਿਜਾਏਗੀ ।"

"ਚੰਗਾ ਹੀ ਏ । ਨਹੀਂ ਤਾਂ ਤੁਸੀਂ ਏਥੇ ਨਾ ਆ ਸਕਦੇ । ਇਹੋ ਜਿਹਾ ਮਿਸ਼ਨ ਪੂਰਾ ਨਾ ਕਰ ਸਕਦੇ...ਬੱਚੇ ਕਿੰਨੇ ਜੇ ?"

"ਇਕ ਵੀ ਨਹੀਂ ।" ਦਿਉਲ ਹੱਸਿਆ, "ਸਾਡੀ ਸਿੰਘਣੀ ਨਹੀਂ ਚਾਹੁੰਦੀ । ਮੈਂ ਵੀ ਕਹਿਨਾਂ, ਠੀਕ ਏ । ਨਾ ਔਲਾਦ ਦਾ ਸੁਖ, ਨਾ ਦੁਖ ।"

"ਚੰਗਾ ਹੀ ਏ, ਦਿਉਲ ਸਾਹਿਬ", ਕਾਹਲੋਂ ਨੇ ਠੰਢਾ ਸਾਹ ਲਿਆ, "ਜੇ ਹੁੰਦੇ, ਤਾਂ ਉਹਨਾਂ ਕਿਹੜਾ ਤੁਹਾਡੇ ਕੋਲ ਬੈਠਾ ਰਹਿਣਾ ਸੀ । ਮੇਰੀ ਧੀ ਸੰਨ 1985 'ਚ ਚਲੀ ਗਈ, ਸਤੰਬਰ ਦੇ ਸ਼ੁਰੂ ਵਿਚ । ਏਥੋਂ ਪੜ੍ਹਨ ਲਈ ਘੱਲੀ ਸੀ । ਪੁੱਤਰ ਸੰਨ 1990 'ਚ ਚਲਾ ਗਿਆ । ਡਾਕਟਰੀ ਕੀਤੀ ਸੀ ਉਹਨੇ । ਕਹਿੰਦਾ ਸੀ, ਐਮ-ਡੀ ਬਾਹਰ ਕਰਨੀ ਏਂ । ਮਾਰਚ ਦਾ ਸ਼ੁਰੂ ਸੀ..."

ਕਾਹਲੋਂ ਦੀ ਆਵਾਜ਼ ਨਿੰਮ੍ਹੀ ਹੁੰਦੀ ਮੁੰਦ ਗਈ ।

ਕਾਫ਼ੀ ਪੀਣ ਲਈ ਉਹ ਫੇਰ ਲਾਅਨ 'ਚ ਆ ਗਏ । ਦਿਉਲ ਦੀ ਕੁਰਸੀ ਤੋਂ ਉਪਰਲੀ ਮੰਜ਼ਲ ਦੀ ਬਾਲਕੋਨੀ ਦਿਸਦੀ ਸੀ । ਉਹਨੇ ਵੇਖਿਆ, ਕਬੂਤਰ ਪਰਤ ਆਇਆ ਹੋਇਆ ਸੀ । ਉਸ ਕਿਹਾ,

"ਕਾਹਲੋਂ ਸਾਹਿਬ, ਵੇਖੋ, ਕਬੂਤਰ ਵਾਪਸ ਆ ਗਿਆ ਜੇ ।"

ਕਾਹਲੋਂ ਨੇ ਸਧਰਾਈਆਂ ਨਜ਼ਰਾਂ ਨਾਲ ਉਪਰ ਵੇਖਿਆ । ਕਬੂਤਰ ਬਾਲਕੋਨੀ ਦੇ ਜੰਗਲੇ 'ਤੇ ਬੈਠਾ ਸੀ । ਅੱਖਾਂ ਮੀਟੀ ।

#

ਲੁਧਿਆਣੇ ਵਾਪਸ ਪਹੁੰਚਦਿਆਂ ਦੇਰ ਹੋ ਗਈ । ਰਾਤ ਦੇ ਨੌਂ ਵੱਜ ਗਏ । ਹੋਟਲ ਦੇ ਕਮਰੇ 'ਚ ਵੜਦਿਆਂ ਹੀ ਦਿਉਲ ਨੇ ਟੀ. ਵੀ. ਔਣ ਕੀਤਾ । ਬੇ-ਆਵਾਜ਼ ਰਹਿਣ ਦਿਤਾ । ਫ਼ਰਿੱਜ ਖੋਲ੍ਹਿਆ ਤੇ ਆਪਣੇ ਲਈ ਡਰਿੰਕ ਬਣਾਈ । ਲੈਪਟੋਪ ਚਲਾਈ ਤੇ ਮੇਲ ਵੇਖੀ । ਬੈਂਕ ਤੋਂ ਬੜਾ ਕੁਝ ਸੀ, ਪਰ ਇਨਗਰਿਡ ਵਲੋਂ ਕੁਝ ਨਹੀਂ ਸੀ । ਉਹਨੇ ਗਲਾਸ 'ਚੋਂ ਘੁੱਟ ਭਰਿਆ ਤੇ ਸੈਲ ਚੁਕ ਲਿਆ । ਜੀਤੋ ਦਾ ਨੰਬਰ *ਟੈਪ* ਕੀਤਾ ਤੇ ਦਬਾ ਦਿਤਾ ।

ਘੰਟੀ ਇਕ ਦੋ ਵਾਰ ਹੀ ਵੱਜੀ, ਕਿਸੇ ਔਰਤ ਦੀ ਅੰਗ੍ਰੇਜ਼ੀ ਪੁੱਠ ਵਾਲੀ ਆਵਾਜ਼ ਆਈ,

"ਡਾ. ਨਾਗਪਾਲ ।"

ਦਿਉਲ ਨੇ ਆਵਾਜ਼ ਪਛਾਣ ਲਈ। ਉਹਨੇ ਜਵਾਬ ਦਿਤਾ,

"ਜਸਜੀਤ, ਮੈਂ ਬੋਲ ਰਿਹਾਂ । ਜਵਾਲਾ ।"

"ਹਾਂ ਜੀ !" ਅੱਗੋਂ ਬੋਲਣ ਵਾਲੀ ਚਹਿਕ ਪਈ। "ਕੀ ਹਾਲ-ਚਾਲ ਹੈ ? ਆਵਾਜ਼ ਤੁਆਡੀ ਉਕਾ ਨਹੀਂ ਬਦਲੀ।"

ਉਹਦਾ ਲਹਿਜਾ ਗੂਹੜ ਪੰਜਾਬੀ ਹੋ ਗਿਆ।

"ਮੈਂ ਆਪ ਵੀ ਨਹੀਂ ਬਦਲਿਆ। ਸਿਰਫ਼ ਹੁਣ ਪੱਗ ਹੀ ਨਹੀਂ ਸਿਰ 'ਤੇ। ਜਸਜੀਤ..."

"ਜਸਜੀਤ ਨਹੀਂ, ਜੀਤੋ ਸੱਦੋ ।"

"ਜੀਤੋ, ਮੈਂ ਤੇਰੇ ਤੋਂ ਫੇਰ ਮੁਆਫ਼ੀ ਮੰਗਨਾਂ...।"

"ਜਵਾਲੇ, ਇਹਦੀ ਕੋਈ ਲੋੜ ਨਹੀਂ। ਮੈਂ ਬੜੀ ਖੁਸ਼ ਹਾਂ..."

"ਫੇਰ ਵੀ...।"

"ਸਚੀ, ਏਡੀ ਕੋਈ ਗਲ ਨਹੀਂ। ਜੇ ਮੇਰਾ ਓਦੋਂ ਇਕ ਵਿਆਹ ਨਾ ਹੋਇਆ ਤਾ ਮੈਂ ਪਿੱਛੋਂ ਦੋ ਕਰ ਲਏ", ਜੀਤੋ ਦਾ ਹਾਸਾ ਲਿਕਲ ਗਿਆ। "ਸੁਰਪਾਲ ਨਾਲ ਵਿਆਹ ਤਾਂ ਨਿਰੀ ਤਬਾਹੀ ਸੀ ਪਰ ਡਾ. ਅਮੀਤ ਨਾਗਪਾਲ ਨਾਲ ਪੂਰੀ ਰਹਿਮਤ। ਅਮੀਤ ਕਮਾਲ ਦਾ ਬੰਦੈ...।"

"ਇਹ ਤਾਂ ਬੜੀ ਚੰਗੀ ਗੱਲ ਏ।"

"ਉਹ ਤੇਰੇ *ਫੀਲਡ* ਦੈ। *ਇਕੋਨੋਮਿਸਟ* ਏ। ਤੂੰ ਦਿੱਲੀ ਨਹੀਂ ਆਉਨਾ। ਪੰਜਾਬ ਹੀ ਘੁੰਮਦੇ ਰਹਿਣੈ।"

"ਆਵਾਂਗਾ ਦਿੱਲੀ ਵੀ। ਤੀਹ-ਇਕੱਤੀ ਓਥੇ ਹੀ ਰਹਾਂਗਾ। ਮੇਰੀ ਫ਼ਲਾਈਟ ਅੱਧੀ ਰਾਤ ਦੀ ਏ। ਇਕੱਤੀ ਨੂੰ।"

"ਫੇਰ ਮਿਲੀ ਸਾਨੂੰ। ਤੀਹ ਸ਼ਾਮ ਨੂੰ ਸਾਡੇ ਕੋਲ ਆ ਜਾ। ਅਸੀ ਸਾਰੇ ਹੋਵਾਂਗੇ। ਮਿਲ ਕੇ ਖੁਸ਼ ਹੋਵਾਂਗੇ ਤੈਨੂੰ। ਖਾਸ ਕਰਕੇ ਮੇਰੀਆਂ ਬੇਟੀਆਂ। ਉਹ ਬੜਾ ਮਿਲਣਾ ਚਾਹੁੰਦੀਆਂ ਨੇ ਤੈਨੂੰ।"

"ਹੱਛਾ, ਉਹਨਾਂ ਨੂੰ ਮੇਰਾ ਪਤੈ ?"

"ਮੈਂ ਸਭ ਕੁਝ ਦਸਿਆ ਹੋਇਐ। ਕਹਿੰਦੀਆਂ ਨੇ, ਮੱਮੀ ਵਿਖਾਓ ਤਾਂ ਸਹੀ। ਤੁਹਾਡੀ ਕਿਹੜੀ ਬੱਸ ਮਿੱਸ ਹੋਈ ਸੀ", ਜੀਤੋ ਹੱਸ ਪਈ।

"ਉਹਨਾਂ ਨੂੰ ਕਹਿ ਦੇ ਬੇਸ਼ਕ। ਤੀਹ ਸ਼ਾਮ ਨੂੰ ਇਹ ਬੱਸ ਉਹਨਾਂ ਦੇ ਸਟਾਪ 'ਤੇ ਆਏਗੀ।"

ਉਹ ਵੀ ਹੱਸ ਪਿਆ ਤੇ ਅੱਗੋਂ ਜੀਤੋ ਵੀ।

"ਜੀਤੋ", ਦਿਉਲ ਕਹਿਣ ਲਗਾ, "ਤੂੰ ਵੀ ਮਦਦ ਕਰ ਮੇਰੀ ਇਸ ਕੰਮ 'ਚ, ਜੋ ਮੈਂ ਛੋਹਿਆ ਹੋਇਐ...।"

"ਮੈਨੂੰ ਦਸਿਆ ਸੀ ਕਰਨੈਲੇ ਨੇ। ਚੰਗਾ ਕੰਮ ਏ। ਪਰ ਤੁਸੀਂ ਸੂਰਮਤਾਈ ਨੂੰ 'ਕੱਲੇ ਸਿੱਖਾਂ ਨਾਲ ਕਿਉਂ ਜੋੜ ਦਿਤੈ ? ਸੂਰਮੇ ਤਾਂ ਹਰ ਧਰਮ 'ਚ ਨੇ।"

"ਜੀਤੋ ਮੈਨੂੰ ਵੀ ਖ਼ਿਆਲ ਆਇਐ, ਪਰ ਬਾਅਦ 'ਚ। ਚਲੋ ਪਹਿਲੋਂ ਆਪਣੇ ਧਰਮ ਦੇ ਸੂਰਮੇ ਲਭ ਲਾਂ ਤੇ ਫੇਰ, ਜੇ ਜ਼ਿੰਦਗੀ ਰਹੀ, ਤਾ ਦੂਜਿਆਂ ਧਰਮਾਂ ਦਾ ਵੀ ਲਭ ਲਾਂਗਾ। ਕਿਹਾ ਤਾਂ ਵੈਸੇ ਤੂੰ ਠੀਕ ਏ।"

"ਚਲੋ ਏਥੇ ਆਏਂਗਾ ਤਾਂ ਗੱਲ ਕਰਾਂਗੇ।"

ਜੀਤੋ ਪਲ ਕੁ ਅਟਕੀ ਤੇ ਬੋਲੀ,

"ਕੁਝ ਉਹਦਾ ਦੱਸ, ਜਿਹਦੇ ਨਾਲ ਤੇਰਾ ਵਿਆਹ ਹੋਇਐ।"

"ਕਰਨੈਲ ਨੇ ਦਸਿਆ ਹੋਣੈਂ ਤੈਨੂੰ ?"

"ਥੋੜਾ ਬਹੁਤ।"

"ਜੀਤੋ, ਮੇਰੀ ਪਤਨੀ ਸਵੀਡਿਸ਼ ਏ। ਇਨਗਰਿਡ ਨਾਂ ਸੂ। ਮੇਰੇ ਨਾਲੋਂ ਲੰਮੀ ਏ, ਪਰ ਉਮਰੋਂ ਦੋ ਸਾਲ ਛੋਟੀ। ਟ੍ਰੈਵਲ *ਰਾਈਟਰ* ਏ। ਵਡੇ-ਵਡੇ ਅਖ਼ਬਾਰਾਂ 'ਚ ਲਿਖਦੀ ਏ।"

"ਕਿੱਥੋਂ ਲੱਭੀ ਸਾਈ ?"

"ਬੈਂਕ ਦੀ ਮੀਟਿੰਗ 'ਤੇ ਸਟੌਕਹੋਲਮ ਗਿਆ ਹੋਇਆ ਸਾਂ। ਓਥੇ ਮਿਲ ਪਈ। ਸੰਜੋਗ ਹੀ ਸੀ।"

"ਕਦੋਂ ਵਿਆਹ ਹੋਇਆ ?"

"ਸਿਰਫ਼ ਪੰਦਰਾਂ ਸਾਲ ਪਹਿਲਾਂ। ਪਹਿਲੀ ਵਾਰੀ ਮਿਲਣ ਤੋਂ ਤਿੰਨ ਸਾਲ ਬਾਅਦ।"

"ਓਨਾ ਚਿਰ ਕੀ ਕਰਦਾ ਰਿਹੈਂ ?"

"ਕੁਝ ਨਹੀਂ। ਬਸ ਵਿਆਹ ਨੂੰ ਜੀਅ ਹੀ ਨਾ ਕੀਤਾ। ਕਿਸੇ ਕੀਤੇ ਗੁਨਾਹ ਦਾ ਕਫ਼ਾਰਾ ਕਰਦਾ ਰਿਹਾ।"

"ਛੱਡ ਯਾਰ, ਸਾਡੀ ਬੱਸ ਤਾਂ ਜ਼ਰੂਰ ਮਿੱਸ ਹੋਈ, ਪਰ ਅਸੀਂ ਮਾੜੇ ਨਹੀਂ ਰਹੇ।"

"ਜੇ ਤੂੰ ਖ਼ੁਸ਼ ਏਂ ਤਾਂ ਫੇਰ ਹੋਰ ਕੀ ਚਾਹੀਦੈ। ਦੱਸਾਂਗਾ ਮੈਂ ਇਨਗਰਿਡ ਨੂੰ, ਤੇਰੇ ਨਾਲ ਫ਼ੋਨ 'ਤੇ ਗੱਲ ਹੋਈ ਸੀ ?"

"ਉਹਨੂੰ ਮੇਰਾ ਪਤੈ ?"

"ਪੂਰਾ। ਦਸਿਆਂ ਬਿਨਾਂ ਮੈਂ ਉਹਦੇ ਨਾਲ ਵਿਆਹ ਕਿਵੇਂ ਕਰ ਸਕਦਾ। ਜਦੋਂ ਏਥੇ ਆਣ ਲਗਾ ਸਾਂ, ਕਹਿੰਦੀ ਸੀ, ਓਥੇ ਆਪਣੀ ਜੀਤੋ ਨੂੰ ਵੀ ਲੱਭੀਂ।"

"ਹੱਛਾ !"

"ਮੇਰੇ ਏਸ ਕੰਮ 'ਚ ਵੀ ਮੇਰੇ ਨਾਲ ਏ। ਕਹਿੰਦੀ ਏ, ਜਾ ਆਪਣੇ ਲੋਕਾਂ ਦਾ ਕਰਜ਼ ਲਾਹ। ਉਹ ਸਮਝਦੀ ਏ, ਮੈਂ ਆਪਣੇ ਲੋਕਾਂ ਦਾ ਕੁਝ ਦੇਣਾ ਏਂ।"

"ਬੜੀ ਸਮਝਦਾਰ ਏ। ਏਸ ਤਰ੍ਹਾਂ ਦਾ ਕਰਜ਼ ਤਾਂ ਸਾਡੇ ਸਭ ਦੇ ਸਿਰ ਹੁੰਦੈ। ਕਦੀ ਅਸੀਂ ਲਾਹ ਲੈਂਦੇ ਹਾਂ, ਕਦੀ ਨਹੀਂ। ਤਸਵੀਰ ਹੈ ਉਹਦੀ ਕੋਈ ਤੇਰੇ ਕੋਲ ?"

"ਬੜੀਆਂ। ਸੈਲ 'ਚ ਨੇ। ਮਿਲਾਂਗਾ ਤੇ ਵਿਖਾਵਾਂਗਾ। ਸੁਹਣੀ ਏ।

"ਸੁਹਣੀ ਤਾਂ ਹੋਵੇਗੀ ਈ। ਸਵੀਡਿਸ਼ ਏ ਤੇ ਫੇਰ ਤੇਰੀ ਚੋਣ ਏ।"

"ਜਸਜੀਤ!" ਕੋਈ ਮਰਦਾਵੀਂ ਆਵਾਜ਼ ਉਚੀ ਹੋਈ। "ਕਿੱਥੇਂ ਏਂ?"

"ਏਥੇ। ਜਵਾਲੇ ਨਾਲ ਗੱਲ ਕਰ ਰਹੀ ਹਾਂ।"

"ਹੱਛਾ, ਆ ਗਿਐ ਫ਼ੋਨ ਉਹਦਾ। ਉਹਨੂੰ ਮੇਰੇ ਵਲੋਂ ਵੀ ਸੱਦਾ ਦਈਂ, ਦਿੱਲੀ ਸਾਨੂੰ ਮਿਲ ਕੇ ਜਾਏ।"

ਦਿਉਲ ਨੂੰ ਵੀ ਸੁਣ ਰਿਹਾ ਸੀ। ਉਹਨੇ ਆਪੇ ਹੀ ਕਹਿ ਦਿਤਾ,

"ਜੀਤੋ, ਡਾਕਟਰ ਸਾਹਿਬ ਨੂੰ ਕਹਿ ਦੇ, ਤੀਹ ਦੀ ਸ਼ਾਮ ਨੂੰ ਮੈਂ ਆ ਰਿਹੈਂ ਉਹਨਾਂ ਨੂੰ ਮਿਲਣ। ਮੈਂ ਦਿੱਲੀ ਦੁਪਹਿਰੇ ਪਹੁੰਚਾਂਗਾ। ਤਿੰਨ ਚਾਰ ਵਜੇ ਨਾਲ ਫ਼ੋਨ ਕਰਾਂਗਾ ਤੁਹਾਨੂੰ। ਤੁਹਾਡੇ ਘਰ ਪਹੁੰਚਣ ਦਾ ਰਾਹ ਪੁੱਛ ਲਾਂਗਾ।"

"ਕਹੋ, ਤਾਂ ਅਮੀਤ ਤੁਹਾਨੂੰ ਆ ਕੇ ਲੈ ਜਾਏ।"

"ਇਹਦੀ ਲੋੜ ਨਹੀਂ, ਮੈਂ ਲਭ ਲਾਂਗਾ ਆਪੇ। ਠੀਕ ਏ। ਫੇਰ...ਛੇਤੀ ਮਿਲਾਂਗੇ...।"

ਦੋਵਾ ਪਾਸੋਂ ਫ਼ੋਨ ਬੰਦ ਹੋ ਗਿਆ। ਦਿਉਲ ਨੇ ਗਲਾਸ 'ਚੋਂ ਲੰਮਾ ਘੁੱਟ ਭਰਿਆ। ਟੀ. ਵੀ. ਦੀ ਆਵਾਜ਼ ਚਲਾ ਦਿਤੀ ਤੇ ਵੇਖਣ-ਸੁਣਨ ਲਗ ਪਿਆ, ਦੁਨੀਆਂ 'ਚ ਓਸ ਵੇਲੇ ਕੀ ਹੋ ਰਿਹਾ ਸੀ।

## 17

"ਸ. ਜਵਾਲਾ ਸਿੰਘ, ਬੜੀ ਲੰਮੀ ਉਮਰ ਏ ਤੁਹਾਡੀ ! ਤੁਹਾਨੂੰ ਯਾਦ ਹੀ ਕਰ ਰਿਹਾ ਸਾਂ", ਜਵਾਹਰ ਸਿੰਘ ਚਹਿਕਿਆ । ਉਹਨੇ ਏਨਾ ਚਿਰ ਵਾਤ ਨਾ ਪੁੱਛੇ ਜਾਣ ਦਾ ਗਿਲਾ ਨਾ ਕੀਤਾ । ਦਿਉਲ ਦਾ ਫੋਨ ਉਹਨੇ ਪਹਿਲੀ ਘੰਟੀ ਵੱਜਦਿਆਂ ਹੀ ਚੁਕ ਲਿਆ ਸੀ ।

"ਕਲ੍ਹ ਤੁਹਾਨੂੰ ਮੈਂ ਵੀ ਬੜਾ ਯਾਦ ਕੀਤਾ । ਤੁਹਾਨੂੰ ਲਭਿਆ ਵੀ ਬੜਾ ।"

"ਹੱਛਾ !" ਜਵਾਹਰ ਸਿੰਘ ਨੂੰ ਹੈਰਾਨੀ ਹੋਈ । "ਮੈਂ ਤੂੜੀ 'ਚ ਰੱਖੀ ਸੂਈ ਤਾ ਨਹੀਂ ਜੋ ਨਾਂ ਲੱਭਾ । ਕਿਸੇ ਗ਼ਲਤ-ਮਲਤ ਥਾਂ "ਤੇ ਲਭਦੇ ਹੋਵੋਗੇ ਮੈਨੂੰ ।"

"ਨਹੀਂ, ਜਵਾਹਰ ਸਿੰਘ ਜੀ, ਥਾਂ ਤਾਂ ਠੀਕ ਸੀ । ਚੰਡੀਗੜ੍ਹ 'ਚ ਕਨਵੈਂਸ਼ਨ ਸੀ । ਸੰਤਾਂ ਦੇ ਪ੍ਰਸ਼ੰਸਕ ਓਥੇ ਹੁਮ ਹੁਮਾ ਕੇ ਕੇ ਪੁੱਜੇ ਹੋਏ ਸਨ । ਮੈਂ ਸੋਚਿਆ, ਤੁਸੀਂ ਤਾਂ ਹੋਵੋਗੇ ਹੀ । ਮੈਂ ਤਾਂ ਮੰਚ 'ਤੇ ਮਾਸਟਰ ਉਜਾਗਰ ਸਿੰਘ ਹੁਰਾਂ ਨੂੰ ਵੀ ਲਭਦਾ ਰਿਹਾ ।"

"ਨਾ, ਸ. ਜਵਾਲਾ ਸਿੰਘ, ਆਪਾਂ ਨਹੀਂ ਜਾਂਦੇ ਇਹੋ ਜਿਹੀਆਂ ਕਨਵੈਂਸ਼ਨਾਂ 'ਤੇ । ਮਾਸਟਰ ਹੁਰੀਂ ਵੀ ਕੋਹਾਂ ਦੂਰ ਰਹਿੰਦੇ ਨੇ ਇਹਨਾਂ ਤੋਂ । ਬੁਲਾਵਾ ਉਹਨਾਂ ਦਾ ਆਇਆ ਜ਼ਰੂਰ ਸੀ । ਮਾਸਟਰ ਹੁਰਾਂ ਨੂੰ ਬੋਲਣ ਲਈ ਵੀ ਕਿਹਾ ਸਾਨੇਂ ।"

"ਬੁਲਾਰੇ ਓਥੇ ਚੰਗੇ ਸਨ । ਮੈਂ ਸਭ ਨੂੰ ਸੁਣਿਆ ।"

"ਸ. ਜਵਾਲਾ ਸਿੰਘ, ਇਹ ਐਵੇਂ ਤੁਹਾਡਾ ਭਰਮ ਏ । ਜਿਹੜੇ ਓਥੇ ਪਹੁੰਚੇ ਹੋਏ ਸਨ, ਕੀ ਬੁਲਾਰੇ, ਕੀ ਸਰੋਤੇ, ਉਹ ਸਾਡੇ ਸੰਤਾ ਦੇ ਬੰਦੇ ਨਹੀਂ ਸਨ । ਓਥੇ ਤੀਜਾ ਜਾਂ ਚੌਥਾ ਹਿੱਸਾ ਬੰਦੇ ਸਰਕਾਰੀ ਏਜੰਸੀਆਂ ਦੇ ਹੋਣਗੇ । ਇਸ ਤਰ੍ਹਾਂ ਦੀਆਂ ਕਨਵੈਂਸ਼ਨਾਂ ਨੂੰ ਅਸੀਂ ਟੋਡੀ ਕਨਵੈਂਸ਼ਨਾਂ ਕਹਿੰਦੇ ਹਾਂ । ਇਹ ਸਰਕਾਰੀ ਏਜੰਸੀਆਂ ਕਰਾਂਦੀਆਂ ਨੇ ।"

ਦਿਉਲ ਨੂੰ ਸਮਝ ਨਾ ਪਈ, ਸਰਕਾਰੀ ਏਜੰਸੀਆਂ ਨੇ ਏਡਾ ਅਡੰਬਰ ਕਿਉਂ ਕੀਤਾ । ਸਰਕਾਰ ਦੀ ਤਾਂ ਓਥੇ ਛੋਈ ਹੀ ਲੱਥਣੀ ਸੀ । ਕੋਈ ਭੇਤ ਹੋਏਗਾ ਇਹਦੇ ਵਿਚ । ਪਰ ਉਹਨੇ ਏਸ ਵੇਲੇ ਉਹਨੂੰ ਪਾਉਣ ਦਾ ਖ਼ਿਆਲ ਛੱਡ ਦਿਤਾ ਤੇ ਗੱਲ ਟੋਰੀ ਰਖੀ,

"ਮੈਂ ਓਥੇ ਤਰਲੋਕ ਸਿੰਘ ਕਾਹਲੋਂ ਨੂੰ ਵੀ ਮਿਲਿਆ ਸਾਂ", ਉਹਨੇ ਦਸਿਆ, "ਬੜੀ ਜ਼ੋਰਦਾਰ ਤਕਰੀਰ ਕੀਤੀ ਉਹਨੇ । ਉਹਨੇ ਸੰਤਾਂ ਦੇ ਚੁੱਕੇ ਮੁੱਦਿਆਂ ਦੀ ਵਿਆਖਿਆ ਜਿਵੇਂ ਕੀਤੀ, ਮੈਂ ਕਿਸੇ ਤੋਂ ਪਹਿਲੋਂ ਨਹੀਂ ਸੁਣੀ । ਕਾਬਿਲ ਬੰਦੈ । ਇਤਿਹਾਸ ਦੀ ਬੜੀ ਸੂਝ ਸੂ । ਸਭ ਸੰਨ, ਮਾਹ, ਮਿਤੀਆਂ ਯਾਦ ਰਖਦੈ ।"

"ਕੀ ਕਿਹਾ ਜੇ, ਕਾਹਲੋਂ, ਤਰਲੋਕ ਸਿੰਘ ? ਉਹੀਓ ਜਿਹੜ ਅਜੇ ਪਿੱਛੇ ਜਿਹੇ ਤਕ ਵੱਡਾ ਸਰਕਾਰੀ ਅਫ਼ਸਰ ਹੁੰਦਾ ਸੀ ? ਸੂਟ-ਬੂਟ ਪਾਉਣ ਵਾਲਾ ? ਜਿਹਦਾ ਚਿੱਟਾ ਦਾਹੜਾ ਧੁੰਨੀ ਤਕ ਆਉਂਦੈ ? ਨੀਲੀ, ਮੋਰ-ਰੰਗੀ ਪੱਗ ਬੰਨ੍ਹਦੈ ? ਤੇਤੀ ਸੈਕਟਰ 'ਚ ਰਹਿੰਦੈ ?" ਜਵਾਹਰ ਸਿੰਘ ਨੇ ਪੂਰਾ ਬਸਤਾ ਖੋਲ੍ਹ ਦਿਤਾ।

"ਉਹੀਓ ਹੀ। ਬੜਾ ਸਿਧਾਂਤਕਾਰ ਏ।"

"ਸ. ਜ਼ਵਾਲਾ ਸਿੰਘ, ਉਹਦੀ ਗੱਲ ਛੱਡੋ। ਉਹ ਕਿੱਥੋਂ ਦਾ ਸਿਧਾਂਤਕਾਰ ਏ। ਸਾਰੀ ਉਮਰ ਸਰਕਾਰ ਦੀਆਂ ਜੁੱਤੀਆਂ ਚੱਟੀਆਂ। ਅਫ਼ਸਰੀ ਕੀਤੀ। ਬੰਗਲਿਆਂ 'ਚ ਰਿਹਾ। ਜਦੋਂ ਰੀਟਾਇਰ ਹੋਇਆ, ਆਪਣਾ ਬੰਗਲਾ ਵੀ ਖੜਾ ਕਰ ਲਿਆ। ਬੱਚੇ ਬਾਹਰ ਸੈਟ ਕਰ ਲਏ। ਤੀਹ ਚਾਲ੍ਹੀ ਹਜ਼ਾਰ ਪਿੰਸ਼ਨ ਲਈ ਜਾਂਦੈ। ਵੀਹ ਤੀਹ ਹਜ਼ਾਰ ਉਹਦੀ ਘਰੋਂ ਲਈ ਜਾਂਦੀ ਏ। ਨਾਲ-ਨਾਲ ਧਰਮ-ਯੁੱਧ ਵੀ ਕਰੀ ਜਾਂਦੈ। ਕਹਿੰਦੈ, ਸਿੱਖਾਂ ਨਾਲ ਇਨਸਾਫ਼ ਨਹੀਂ ਹੋਇਐ। ਉਹਨੂੰ ਵੇਖ ਕੇ ਕੌਣ ਮੰਨੇਗਾ, ਸਿੱਖਾਂ ਨਾਲ ਇਨਸਾਫ਼ ਨਹੀਂ ਹੋਇਆ ?"

ਜਵਾਹਰ ਸਿੰਘ ਨੇ ਠੀਕ ਥਾਂ ਉਂਗਲ ਰੱਖੀ ਸੀ। ਕਾਹਲੋਂ ਸਚੀ ਮੁਚੀ ਹੀ ਸਿੱਖਾਂ ਨਾਲ ਹੋਏ ਇਨਸਾਫ਼ ਦਾ ਇਸ਼ਤਿਹਾਰ ਸੀ।

"ਇਹ ਗੱਲ ਮੈਨੂੰ ਵੀ ਰੜਕੀ ਸੀ", ਦਿਉਲ ਨੇ ਕਿਹਾ।

"ਸ. ਜਵਾਲਾ ਸਿੰਘ, ਅਸੀਂ ਤਾਂ ਕਾਹਲੋਂ ਨੂੰ ਸਰਕਾਰੀ ਬੰਦਾ ਸਮਝਦੇ ਹਾਂ। ਨੇੜੇ ਨਹੀਂ ਲਗਦੇ ਉਹਦੇ।"

"ਕਾਹਲੋਂ ਸਾਹਿਬ ਏਸ ਤਰ੍ਹਾਂ ਦੇ ਲਗਦੇ ਤਾਂ ਨਹੀਂ। ਮੈਂ ਪਿੱਛੋਂ ਉਹਨਾਂ ਦੇ ਬੰਗਲੇ ਵੀ ਗਿਆ ਸੀ। ਬੜੇ *ਪੈਸ਼ਨ* ਨਾਲ ਗੱਲ ਕਰਦੇ ਸਨ।"

"ਇਹੋ ਜਿਹੇ *ਪੈਸ਼ਨ* ਨਾਲ ਬੋਲਣ ਵਾਲੇ ਬੰਦਿਆਂ ਨੇ ਹੀ ਸੰਤਾਂ ਦੇ ਧਰਮ-ਯੁਧ ਨੂੰ ਢਾਹ ਲਾਈ ਜੇ। ਇਹ ਬਾਹਰੋਂ ਹੋਰ ਨੇ ਤੇ ਅੰਦਰੋਂ ਹੋਰ। ਅੰਦਰੋਂ ਇਹ ਸਰਕਾਰ ਨਾਲ ਤਾਰਾਂ ਜੋੜੀ ਰਖਦੇ ਨੇ। ਕਾਹਲੋਂ ਜਿਹੇ ਹੋਰ ਵੀ ਬੜੇ ਨੇ ਏਥੇ। ਓਥੇ ਮੰਚ 'ਤੇ ਵੀ ਬੈਠੇ ਹੋਣਗੇ ਤੇ ਹਾਲ 'ਚ ਵੀ।"

"ਜਵਾਹਰ ਸਿੰਘ ਜੀ, ਮੈਨੂੰ ਤਾਂ ਠੀਕ ਹੀ ਲਗੇ ਸਨ। ਬੜੇ ਜੋਸ਼ ਤੇ ਹੋਸ਼ ਨਾਲ ਬੋਲੇ ਸਨ। ਸਭ ਕੁਝ ਢਿੱਡੋਂ ਨਿਕਲਿਆ ਲਗਦਾ ਸੀ। ਅਸਰ ਕਰਦਾ ਸੀ।"

"ਐਵੇਂ ਪਾਖੰਡ ਸੀ। ਇਹ ਐਕਟਰ ਨੇ। ਡਰਾਮੇਬਾਜ਼!"

"ਕਾਹਲੋਂ ਸਾਹਿਬ ਨੇ ਮੈਨੂੰ ਸੰਤਾਂ ਦੀਆਂ ਕਈ ਦੁਰਲਭ ਤਸਵੀਰਾਂ ਵੀ ਦਿਤੀਆਂ ਨੇ।"

"ਕਿਥੋਂ ਦੀਆਂ ਦੁਰਲਭ, ਸ. ਜਵਾਲਾ ਸਿੰਘ। ਸੀ. ਆਈ. ਡੀ ਤੋਂ ਲਈਆਂ ਹੋਣੀਆਂ ਨੇ। ਦੁਰਲਭ ਤਸਵੀਰਾਂ ਤਾਂ ਮੇਰੇ ਸੰਦੂਕ 'ਚ ਨੇ। ਏਥੇ ਆਉ ਤੇ ਵੇਖੋ।"

"ਆਉਨਾ ਤਾਂ ਮੈਂ ਹੈ ਹੀ ਏ। ਅੱਜ ਛੱਬੀ ਤਰੀਕ ਏ ਨਾ। ਤੀਹ ਨੂੰ ਮੈਂ ਏਥੋਂ ਦਿੱਲੀ ਨਿਕਲ ਪੈਣੈਂ ਤੇ ਓਥੋਂ ਸਵੀਡਨ। ਤੁਹਾਡੇ ਕੋਲ ਮੈਂ ਉਨੱਤੀ ਨੂੰ ਆਵਾਂਗਾ। ਤਿਆਰ ਰਹਿਣਾ। ਦੁਪਹਿਰੋਂ ਬਾਅਦ।"

ਜਵਾਹਰ ਸਿੰਘ ਖਿੜ ਪਿਆ। ਮਘ ਕੇ ਬੋਲਿਆ,

"ਪ੍ਰਸ਼ਾਦੇ ਓਸ ਦਿਨ ਏਥੇ ਹੀ ਛਕਣਾ ਫੇਰ।"

"ਨਹੀਂ, ਪ੍ਰਸ਼ਾਦੇ ਤਾਂ ਛੱਕ ਲਏ ਹੋਣਗੇ ਉਸ ਵੇਲੇ ਤਕ। ਗਲਾਸ ਚਾਹ ਦਾ ਜ਼ਰੂਰ ਪੀਆਂਗਾ ਤੁਹਾਡੇ ਨਾਲ, ਜੇ ਚਾਹ ਪਹਿਲੇ ਦਿਨ ਵਰਗੀ ਹੀ ਪਿਆਓ ਤਾਂ।"

"ਚਿੰਤਾ ਨਾ ਕਰੋ। ਓਸ ਦਿਨ ਵਰਗੀ ਹੀ ਪਿਆਵਾਂਗੇ।"

"ਮੈਂ ਵੀ ਤੁਹਾਡੇ ਲਈ ਤਸਵੀਰਾਂ 'ਕੱਠੀਆਂ ਕੀਤੀਆਂ ਹੋਈਆਂ ਨੇ। ਉਹ ਵੀ ਲੈ ਆਵਾਂਗਾ।"

"ਜ਼ਰੂਰ ਲਿਆਉ ਜੀ। ਉਹਨਾਂ ਦੇ ਵੱਟੇ ਤੁਹਾਨੂੰ ਏਥੋਂ ਆਪਣੇ ਸੰਦੂਕ ਦੀਆਂ ਦੁਰਲਭ ਤਸਵੀਰਾਂ ਦਿਆਂਗਾ।"

ਦਿਉਲ ਨੂੰ ਕੁਝ ਫੁਰਿਆ। ਉਹਨੇ ਜਵਾਹਰ ਸਿੰਘ ਨਾਲ ਵੰਡਾਇਆ,

"ਜੇ ਚਾਹੋ ਤਾ ਉਸ ਦਿਨ ਮਾਸਟਰ ਹੁਰਾਂ ਨੂੰ ਵੀ ਸੱਦ ਲੈਣਾ। ਉਹਨਾਂ ਨਾਲ ਵੀ ਬਚਨ-ਬਿਲਾਸ ਹੋ ਜਾਏਗਾ।"

"ਨਹੀਂ, ਸ. ਜਵਾਲਾ ਸਿੰਘ, ਮਾਸਟਰ ਹੁਰੀਂ ਇੰਜ ਨਹੀਂ ਆਉਣ ਲਗੇ। ਮਜਾਜੀ ਬੰਦੇ ਨੇ। ਤੁਸੀਂ ਕਹਿ ਕੇ ਵੀ ਉਹਨਾਂ ਵਲ ਨਹੀਂ ਗਏ। ਪਰ ਪੰਜਾਬ ਦੇ ਹਰ ਐਰੇ ਗ਼ੈਰੇ ਨੂੰ ਮਿਲੇ ਹੋ। ਓਸ ਤਰਲੋਕ ਸਿੰਘ ਕਾਹਲੋਂ ਦਾ ਬੰਗਲਾ ਵੀ ਵੇਖ ਆਏ ਹੋ।"

"ਨਹੀਂ, ਜਵਾਹਰ ਸਿੰਘ ਜੀ, ਇੰਜ ਨਹੀਂ ਸੋਚੀਦਾ। ਮੈਥੋਂ ਐਵੇਂ ਹੀ ਨਹੀਂ ਆ ਹੋਇਆ। ਤੁਸੀਂ ਉਹਨਾਂ ਨੂੰ ਮੇਰੇ ਵਲੋਂ ਬੇਨਤੀ ਕਰ ਦੇਣੀ। ਅੱਗੋਂ ਉਹਨਾਂ ਦੀ ਇੱਛਾ। ਮੈਨੂੰ ਤਾਂ ਬੜੀ ਅਭਿਲਾਸ਼ਾ ਹੈ ਉਹਨਾਂ ਨੂੰ ਮਿਲਣ ਦੀ।"

"ਵੇਖਨਾਂ ਜੀ।"

ਜਵਾਹਰ ਸਿੰਘ ਦੀ ਆਵਾਜ਼ 'ਚ ਪਹਿਲਾਂ ਵਾਲਾ ਮੱਚ ਨਾ ਰਿਹਾ।

ਦਿਉਲ ਉਹਨੂੰ ਕਰਨੈਲ ਦਾ ਕਿੱਸਾ ਵੀ ਸੁਣਾਉਣਾ ਚਾਹੁੰਦਾ ਸੀ, ਪਰ ਜ਼ਬਾਨ ਰੁਕ ਗਈ। ਜਵਾਹਰ ਸਿੰਘ ਨੇ ਉਹਦੀ ਵੀ ਜਹੀ-ਤਹੀ ਫੇਰ ਦੇਣੀ ਸੀ। ਉਹਨੂੰ ਵੀ ਸਰਕਾਰੀ ਬੰਦਾ ਕਹਿ ਕੇ ਨਿਖੱਧ ਦੇਣਾ ਸੀ।

#

ਜਦੋਂ ਦਿਉਲ ਸ਼ਮਸ਼ੇਰ ਸਿੰਘ ਵਲੋਂ ਮੁੜਿਆ, ਸ਼ਾਮ ਦੇ ਚਾਰ ਵਜ ਚੁਕੇ ਸਨ। ਉਹਨੂੰ ਊਂਘਾਂ ਆ ਰਹੀਆਂ ਸਨ। ਬੀਅਰ, ਨਾ ਚਾਹੁੰਦਿਆਂ ਹੋਇਆਂ ਵੀ, ਕੁਝ ਜ਼ਿਆਦਾ ਪੀਤੀ ਗਈ ਸੀ। ਸੋਚ ਰਿਹਾ ਸੀ, ਸ਼ਾਮੀਂ ਪ੍ਰੋਫ਼ੈਸਰ ਦਲੀਪ ਸਿੰਘ ਤੇ ਉਹਦੇ ਮਿੱਤਰ ਡਾ. ਰਛਪਾਲ ਸਿੰਘ ਦੇ ਆਉਣ ਤੋਂ ਪਹਿਲਾਂ ਮਾੜਾ ਜਿਹਾ ਠੌਕਾ ਲਾ ਲਵੇ। ਵੈਸੇ ਉਹਦਾ ਪ੍ਰੋਗਰਾਮ ਸਵੇਰੇ ਜਾਲੰਧਰ ਜਾਣ ਤੇ ਕੁਝ ਵਕਤ ਦੇਸ਼ਭਗਤਾਂ ਦੇ ਭਵਨ 'ਚ ਬਿਤਾਉਣ ਪਿੱਛੋਂ ਬੱਗੇ ਕੋਲ ਜਾ ਬਹਿਣ ਦਾ ਸੀ। ਪਰ ਚੱਲਣ ਤੋਂ ਪਹਿਲਾਂ ਬੱਗੇ ਦਾ ਫ਼ੋਨ ਆ ਗਿਆ। ਉਸ ਆਖਿਆ ਦੇਸ਼ਭਗਤਾਂ ਦੇ ਭਵਨ 'ਚ ਅੱਜ ਸਭ ਰੁੱਝੇ ਹੋਣਗੇ। ਕੋਈ ਕਾਨਫ਼ਰੰਸ ਹੋ ਰਹੀ ਏ। ਹਰ ਕਿਸੇ ਉਹਦੇ 'ਚ ਲੱਗੇ ਹੋਣਾ ਏ। ਦਿਉਲ ਨੇ ਜਾਲੰਧਰ ਜਾਣ ਦਾ ਖ਼ਿਆਲ ਛੱਡ ਦਿਤਾ। ਦੁਪਹਿਰ ਉਹਨੇ ਸ਼ਮਸ਼ੇਰ ਸਿੰਘ ਨਾਲ ਗੁਜ਼ਾਰੀ ਤੇ ਸ਼ਾਮੀਂ ਪ੍ਰੋਫ਼ੈਸਰ ਦਲੀਪ ਸਿੰਘ ਨੂੰ ਸੱਦ ਲਿਆ। ਜਦੋਂ ਉਹਨੇ ਪ੍ਰੋਫ਼ੈਸਰ ਨਾਲ ਗਲ ਕੀਤੀ ਕਿ ਉਹ ਕੋਈ ਅਜਿਹਾ ਵਿਦਵਾਨ ਟੋਲ

ਰਿਹਾ ਏ, ਜਿਹਨੂੰ ਬੱਬਰ ਅਕਾਲੀ ਲਹਿਰ ਦਾ ਗਿਆਨ ਹੋਵੇ ਤਾਂ ਪ੍ਰੋਫ਼ੈਸਰ ਨੇ ਆਪਣੇ ਮਿੱਤਰ ਡਾ. ਰਛਪਾਲ ਸਿੰਘ ਦੀ ਦੱਸ ਪਾ ਦਿਤੀ। ਉਹਨੇ ਏਸ ਲਹਿਰ 'ਤੇ ਇਕ ਕਿਤਾਬ ਲਿਖੀ ਹੋਈ ਸੀ। ਪ੍ਰੋਫ਼ੈਸਰ ਨੇ ਕਿਹਾ ਸੀ,

"ਕਹੋ ਤਾਂ ਡਾਕਟਰ ਨੂੰ ਨਾਲ ਲੈ ਆਵਾਂ। ਥੋੜੀ ਜਿਹੀ ਤੁਹਾਡੀ ਵਿਸਕੀ ਉਹ ਵੀ ਪੀ ਲਏਗਾ, ਪਰ ਜਿਹੋ ਜਿਹੀ ਰੋਸ਼ਨੀ ਉਹ ਬੱਬਰਾਂ ਦੀ ਲਹਿਰ 'ਤੇ ਪਾਵੇਗਾ, ਹੋਰ ਕੋਈ ਨਹੀਂ ਪਾ ਸਕਦਾ।"

ਦਿਉਲ ਨੇ ਪ੍ਰੋਫ਼ੈਸਰ ਨਾਲ ਡਾਕਟਰ ਨੂੰ ਵੀ ਸੱਦ ਲਿਆ ਸੀ।

ਲੇਟਣ 'ਤੇ ਪਹਿਲਾਂ ਦਿਉਲ ਨੇ ਲੈਪਟੋਪ ਚਲਾਈ ਤੇ ਡਾਕ ਵੇਖੀ। ਉਹਦੇ 'ਚ ਖ਼ਾਸ ਕੁਝ ਨਹੀਂ ਸੀ। ਅਚਾਨਕ ਹੀ ਉਹਨੂੰ ਲਿਸ਼ਕਾਰਾ ਜਿਹਾ ਪਿਆ। ਉਹਨੇ ਵੇਖਿਆ, ਬੇ-ਆਵਾਜ਼ ਕੀਤਾ ਟੀਵੀ ਚਲ ਰਿਹਾ ਸੀ। ਉਹ ਸਵੇਰੇ ਜਾਣ ਵੇਲੇ ਬੰਦ ਨਹੀਂ ਸੀ ਕਰ ਗਿਆ। ਅੰਗ੍ਰੇਜ਼ੀ ਖ਼ਬਰਾਂ ਵਾਲੀ ਕੋਈ ਚੈਨਲ ਲਗੀ ਹੋਈ ਸੀ। ਉਹਨੇ ਲੱਗੀ ਰਹਿਣ ਦਿਤੀ ਤੇ ਕਪੜੇ ਲਾਹੇ ਬਿਨਾਂ ਉਵੇਂ ਹੀ ਪਲੰਘ 'ਤੇ ਪੈ ਗਿਆ।

ਉਹਦੀ ਜਾਗ ਕੋਈ ਸਾਢੇ ਛੇ ਵਜੇ ਖੁੱਲ੍ਹੀ। ਉਹਨੇ ਛੇਤੀ ਨਾਲ ਰੂਮ ਸਰਵਿਸ ਨੂੰ ਜ਼ਰੂਰੀ ਆਰਡਰ ਦਿਤੇ ਤੇ *ਸ਼ਾਵਰ* ਲੈਣ ਚਲਾ ਗਿਆ। ਉਹਨੇ ਮਸਾਂ ਅਜੇ ਕਪੜੇ ਠੀਕ ਹੀ ਕੀਤੇ ਸਨ ਕਿ ਬਾਹਰ ਦੀ ਘੰਟੀ ਵੱਜ ਪਈ। ਵਕਤ ਦੇ ਪਾਬੰਦ ਮਹਿਮਾਨ ਪੁੱਜ ਪਏ ਲਗਦੇ ਸਨ।

ਪ੍ਰੋਫ਼ੈਸਰ ਦਲੀਪ ਸਿੰਘ ਨੇ ਅੰਦਰ ਵੜਦਿਆਂ ਹੀ ਆਪਣਾ ਝੋਲਾ ਲਾਹਿਆ ਤੇ ਕੁਰਸੀ ਨਾਲ ਟੰਗ ਦਿਤਾ। ਫੇਰ ਉਹਨੇ ਡਾ. ਰਛਪਾਲ ਸਿੰਘ ਦੀ ਜਾਣ-ਪਛਾਣ ਕਰਾਈ,

"ਡਾਕਟਰ ਸਾਹਿਬ ਮੇਰੇ ਸੀਨੀਅਰ ਨੇ। ਆਜ਼ਾਦੀ ਤੋਂ ਪਹਿਲੀ ਅੱਧੀ ਸਦੀ ਇਹਨਾਂ ਦੀ ਵਿਸ਼ੇਸ਼ ਦਿਲਚਸਪੀ ਦਾ ਖੇਤਰ ਰਹੀ ਏ। ਬੱਬਰ ਅਕਾਲੀ ਲਹਿਰ 'ਤੇ ਇਹਨਾਂ ਇਕ ਕਿਤਾਬ ਵੀ ਲਿਖੀ ਏ। ਨਾਲ ਲਿਆਏ ਨੇ ਤੁਹਾਡੇ ਲਈ..."

"ਮੈਂ ਤੁਹਾਨੂੰ ਆਪ ਵੀ ਮਿਲਣਾ ਚਾਹੁੰਦਾ ਸਾਂ", ਆਪਣੀ ਕਿਤਾਬ ਫੜਾਉਂਦਿਆਂ ਡਾਕਟਰ ਨੇ ਕਿਹਾ, "ਤੁਸੀਂ ਬੜੇ ਚੰਗੇ ਕੰਮ 'ਤੇ ਨਿਕਲੇ ਹੋਏ ਹੋ। ਬਾਹਰ ਜਾ ਕੇ ਲੋਕੀ ਆਪਣੇ ਵਡਿਆਂ ਨੂੰ ਭੁੱਲ ਜਾਂਦੇ ਨੇ। ਤੁਸੀਂ ਤਾਂ ਉਹਨਾਂ ਨੂੰ ਸਦੀਵ ਕਰਨ ਲਗੇ ਹੋ।"

ਬੋਲਣ ਵੇਲੇ ਡਾਕਟਰ ਦਾ ਮੂੰਹ ਪੂਰਾ ਨਹੀਂ ਸੀ ਖੁਲ੍ਹ ਰਿਹਾ। ਦਾੜ੍ਹੀ ਮੁੱਛਾਂ ਦੀ ਬਹਾਰ ਸੀ। ਉਤੇ ਘੁੱਟ ਕੇ ਜਾਲੀ ਬੰਨ੍ਹੀ ਹੋਈ ਸੀ। ਬੁਲ੍ਹ ਦਿੱਸਦੇ ਹੀ ਨਹੀਂ ਸਨ। ਆਵਾਜ਼ ਕਿਸੇ ਨੀਵੀਂ ਸੁਰ 'ਤੇ ਬੱਝੀ ਪਈ ਸੀ। ਗੱਲ ਸੁਣਨ ਲਈ ਦਿਉਲ ਨੂੰ ਉਹਦੇ ਨੇੜੇ ਢੁਕਣਾ ਪਿਆ। ਦਿਉਲ ਨੂੰ ਅਜੀਬ ਲਗਾ, *ਕਲਾਸ ਰੂਮ* 'ਚ ਉਹਨੂੰ ਕੌਣ ਸੁਣ ਸਕਦਾ ਹੋਏਗਾ। ਡਾਕਟਰ ਨੇ ਸੂਟ ਪਾਇਆ ਹੋਇਆ ਸੀ। ਨਾਲ ਮੇਲ-ਖਾਉਂਦੀ ਟਾਈ ਲਾਈ ਹੋਈ ਸੀ, ਪਰ ਉਹ ਪ੍ਰੋਫ਼ੈਸਰ ਦਲੀਪ ਸਿੰਘ ਵਾਂਗ ਸ਼ਹਿਰੀਆ ਨਹੀਂ ਸੀ ਲਗਦਾ। ਪਿੰਡੋਂ ਆਇਆ ਲਗਦਾ ਸੀ।

"ਡਾਕਟਰ ਸਾਹਿਬ, ਤੁਹਾਨੂੰ ਤਕਲੀਫ਼ ਦਿਤੀ ਏ...ਏਧਰ ਜ਼ਰਾ ਨੇੜੇ ਹੋ ਕੇ ਬੈਠੋ। ਵਿਸਕੀ 'ਚ ਸੋਡਾ ਪਾਂਦੇ ਹੋ ਕਿ ਪਾਣੀ ?" ਦਿਉਲ ਨੇ ਪੁਛਿਆ।

"ਸੋਡਾ ਜੀ। ਤਕਲੀਫ਼ ਵਾਲੀ ਕੋਈ ਗਲ ਨਹੀਂ। ਏਨਾ ਥੋੜ੍ਹੈ ਕਿ ਤੁਹਾਡੇ ਜਿਹੀ ਹਸਤੀ ਨਾਲ ਮੁਲਾਕਾਤ ਹੋ ਗਈ।"

ਦਿਉਲ ਨੇ ਕਬਾਬਾਂ ਵਾਲੀ ਪਲੇਟ ਉਹਦੇ ਵਲ ਸਰਕਾਈ ਤੇ ਉਹਦਾ ਗਲਾਸ ਬਣਾਉਂਦਿਆਂ ਗਲ ਛੇੜੀ ਰਖੀ,

"ਕਲ੍ਹ ਮੈਂ ਚੰਡੀਗੜ੍ਹ ਗਿਆ ਸਾਂ। ਕੋਈ ਕਨਵੈਂਸ਼ਨ ਸੀ ਓਥੇ। ਸੰਤ ਭਿੰਡਰਾਂਵਾਲੇ 'ਤੇ। ਹਾਲ ਛੋਟਾ ਸੀ, ਪਰ ਤੂਸੜਿਆ ਹੋਇਆ ਸੀ। ਅੰਦਰ ਬਾਹਰ ਬੜੇ ਲੋਕ ਸਨ।"

"ਸਾਰੇ ਪੰਜਾਬ 'ਚੋਂ 'ਕੱਠੇ ਕਰ ਲਏ ਹੋਣਗੇ", ਪ੍ਰੋਫ਼ੈਸਰ ਨੇ ਹਾਸਾ ਛੱਡਦਿਆਂ ਆਖਿਆ।

"ਦਿਉਲ ਸਾਹਿਬ, ਸੰਤ ਭਿੰਡਰਾਂਵਾਲਾ ਦੀ ਹਿਮਾਇਤ ਅਜੇ ਹੈ", ਡਾਕਟਰ ਨੇ ਗੰਭੀਰ ਹੋ ਕਿਹਾ, "ਭਾਵੇਂ ਬਹੁਤੀ ਨਹੀਂ। ਸਾਡੇ ਪਿੰਡਾਂ 'ਚ ਅਜੇ ਬੇਕਾਰੀ ਏ। ਖੇਤੀ ਤੋਂ ਗੁਜ਼ਾਰਾ ਨਹੀਂ ਹੁੰਦਾ। ਨਾਲੇ, ਪੜ੍ਹ-ਲਿਖ ਕੇ ਖੇਤੀ ਹੁੰਦੀ ਵੀ ਨਹੀਂ। ਬਾਹਰ ਜਾਣ ਦੇ ਰਸਤੇ ਬੰਦ ਨੇ। ਖੱਬੀ ਲਹਿਰ ਕਮਜ਼ੋਰ ਏ। ਇਸ ਸਥਿਤੀ 'ਚ ਨੌਜਵਾਨ ਕਰਨ ਵੀ ਕੀ ? ਉਹਨਾਂ ਆਪਣਾ ਬੁਖ਼ਾਰ ਤਾਂ ਲਾਹੁਣਾ ਹੀ ਹੁੰਦੈ।"

"ਇਹ ਬੁਖ਼ਾਰ ਸਾਡੇ ਪਿੰਡਾਂ 'ਚ ਚੜ੍ਹਿਆ ਹੀ ਰਹਿੰਦੈ", ਪ੍ਰੋਫ਼ੈਸਰ ਬੋਲਿਆ, "ਇਹਨੂੰ ਜੁਝਾਰਤਾ ਕਹਿ ਲੌ। ਖਾੜਕੂਪਣਾ ਕਹਿ ਲੌ। ਅੱਤਵਾਦ ਕਹਿ ਲੌ। ਸੱਜਾ ਵੀ ਤੇ ਖੱਬਾ ਵੀ। ਆਪਣੇ ਵੇਲੇ ਸਾਨੂੰ ਵੀ ਤਾਂ ਇਹੋ ਬੁਖ਼ਾਰ ਚੜ੍ਹਿਆ ਰਿਹੈ।"

ਡਾਕਟਰ ਨੇ ਗਲਾਸ ਹੇਠ ਰਖ ਦਿਤਾ। ਪ੍ਰੋਫ਼ੈਸਰ ਦੇ ਕਹੇ ਨੂੰ ਝੋਪ ਲਿਆ ਤੇ ਅਗੇ ਟੋਰਿਆ,

"ਇਹ ਬੁਖ਼ਾਰ ਕੁਝ ਘਟਿਆ, ਜਦੋਂ ਆਜ਼ਾਦੀ ਆਈ। ਉਸ ਤੋਂ ਪਹਿਲਾਂ ਇਹ ਜਦੋਂ ਵੀ ਚੜ੍ਹਦਾ ਸੀ, ਸ਼ੂਕ ਕੇ ਚੜ੍ਹਦਾ ਸੀ। ਉਸ ਪਿੱਛੋਂ ਇਹ ਓਦੋਂ ਹੀ ਚੜ੍ਹਿਆ, ਜਦੋਂ ਕੋਈ ਗਰਮਾ-ਗਰਮ ਮੁੱਦਾ ਖੜਾ ਹੋਇਆ। ਹਲਕਾ ਹਲਕਾ ਤਾਂ ਇਹ ਮੁੱਦਿਉਂ ਬਿਨਾਂ ਵੀ ਚੜ੍ਹਿਆ ਰਹਿੰਦਾ ਏ।"

"ਵੈਸੇ, ਦਿਉਲ ਸਾਹਿਬ", ਪ੍ਰੋਫ਼ੈਸਰ ਨੇ ਹਾਸਾ ਛਡਦਿਆਂ ਆਖਿਆ, "ਏਥੇ ਪੰਜਾਬ 'ਚ ਇਹ ਤਾਪ ਬਹੁਤਾ ਸਿੱਖਾਂ ਨੂੰ ਚੜ੍ਹਦਾ ਜੇ। ਡਾਕਟਰ ਸਾਹਿਬ ਜਿਸ ਲਹਿਰ ਦੇ ਮਾਹਿਰ ਨੇ, ਉਹਦਾ ਤਾਪ ਵੀ ਸਿਰਫ਼ ਸਿੱਖਾਂ ਨੂੰ ਚੜ੍ਹਿਆ ਸੀ। ਇਹ ਗੁਰਦਵਾਰਿਆਂ ਨੂੰ ਮਹੰਤਾਂ ਤੋਂ ਛੁਡਾਣ ਦਾ ਤਾਪ ਸੀ। ਏਸ ਤਾਪ ਦਾ ਨਾਂ ਸਿੰਘ ਸਭਾ ਲਹਿਰ ਸੀ। ਇਹੋ ਤਾਪ ਜਦੋਂ ਹੋਰ ਵਧਿਆ ਤਾਂ ਬੱਬਰ ਅਕਾਲੀ ਲਹਿਰ ਬਣਿਆ..."

"ਇਹ ਵਾਲਾ ਤਾਪ ਬੜਾ ਸ਼ੂਕਵਾਂ ਸੀ", ਡਾਕਟਰ ਨੇ ਪ੍ਰੋਫ਼ੈਸਰ ਦੀ ਗਲ ਭੁੰਝੇ ਨਾ ਪੈਣ ਦਿਤੀ।

ਦਿਉਲ ਡਾਕਟਰ ਦੇ ਮੂੰਹ ਵਲ ਵੇਖਣ ਲਗਾ। ਡਾਕਟਰ ਦੀ ਆਵਾਜ਼ ਆਪਣੇ ਆਪ ਉਚੀ ਹੋ ਗਈ ਸੀ, ਜਿਵੇਂ ਅਚਾਨਕ ਹੀ ਉਹਦੇ ਸੰਘ ਦਾ ਕੋਈ ਬੰਦ ਪਿਆ ਵੈਲਵ ਖੁਲ੍ਹ ਗਿਆ ਹੋਏ। ਸ਼ਾਇਦ ਉਹੀਓ, ਜਿਹੜਾ ਕਲਾਸ 'ਚ ਲੈਕਚਰ ਦੇਣ ਵੇਲੇ ਖੁਲ੍ਹਦਾ ਸੀ। ਉਹਨੇ ਜਿਵੇਂ ਆਪਣਾ ਉਹ ਲੈਕਚਰ ਹੀ ਸ਼ੁਰੂ ਕਰ ਲਿਆ,

"ਦਿਉਲ ਸਾਹਿਬ, ਇਹ ਪਿਛਲੀ ਸਦੀ ਦੇ...ਤੀਜੇ ਦਹਾਕੇ ਦੇ...ਸ਼ੁਰੂ ਦੀ ਗੱਲ ਏ।" ਡਾਕਟਰ ਨੇ ਮੇਜ਼ ਤੋਂ ਆਪਣੀ ਕਿਤਾਬ ਚੁਕ ਲਈ। "ਸਿੰਘ ਸਭਾ ਲਹਿਰ ਜ਼ੋਰ ਫੜ ਰਹੀ ਸੀ। ਮਹੰਤਾਂ ਤੋਂ, ਇਕ-ਇਕ ਕਰਕੇ, ਗੁਰਦਵਾਰੇ ਛੁਡਾਏ ਜਾ ਰਹੇ ਸਨ। ਫੇਰ ਉਹ ਨਨਕਾਣੇ ਸਾਹਿਬ ਵਾਲਾ ਸਾਕਾ ਹੋ ਗਿਆ।"

ਡਾਕਟਰ ਨੇ ਅਜੇ ਗਲਾਸ 'ਚੋਂ ਦੋ-ਤਿੰਨ ਘੁੱਟ ਹੀ ਭਰੇ ਸਨ। ਦਿਉਲ ਨਹੀਂ ਸੀ ਚਾਹੁੰਦਾ, ਉਹ ਆਉਂਦਾ ਹੀ ਲਗ ਜਾਏ। ਉਹ ਚਾਹੁੰਦਾ ਸੀ, ਡਾਕਟਰ ਘੰਟਾ ਅਧ ਆਰਾਮ ਨਾਲ ਬੈਠੇ। ਕੁਝ ਪੀਏ-ਪਿਆਏ। ਕੁਝ ਏਧਰ ਓਧਰ ਦੀਆਂ ਮਾਰੇ ਤੇ ਫੇਰ ਆਪਣੇ ਵਿਸ਼ੇ 'ਤੇ ਥੋੜੀ-ਬਹੁਤੀ ਰੋਸ਼ਨੀ ਪਾ ਦੇਵੇ। ਪਰ ਲਗਦਾ ਸੀ ਕਿ ਡਾਕਟਰ ਤਰਤੀਬ ਉਲਟੀ ਰਖਣਾ ਚਾਹੁੰਦਾ ਸੀ। ਰੋਸ਼ਨੀ ਪਹਿਲਾਂ ਪਾਉਣੀ ਚਾਹੁੰਦਾ ਸੀ ਤੇ ਬਾਕੀ ਦਾ ਕੰਮ ਪਿੱਛੋਂ ਕਰਨਾ ਚਾਹੁੰਦਾ ਸੀ।

ਉਹ ਓਸੇ, ਆਪਣੀ ਨਵੀਂ ਆਵਾਜ਼ 'ਚ ਲਗ ਪਿਆ,

"ਫ਼ਰਵਰੀ 1921 ਦਾ ਸਮਾਂ ਸੀ। ਸੰਗਤਾਂ ਨਨਕਾਣੇ ਪਹੁੰਚੀਆਂ ਹੋਈਆਂ ਸਨ। ਮਹੰਤ ਦੇਵਾ ਦਾਸ ਨੇ ਹਥਿਆਰਬੰਦ ਪਠਾਣ ਸੱਦੇ ਹੋਏ ਸਨ। ਅੰਗ੍ਰੇਜ਼ ਪ੍ਰਸ਼ਾਸਨ ਉਹਦੀ ਪਿੱਠ ਠੋਕ ਰਿਹਾ ਸੀ। ਭਾਵੇਂ ਕਿਸੇ ਕੋਈ ਤੁਖ਼ਣੀ ਨਹੀਂ ਸੀ ਦਿਤੀ ਤੇ ਨਾ ਹੀ ਕਿਸੇ ਗੁਰਦਵਾਰੇ 'ਤੇ ਜ਼ਬਰਦਸਤੀ ਕਬਜ਼ਾ ਕਰਨ ਦੀ ਕੋਈ ਕੋਸ਼ਿਸ਼ ਹੋਈ ਸੀ, ਫੇਰ ਵੀ ਉਹਨੇ ਸੰਗਤਾਂ 'ਤੇ ਗੋਲੀਆਂ ਦੀ ਬੁਛਾੜ ਕਰਵਾ ਦਿਤੀ। ਬੇਦੋਸੇ ਸਿੱਖ ਸ਼ਹੀਦ ਕਰਾ ਦਿਤੇ। ਪਤਾ ਨਹੀਂ ਕਿੰਨੇ। ਵੇਲੇ ਦੀ ਸਰਕਾਰ ਕਹਿੰਦੀ ਸੀ, ਇਕ ਸੌ ਤੀਹ..."

ਡਾਕਟਰ ਨੇ ਸਾਹ ਨਾਂ ਲਿਆ। ਅੱਗੇ ਚੱਲੀ ਗਿਆ,

"ਇਸ ਕਤਲਾਮ ਨੇ ਸਿੱਖਾਂ ਨੂੰ ਭੜਕਾ ਦਿਤਾ। ਆਵਾਜ਼ਾਂ ਉਠੱਣ ਲਗੀਆਂ: ਸ਼ਾਂਤਮਈ ਰਾਹ ਛੱਡੋ! ਹਥਿਆਰ ਚੁੱਕੋ! ਉਸ ਸਮੇਂ ਇਕ ਗਰੁੱਪ ਹੋਂਦ 'ਚ ਆਇਆ, ਜਿਨ੍ਹੇ ਆਪਣਾ ਨਾਂ ਬੱਬਰ ਅਕਾਲੀ ਰਖਿਆ। ਭਾਵ, ਸ਼ੇਰ ਅਕਾਲੀ। ਕਿਸ਼ਨ ਸਿੰਘ ਗੜਗੱਜ ਨੂੰ ਇਸ ਗਰੁੱਪ ਦਾ ਸਕੱਤਰ ਥਾਪਿਆ ਗਿਆ। ਕਿਸ਼ਨ ਸਿੰਘ ਹੁਸ਼ਿਆਰਪੁਰ ਦੇ ਪਿੰਡ ਵੜੈਚ ਦਾ ਸੀ ਤੇ ਸਾਬਕਾ ਫ਼ੌਜੀ ਸੀ।"

"ਬੱਬਰ ਅਕਾਲੀਆਂ 'ਚ ਬਹੁਤੇ ਸਾਬਕਾ ਫ਼ੌਜੀ ਹੀ ਸਨ", ਪ੍ਰੋਫ਼ੈਸਰ ਨੇ ਆਪਣੇ ਵਲੋਂ ਵਾਧਾ ਕੀਤਾ, "ਜਾਂ ਫੇਰ ਉਹ ਸਨ, ਜਿਹੜੇ ਕਨੇਡਾ ਤੋਂ ਵਾਪਸ ਆਏ ਹੋਏ ਸਨ। ਉਹਨਾਂ 'ਤੇ ਗ਼ਦਰੀਆਂ ਦਾ ਅਸਰ ਸੀ। ਬਹੁਤੇ ਸਾਡੇ ਤੁਹਾਡੇ ਵਾਂਗ ਦੁਆਬੇ ਦੇ ਸਨ।" ਫੇਰ ਉਹਨੇ ਡਾਕਟਰ ਵਲ ਨਜ਼ਰ ਕੀਤੀ ਤੇ ਪ੍ਰੇਰਿਆ, "ਡਾਕਟਰ ਸਾਹਿਬ, ਨਾਲ ਕੁਝ ਜ਼ੋਰ ਗਲਾਸ 'ਤੇ ਵੀ ਰੱਖੋ ਨਾ।"

"ਨਹੀਂ, ਪ੍ਰੋਫ਼ੈਸਰ ਸਾਹਿਬ, ਗਲਾਸ ਪਿੱਛੋਂ। ਏਸ ਤਰ੍ਹਾਂ ਨਹੀਂ ਮਜ਼ਾ ਆਉਂਦਾ...ਸੋ ਮਾਰਚ 1921 'ਚ ਹੁਸ਼ਿਆਰਪੁਰ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਹੋਈ। ਉਸ ਮੌਕੇ 'ਤੇ ਇਕ ਗੁਪਤ ਮੀਟਿੰਗ ਕੀਤੀ ਗਈ। ਉਸ ਵਿਚ ਫ਼ੈਸਲਾ ਲਿਆ ਗਿਆ ਕਿ ਨਨਕਾਣੇ ਦੇ ਖ਼ੂਨ ਦਾ ਬਦਲਾ ਖ਼ੂਨ ਨਾਲ ਲਿਆ ਜਾਏ।"

ਡਾਕਟਰ ਨੇ ਆਪਣੀ ਕਿਤਾਬ ਚੁਕੀ ਤੇ ਇਕ ਸਫ਼ਾ ਉਥੱਲਿਆ।

"ਬਦਲੇ ਲਈ ਇਹ ਬੰਦੇ ਚੁਣੇ ਗਏ। ਇਹਨਾਂ ਦਾ ਸਫ਼ਾਇਆ ਕੀਤਾ ਜਾਣਾ ਸੀ। ਬੰਦੇ ਸਨ, ਐਸ-ਪੀ ਬੇਰਿੰਗ, ਕਮਿਸ਼ਨਰ ਕਿੰਗ, ਮਹੰਤ ਦੇਵਾ ਦਾਸ, ਮਹੰਤ ਬਸੰਤ ਦਾਸ, ਸੁੰਦਰ ਸਿੰਘ ਮਜੀਠਿਆ ਤੇ ਬਾਬਾ ਕਰਤਾਰ ਸਿੰਘ ਬੇਦੀ। ਇਸ ਕੰਮ ਲਈ ਦੋ ਬੱਬਰ ਨੀਅਤ ਕੀਤੇ ਗਏ। ਉਹ ਪਿੰਡੋਂ ਨਿਕਲੇ ਤਾਂ ਸਹੀ, ਪਰ ਲਾਹੌਰ ਸਟੇਸ਼ਨ 'ਤੇ ਹੀ ਫੜੇ ਗਏ। ਉਹਨਾਂ ਤੋਂ ਸਾਰੀ ਸਾਜ਼ਿਸ਼ ਦਾ ਪਤਾ ਲਗ ਗਿਆ। ਮਾਸਟਰ ਮੋਤਾ ਸਿੰਘ, ਕਿਸ਼ਨ ਸਿੰਘ ਗੜਗੱਜ ਤੇ ਹੋਰਨਾਂ ਬੱਬਰਾਂ ਦੇ ਵਾਰੰਟ ਨਿਕਲ ਗਏ। ਉਹ ਮਫ਼ਰੂਰ ਹੋ ਗਏ।

"ਇਸ ਪਿੱਛੋਂ ਅੰਗ੍ਰੇਜ਼ ਸ਼ਾਸਨ ਤੇ ਬੱਬਰਾਂ ਦੀ ਟੱਕਰ ਸ਼ੁਰੂ ਹੋ ਗਈ। ਬੱਬਰ ਅੰਗ੍ਰੇਜ਼ ਸ਼ਾਸਕ ਦੇ ਪੁਰਜ਼ਿਆਂ-ਜਿਵੇਂ ਜ਼ੈਲਦਾਰ, ਨੰਬਰਦਾਰ, ਥਾਣੇਦਾਰ ਆਦਿ-ਦਾ ਸਫਾਇਆ ਕਰਨ ਲਗ ਪਏ ਤੇ ਅੰਗ੍ਰੇਜ਼ ਬੱਬਰਾਂ ਨੂੰ ਫੜ-ਫੜ ਅੰਦਰ ਪਾਣ ਲਗ ਪਏ। ਅੰਗ੍ਰੇਜ਼ਾਂ ਨੇ ਤਿੰਨ ਸਾਜ਼ਿਸ਼ ਕੇਸ ਚਲਾਏ ਤੇ ਛੇਤੀ ਹੀ ਇਸ ਲਹਿਰ 'ਤੇ ਗ਼ਲਬਾ ਪਾ ਲਿਆ।"

ਡਾਕਟਰ ਨੇ ਕਿਤਾਬ ਰਖ ਦਿਤੀ ਤੇ ਪ੍ਰੋਫ਼ੈਸਰ ਨੇ ਆਪਣਾ ਗਲਾਸ। ਡਾਕਟਰ ਚੁਪ ਰਿਹਾ ਤੇ ਪ੍ਰੋਸਰ ਬੋਲਿਆ,

"ਨਕਸਲੀਆਂ ਨੇ ਵੀ ਸ਼ਾਸਨ ਦੇ ਇਹਨਾਂ ਨੁੰਮਣਿਆਂ 'ਤੇ ਹਮਲੇ ਕੀਤੇ ਸਨ। ਬੱਬਰ ਉਹਨਾਂ ਨੂੰ ਝੋਲੀ-ਚੁੱਕ ਕਹਿੰਦੇ ਸਨ ਤੇ ਨਕਸਲੀਏ ਉਹਨਾਂ ਨੂੰ ਲੋਕ-ਦੁਸ਼ਮਨ। ਇਕ ਵੇਲੇ ਦੁਆਬੇ ਦੇ ਪਿੰਡਾਂ 'ਚ ਬੱਬਰਾਂ ਦੀ ਬੜੀ ਦਹਿਸ਼ ਹੁੰਦੀ ਸੀ। ਇਹ ਝੋਲੀ-ਚੁੱਕ ਲੁਕਦੇ ਫਿਰਦੇ ਸਨ।"

"ਇਸ ਲਹਿਰ ਨਾਲ ਕਿੰਨੇ ਕੁ ਬੰਦੇ ਹੋਣਗੇ ?" ਦਿਉਲ ਨੇ ਪੁਛਿਆ।

"ਬੱਬਰਾਂ ਦੀ ਆਮ ਹਿਮਾਇਤ ਤਾਂ ਬੜੀ ਸੀ", ਡਾਕਟਰ ਨੇ ਜਵਾਬ ਦਿਤਾ, "ਪਰ ਜਥੇਬੰਦਕ ਤੌਰ 'ਤੇ ਉਹਨਾਂ ਨਾਲ ਕੋਈ ਤਿੰਨ ਕੁ ਸੌ ਬੰਦੇ ਸਨ। ਇਹ ਕੋਈ *ਮਾਸ ਮੂਵਮੈਂਟ* ਨਹੀਂ ਸੀ। ਸਾਜ਼ਿਸ਼ੀ ਗਰੁੱਪ ਸੀ। ਅਖੀਰ ਉਹ ਜਾਂ ਤਾਂ ਮਾਰੇ ਗਏ ਜਾਂ ਫੜੇ ਗਏ। ਅਗਸਤ 1923 'ਚ ਲਾਹੌਰ ਸੈਂਟਰਲ ਜੇਲ੍ਹ 'ਚ ਉਹਨਾਂ 'ਤੇ ਮੁਕੱਦਮਾ ਸ਼ੁਰੂ ਹੋਇਆ..."

ਡਾਕਟਰ ਨੇ ਆਪਣੀ ਕਿਤਾਬ ਫੇਰ ਚੁਕ ਲਈ ਤੇ ਕੁਝ ਸਫ਼ੇ ਫੋਲੇ।

"ਪਹਿਲੋਂ ਬਾਠ ਤੇ ਫੇਰ ਛੱਤੀ ਬੰਦੇ ਹੋਰ ਦੋਸ਼ੀ ਠਹਿਰਾਏ ਗਏ। 467 ਗਵਾਹ ਭੁਗਤੇ। 734 ਦਸਤਾਵੇਜ਼ਾਂ ਤੇ 228 ਹੋਰ ਵਸਤਾਂ ਪੇਸ਼ ਹੋਈਆਂ...", ਉਹਨੇ ਫੇਰ ਕਿਤਾਬ ਵੇਖੀ। "28 ਫ਼ਰਵਰੀ, 1925 ਨੂੰ ਫ਼ੈਸਲਾ ਹੋ ਗਿਆ। ਛੇ ਨੂੰ ਫ਼ਾਂਸੀ ਦੀ ਸਜ਼ਾ ਹੋਈ। ਇਹ ਸਨ, ਕਿਸ਼ਨ ਸਿੰਘ ਗੜਗੱਜ, ਦਲੀਪ ਸਿੰਘ, ਧਰਮ ਸਿੰਘ, ਕਰਮ ਸਿੰਘ, ਨੰਦ ਸਿੰਘ ਤੇ ਸੰਤਾ ਸਿੰਘ। ਅਗਲੇ ਸਾਲ ਫ਼ਰਵਰੀ ਹੀ ਛੇ ਹੋਰ ਬੱਬਰਾਂ ਨੂੰ ਫ਼ਾਂਸੀ ਦੀ ਸਜ਼ਾ ਹੋਈ। ਇਹ ਸਨ, ਨਿੱਕਾ ਸਿੰਘ, ਫੇਰ ਨਿੱਕਾ ਸਿੰਘ – ਨਿੱਕਾ ਸਿੰਘ ਦੋ ਸਨ – ਸੰਤਾ ਸਿੰਘ, ਗੁੱਜਰ ਸਿੰਘ, ਮੁਕੰਦ ਸਿੰਘ ਤੇ ਸੁੰਦਰ ਸਿੰਘ। ਦੋਵਾਂ ਵਾਰੀ ਸਜ਼ਾ 27 ਫ਼ਰਵਰੀ ਨੂੰ ਹੀ ਹੋਈ। ਹੋਲੀ ਵਾਲੇ ਦਿਨ। ਇਹ ਚਿੰਨ੍ਹਮਈ ਸੀ ਸ਼ਾਇਦ। ਅੰਗ੍ਰੇਜ਼ਾਂ

ਆਪਣੀ ਖ਼ੂਨ ਦੀ ਹੋਲੀ ਖੇਡੀ। ਕਈਆਂ ਨੂੰ ਕਾਲੇ ਪਾਣੀ ਦੀ ਸਜ਼ਾ ਵੀ ਹੋਈ। ਕਈਆਂ ਨੂੰ ਉਮਰ ਕੈਦ। ਕਈ ਛੁੱਟ ਗਏ..."

"ਵੈਸੇ ਵੀ ਬੜੇ ਮਾਰੇ ਗਏ ਹੋਣਗੇ ?" ਦਿਉਲ ਨੇ ਪੁਛਿਆ।

"ਬਹੁਤ ! ਓਦੋਂ ਇਕ ਮਾਸਟਰ ਮੋਤਾ ਸਿੰਘ ਹੁੰਦੇ ਸਨ। ਮਿਡਲ ਸਕੂਲ ਦੇ ਹੈਡਮਾਸਟਰ ਸਨ। ਜਾਦੂ- ਬਿਆਨ ਸਨ। ਸੁਣਨ ਵਾਲਿਆਂ ਨੂੰ ਨਾਲ ਵਹਾ ਲਿਜਾਂਦੇ ਸਨ। ਉਹ ਬੜਾ ਚਿਰ ਮਫ਼ਰੂਰ ਰਹੇ। ਕੈਦ ਕੱਟੀ ਉਹਨਾਂ, ਪਰ ਬਚੇ ਰਹੇ। ਉਹ ਲੋਕਾਂ ਨੂੰ ਉਭਾਰਨਾ ਜਾਣਦੇ ਸਨ, ਲਾਮਬੰਦ ਕਰਨਾ ਨਹੀਂ।"

ਡਾਕਟਰ ਨੇ ਆਪਣੀ ਕਿਤਾਬ ਵਿਚੋਂ ਮਾਸਟਰ ਮੋਤਾ ਸਿੰਘ ਦੀ ਤਸਵੀਰ ਵਿਖਾਈ।

ਪੁਰਾਣੀ, ਕਾਲੀ-ਚਿੱਟੀ ਫੋਟੋ ਸੀ। ਚਿੱਟਾ ਦਾੜ੍ਹਾ। ਚਿੱਟੀ ਪਗੜੀ। ਪੱਕਾ ਰੰਗ। ਦਿੱਖ ਗਹਿਰ-ਗੰਭੀਰ। ਅੱਖਾਂ 'ਚ ਪੀੜ। ਨਾ-ਉਮੀਦੀ।

"ਮਾਸਟਰ ਹੋਰਾਂ ਦਾ ਜ਼ਿੰਦਗੀ ਦਾ ਸਫ਼ਰ ਕਾਫ਼ੀ ਲੰਮਾ ਰਿਹਾ। ਉਹ 1960 'ਚ ਗੁਜ਼ਰੇ। ਕੁਝ ਚਿਰ ਉਹਨਾਂ ਦਾ ਦੂਜੀਆਂ ਸਿਆਸੀ ਪਾਰਟੀਆਂ ਨਾਲ ਵੀ ਸਾਥ ਰਿਹਾ, ਥੋੜਾ ਬਹੁਤਾ,' ਡਾਕਟਰ ਨੇ ਮਾਸਟਰ ਦੀ ਕਹਾਣੀ ਪੂਰੀ ਕੀਤੀ।

"ਹੋਰ ਤਸਵੀਰਾਂ ਵੀ ਹੈ ਨੇ ਤੁਹਾਡੇ ਕੋਲ ?" ਦਿਉਲ ਨੇ ਪੁਛਿਆ।

"ਜਿਹੜੀਆਂ ਵੀ ਹੈ ਨੇ, ਏਸੇ ਕਿਤਾਬ 'ਚ ਨੇ। ਇਕੋ ਤਰ੍ਹਾਂ ਦੀਆਂ ਨੇ ਸਾਰੀਆਂ। ਠੀਕ ਨਹੀਂ ਖਿੱਚੀਆਂ ਹੋਈਆਂ। ਓਦੋਂ ਠੀਕ ਖਿੱਚਣੀਆਂ ਹੁੰਦੀਆਂ ਹੀ ਮੁਸ਼ਕਿਲ ਸਨ।"

ਦਿਉਲ ਕਿਤਾਬ 'ਚੋਂ ਤਸਵੀਰਾਂ ਵੇਖਣ ਲਗ ਪਿਆ। ਇਕ ਪੂਰੇ ਸਫ਼ੇ 'ਤੇ ਛਪੀ ਤਸਵੀਰ 'ਤੇ ਅਟਕ ਗਿਆ।

"ਇਹ ਬੱਬਰ ਤਾਂ ਬੜੀ ਛੋਟੀ ਉਮਰ ਦਾ ਲਗਦੈ।"

"ਹੈ ਹੀ ਛੋਟੀ ਉਮਰ ਦਾ ਸੀ। ਇਹ ਜੇ ਕਿਸ਼ਨ ਸਿੰਘ ਗੜਗੱਜ। ਸਿਰਫ਼ ਪੈਂਤੀ ਸਾਲ ਜੀਵਿਆ। ਆਖ਼ਰੀ ਚਾਰ ਸਾਲ ਜੇਲ੍ਹ 'ਚ। ਫ਼ੌਜੀ ਰਿਹਾ ਸੀ। 22 ਰੁਪਏ ਪੈਂਸ਼ਨ ਮਿਲਦੀ ਸੀ। ਪਿੱਛੋਂ ਉਹ ਜ਼ਬਤ ਹੋ ਗਈ। ਉਹਨੇ ਨਨਕਾਣੇ ਦੇ ਸਾਕੇ ਪਿੱਛੋਂ ਸ਼ਾਂਤਮਈ ਰਾਹ ਛੱਡ ਦਿਤਾ। ਬੱਬਰ ਬਣਿਆ। ਵਿਸ਼ੇਸ਼ ਚੱਕਰਵਰਤੀ ਜੱਥੇ ਬਣਾਏ। ਹਥਿਆਰ ਇਕੱਠੇ ਕੀਤੇ। ਝੋਲੀਚੁੱਕਾਂ ਦਾ ਸੁਧਾਰ ਕੀਤਾ। ਬੁਲਾਰਾ ਉਹ ਬੜਾ ਜ਼ਬਰਦਸਤ ਹੁੰਦਾ ਸੀ। ਆਪਣੀ ਗਲ ਗੁਰਬਾਣੀ ਦੇ ਹਵਾਲੇ ਨਾਲ ਕਹਿੰਦਾ ਸੀ। ਤਿੰਨ-ਫੁੱਟੀ ਕਿਰਪਾਨ ਰਖਦਾ ਸੀ। 1857 ਜਿਹਾ ਗ਼ਦਰ ਕਰਾਣਾ ਚਾਹੁੰਦਾ ਸੀ। ਅਖ਼ੀਰ ਫੜਿਆ ਗਿਆ..."

"ਕਿਸ ਤਰ੍ਹਾਂ ?" ਦਿਉਲ ਨੇ ਪੁਛਿਆ।

"ਆਪਣੇ ਭੋਲੇਪਣ 'ਚ। ਕਿਸ਼ਨ ਸਿੰਘ ਮਫ਼ਰੂਰ ਸੀ। ਜਿਸ ਪਿੰਡ 'ਚ ਉਹ ਲੁਕਿਆ ਹੋਇਆ ਸੀ, ਪੁਲਸ ਨੇ ਆਪਣਾ ਇਕ ਬੰਦਾ ਸਾਧ ਬਣਾ ਕੇ ਉਹਦੇ ਬਾਹਰ ਬਿਠਾ ਦਿਤਾ। ਸਾਧ ਨੇ ਕਿਸ਼ਨ ਸਿੰਘ ਨੂੰ ਗੰਢ ਲਿਆ। ਇਕ ਦਿਨ ਉਹਨੇ ਉਹਨੂੰ ਕੋਈ ਬੂਟੀ ਦੇਣ ਦੇ ਬਹਾਨੇ ਕਮਰੇ 'ਚ ਡੱਕ ਦਿਤਾ ਤੇ ਪੁਲਸ ਸੱਦ ਲਿਆਇਆ।

ਪੁਲਸ ਨੂੰ ਕਮਰੇ 'ਚ ਵੜਨ ਦੀ ਹਿੰਮਤ ਨਹੀਂ ਸੀ। ਉਹਨੇ ਬੂਹੇ 'ਚ ਵਡਾ ਸਾਰਾ ਮੋਰਾ ਕੀਤਾ ਤੇ ਉਹਦੇ ਵਿਚੋਂ ਹੱਥ ਕਢਾ ਕਿਸ਼ਨ ਸਿੰਘ ਨੂੰ ਹੱਥਕੜੀ ਲਾਈ। ਉਹ ਜਾਣਦਾ ਸੀ, ਉਹ ਬਚ ਨਹੀਂ ਸੀ ਸਕਦਾ। ਓਸ ਵੇਲੇ ਉਹਦੇ ਕੋਲ ਹਥਿਆਰ ਵੀ ਕੋਈ ਨਹੀਂ ਸੀ। ਏਸ ਲਈ ਉਹਨੇ ਹੱਥ ਅੱਗੇ ਕਰ ਦਿਤੇ। ਅਸਲ 'ਚ ਬੱਬਰ ਗੁਪਤ ਜਥੇਬੰਦੀ ਦੇ ਮਾਮਲੇ 'ਚ ਕੱਚੇ ਸਨ। ਸਾਰੇ ਫੜੇ ਗਏ ਜਾਂ ਫੜਾਏ ਗਏ। ਮੁਖ਼ਬਰ ਵੀ ਬਹੁਤ ਹੁੰਦੇ ਸਨ..."

"ਡਾਕਟਜ ਸਾਹਿਬ, ਮੁਖ਼ਬਰ ਤਾਂ ਹਮੇਸ਼ਾ ਹੁੰਦੇ ਹੀ ਨੇ। ਜਦੋਂ ਕੋਈ ਲਹਿਰ ਉਠਦੀ ਏ, ਆਪਣੇ ਮੁਖ਼ਬਰ ਆਪ ਪੈਦਾ ਕਰ ਲੈਂਦੀ ਏ", ਪ੍ਰੋਫ਼ੈਸਰ ਨੇ ਆਪਣਾ ਹਾਸਾ ਹੱਸਦਿਆਂ ਆਖਿਆ।

ਪਰ ਡਾਕਟਰ ਗੰਭੀਰ ਰਿਹਾ ਤੇ ਬੋਲਿਆ,

"ਪ੍ਰੋਫ਼ਸਰ ਸਾਹਿਬ, ਇਹ ਸੁਭਾਵਕ ਏ। ਸਰਕਾਰਾਂ ਲਾਲਚ ਦੇਂਦੀਆਂ ਨੇ। ਮੌਕਾ-ਪ੍ਰਸਤ ਵੀ ਹੁੰਦੇ ਨੇ। ਉਹਨਾਂ ਵੀ ਹੱਥ ਰੰਗਣੇ ਹੁੰਦੇ ਨੇ ਆਪਣੇ...ਮੈਂ ਤੁਹਾਨੂੰ ਦਸਿਐ ਕਿ ਕਿਸ਼ਨ ਸਿੰਘ ਗੜਗੱਜ ਨੂੰ ਫ਼ਾਂਸੀ ਹੋਈ ਸੀ। ਫ਼ਾਂਸੀ ਹੋਣ ਸਮੇਂ ਉਹਦੀ ਘਰੋਂ ਬੀਬੀ ਧਰਮ ਕੌਰ ਮੁਲਾਕਾਤ ਲਈ ਗਈ। ਉਹਨੇ ਘਰਵਾਲੇ ਨੂੰ ਕਿਹੈ..."

ਡਾਕਟਰ ਨੇ ਕਿਤਾਬ ਚੁਕੀ ਤੇ ਕੋਈ ਸਫ਼ਾ ਕੱਢ ਕੇ ਪੜ੍ਹਿਆ, "ਹੁਣ ਮੇਰੀ ਅਭਿਲਾਖਾ ਹੈ ਕਿ ਮੈਂ ਤੁਹਾਡੇ ਨਾਲ ਸ਼ਹੀਦ ਹੋਣ ਵਾਲੇ ਬੀਰਾਂ ਨੂੰ ਆਪਣੀ ਹੱਥੀਂ ਗੁੰਦੇ ਫੁੱਲਾਂ ਦੇ ਸਿਹਰੇ ਪਾਵਾਂ ਤੇ ਉਹਨਾਂ ਨੂੰ ਸਚ-ਖੰਡ ਵਲ ਟੋਰ ਆਪਣੇ ਹੱਥ ਪਵਿੱਤਰ ਕਰਾਂ।" ਕਿਸ਼ਨ ਸਿੰਘ ਨੇ ਉਹਨੂੰ ਹਿਦਾਇਤ ਦਿਤੀ," ਪ੍ਰੋਫ਼ੈਸਰ ਨੇ ਫੇਰ ਪੜ੍ਹਿਆ, "ਮੇਰਾ ਸਸਕਾਰ ਆਪਣੇ ਇਹਨਾਂ ਬੀਰਾਂ ਨਾਲ ਕਰਨਾ। ਆਖ਼ਰੀ ਸਮੇਂ ਮੈਨੂੰ ਉਹਨਾਂ ਤੋਂ ਵਿਛੋੜਨਾ ਨਾ...।"

ਡਾਕਟਰ ਨੇ ਕੁਝ ਸਫ਼ੇ ਹੋਰ ਉਥੱਲੇ ਤੇ ਬੋਲਿਆ,

"ਦਿਉਲ ਸਾਹਿਬ, ਔਹ ਤਸਵੀਰ ਵੇਖਣਾ।"

ਉਹਨੇ ਕਿਤਾਬ ਦਿਉਲ ਨੂੰ ਫੜਾਈ ਤੇ ਬੋਲਿਆ,

"ਇਹ ਜੇ ਬੱਬਰ ਦਲੀਪ ਸਿੰਘ। ਫ਼ਾਂਸੀ ਵੇਲੇ ਇਹਦੀ ਉਮਰ ਸਿਰਫ਼ ਵੀਹ ਸਾਲ ਸੀ। ਇਹ ਆਪਣੇ ਵਕਤ ਦਾ ਕਰਤਾਰ ਸਿੰਘ ਸਰਾਭਾ ਸੀ। ਇਕ ਮਜ਼ੇਦਾਰ ਗੱਲ ਹੈ। ਫ਼ਾਂਸੀ ਵਾਲੇ ਦਿਨ ਨੂੰ ਉਡੀਕਦਿਆਂ ਉਹਦਾ ਭਾਰ ਘਟਣ ਦੀ ਥਾਂ ਸਗੋਂ ਵਧ ਗਿਆ। ਪੂਰਾ ਪੰਜ ਪੌਂਡ।...ਬੱਬਰ ਬੜੇ ਕਰਮੀ ਧਰਮੀ ਸਨ। ਜਾਪ ਕਰਦੇ ਸਨ। ਹੱਥ ਗੁਟਕਾ ਤੇ ਮਾਲਾ ਰਖਦੇ ਸਨ...

ਡਾਕਟਰ ਨੂੰ ਕਿਤੋਂ ਲਿਸ਼ਕਾਰਾ ਪਿਆ।

"ਦਿਉਲ ਸਾਹਿਬ, ਔਹ ਟੀਵੀ ਤੁਹਾਡਾ ਐਵੇਂ ਚੱਲੀ ਜਾ ਰਿਹੈ", ਉਹਨੇ ਦਿਉਲ ਨੂੰ ਖ਼ਬਰਦਾਰ ਕੀਤਾ।

"ਚੱਲਣ ਦਿਓ, ਡਾਕਟਰ ਸਾਹਿਬ। ਆਵਾਜ਼ ਤਾਂ ਬੰਦ ਏ ਨਾ।"

"ਡਾ. ਸਾਹਿਬ, ਟੀਵੀ ਦੀ ਚਿੰਤਾ ਨਾ ਕਰੋ ਤੇ ਆਪਣੇ ਗਲਾਸ ਵਲ ਧਿਆਨ ਦਿਓ",

ਪ੍ਰੋਫ਼ੈਸਰ ਨੇ ਡਾਕਟਰ ਨੂੰ ਆਖਿਆ, "ਦਿਉਲ ਸਾਹਿਬ ਦਾ ਟੀਵੀ ਚਲਦਾ ਹੀ ਰਹਿੰਦੈ। ਜਦੋਂ ਮੈਂ ਪਿਛਲੀ ਵੇਰ ਆਇਆ ਸਾਂ, ਓਦੋਂ ਵੀ ਚਲਦਾ ਰਿਹਾ ਸੀ। ਆਹ ਲੌ ਜੀ ਮੇਰਾ ਗਲਾਸ", ਉਹਨੇ ਆਪਣਾ ਖ਼ਾਲੀ ਗਲਾਸ ਦਿਉਲ ਨੂੰ ਫੜਾਇਆ ਤੇ ਆਖਿਆ, "ਅੱਜ ਵਿਸਕੀ ਓਦਣ ਵਾਲੀ ਨਹੀਂ।"

"ਹੋਟਲ ਵਾਲਿਆਂ ਕੋਲ ਉਹ ਬਰੈਂਡ ਖ਼ਤਮ ਸੀ। ਇਹ ਸਗੋਂ ਉਹਦੇ ਨਾਲੋਂ ਵਧੀਆ ਜੇ।"

"ਚਲੋ ਜੀ, ਵਧੀਆ ਹੀ ਸਹੀ। ਸਾਧਾਂ ਨੂੰ ਕੀ ਸੁਆਦਾਂ ਨਾਲ...।"

ਪ੍ਰੋਫ਼ੈਸਰ ਨੇ ਆਪਣਾ ਹਾਸਾ ਜ਼ਰਾ ਘੁੱਟ ਕੇ ਹੱਸਿਆ।

#

"ਇਹ ਕਿਤਾਬ ਤੁਸੀਂ ਰਖ ਲੌ", ਡਾਕਟਰ ਨੇ ਮੇਜ਼ 'ਤੇ ਪਈ ਕਿਤਾਬ ਵਲ ਇਸ਼ਾਰਾ ਕੀਤਾ। "ਇਹ ਤਸਵੀਰਾਂ ਵੀ ਤੁਹਾਡੇ ਕੰਮ ਆ ਸਕਦੀਆਂ ਨੇ। ਤਸਵੀਰਾਂ ਇਹੋ ਜਿਹੀਆਂ ਹੀ ਲੱਭਣਗੀਆਂ ਜੇ। ਮੈਨੂੰ ਇਹ ਦੇਸ਼ਭਗਤ ਯਾਦਗਾਰ ਕਮੇਟੀ ਤੋਂ ਮਿਲੀਆਂ ਸਨ। ਉਹਨਾਂ ਨੂੰ ਵੀ ਪੁੱਛ ਲੈਣਾ। ਸ਼ਾਇਦ ਉਹਨਾਂ ਕੋਲ ਹੋਰ ਵੀ ਹੋਣ", ਡਾਕਟਰ ਨੇ ਕਿਹਾ।

"ਮੈਂ ਕਲ੍ਹ ਉਹਨਾਂ ਵਲ ਜਾਣੈਂ। ਜੇ ਮੈਨੂੰ ਉਹਨਾਂ ਤੇਰਾਂ ਬੱਬਰਾਂ ਦੀਆਂ ਤਸਵੀਰਾਂ ਮਿਲ ਜਾਣ, ਜਿਨ੍ਹਾਂ ਨੂੰ ਫ਼ਾਂਸੀ ਹੋਈ ਸੀ, ਤਾਂ ਮੇਰਾ ਕੰਮ ਹੋ ਜਾਂਦੈ। ਸਾਰੀਆਂ ਤਸਵੀਰਾਂ ਤਾਂ ਤੁਹਾਡੀ ਕਿਤਾਬ ਵਿਚ ਵੀ ਨਹੀਂ।"

"ਮਿਲੀਆਂ ਹੀ ਨਹੀਂ ਸਨ। ਫ਼ਾਂਸੀ ਲੱਗਣ ਵਾਲਿਆਂ 'ਚ ਦੋ ਨਿੱਕਾ ਸਿੰਘ ਸਨ – ਵੇਖੋ ਨਾਂ ਨੂੰ ਨਿੱਕੇ ਤੇ ਕੰਮ ਵੱਡੇ – ਉਹਨਾਂ ਦੀਆਂ ਤਸਵੀਰਾਂ ਨਹੀਂ ਸਨ ਮਿਲੀਆਂ।"

"ਚਲੋ ਪੁੱਛ ਵੇਖਾਂਗੇ। ਸ਼ਾਇਦ ਮਿਲ ਹੀ ਜਾਣ।"

ਪ੍ਰੋਫ਼ੈਸਰ ਦੀਆਂ ਨਜ਼ਰਾਂ ਟੀਵੀ ਸਕਰੀਨ 'ਤੇ ਸਨ।

"ਦਿਉਲ ਸਾਹਿਬ, ਆਪਣਾ ਇਹ ਕੰਮ ਕਦੋਂ ਪੂਰਾ ਕਰ ਲੌਗੇ?" ਡਾਕਟਰ ਨੇ ਪੁਛਿਆ। "ਮਤਲਬ ਏ, ਤੁਹਾਡੀ ਇਹ ਗੈਲਰੀ ਕਦੋਂ ਖੁਲ੍ਹ ਜਾਏਗੀ?"

"ਵਕਤ ਲਗੇਗਾ। ਓਥੋਂ ਟੁਰਨ ਵੇਲੇ ਮੈਂ ਸੋਚਦਾ ਸਾਂ, ਥਾਂ ਮੇਰੇ ਕੋਲ ਹੈ। ਸਟੂਡਿਉ ਨਾਲ ਗਲ ਕੀਤੀ ਹੋਈ ਏ। ਬੁੱਤਕਾਰ ਵੀ ਲਭਿਆ ਹੋਇਐ। ਬੱਸ ਪੰਜਾਬ ਜਾਵਾਂਗਾ ਤੇ ਓਥੋਂ ਤਸਵੀਰਾਂ ਤੇ ਵੇਰਵਾ ਚੁਕ ਲਿਆਵਾਂਗਾ ਤੇ ਆ ਕੇ ਕੁਝ ਮਹੀਨਿਆਂ 'ਚ ਗੈਲਰੀ ਖੋਲ੍ਹ ਦਿਆਂਗੇ। ਪਰ ਹੁਣ ਕੰਮ ਸੌਖਾ ਨਹੀਂ ਲਗਦਾ। ਤੁਹਾਡੇ ਜਿਹੇ ਸੱਜਣਾਂ ਨੂੰ ਮਿਲ ਕੇ ਸਭ ਕੁਝ ਹੋਰ ਤਰ੍ਹਾਂ ਲੱਗਣ ਲਗ ਪਿਐ। ਘਟੋ-ਘਟ ਦੋ ਚੱਕਰ ਹੋਰ ਮਾਰਨੇ ਪੈਣਗੇ ਤੇ ਕੁਝ ਲੋਕਾਂ ਨੂੰ ਨਾਲ ਲੈਣਾ ਪਏਗਾ। ਹੁਣ ਜਾਪਦੈ, ਮੈਨੂੰ ਇਸ ਕੰਮ 'ਚ ਤਿੰਨ ਕੁ ਸਾਲ ਲਗ ਜਾਣਗੇ। ਨਾਲੇ, ਮੈਂ ਆਪਣਾ ਨਾਰਮਲ ਕੰਮ ਵੀ ਕਰਨੈਂ। ਇਹ ਤਾਂ ਸਨਿੱਚਰ ਐਤਵਾਰ ਦਾ ਆਹਰ ਏ।"

"ਤਿੰਨ ਸਾਲ ਬਹੁਤਾ ਸਮਾਂ ਨਹੀਂ", ਪ੍ਰੋਫ਼ੈਸਰ ਬੋਲਿਆ। ਉਹਦੇ ਕੰਨ ਏਧਰ ਹੀ ਲਗੇ

ਹੋਏ ਸਨ । 'ਏਸਗ੍ਹਾਂ ਸਾਨੂੰ ਤੁਹਾਨੂੰ ਫੇਰ ਮਿਲਣ ਦਾ ਮੌਕਾ ਮਿਲਦਾ ਰਹੇਗਾ । ਇਹ ਤਾਂ ਸਗੋਂ ਚੰਗੈ ।"

"ਪ੍ਰੋਫ਼ੈਸਰ ਸਾਹਿਬ, ਅੱਜ ਤੁਸੀਂ ਕੋਈ ਸ਼ੇਅਰ ਨਹੀਂ ਸੁਣਾਇਆ । ਹੋ ਜਾਏ ਨੇ ਫੇਰ ਕੋਈ," ਦਿਉਲ ਨੇ ਫ਼ਰਮਾਇਸ਼ ਕੀਤੀ ।

"ਕਿੱਥੋਂ ਸੁਣਾਈਏ ਸ਼ੇਅਰ, ਦਿਉਲ ਸਾਹਿਬ, ਬੱਬਰਾਂ ਦੀ ਗਲ ਕਰਦਿਆਂ ਸ਼ੇਅਰ ਨਹੀਂ ਸੁਝਦੇ ।"

"ਕਿਉਂ ਨਹੀਂ," ਡਾਕਟਰ ਬੋਲਿਆ, "ਸ਼ੇਅਰ ਬੱਬਰ ਵੀ ਲਿਖਦੇ ਸਨ। ਬੜੇ ਬੈਂਤ ਲਿਖੇ ਉਹਨਾਂ। ਕਵੀਸ਼ਰੀ ਕੀਤੀ,..."

ਉਹਨੇ ਆਪਣੀ ਕਿਤਾਬ ਚੁਕੀ ਤੇ ਇਕ ਸਫ਼ਾ ਕਢਿਆ ।

*"ਲੌ ਸੁਣੋ ਫੇਰ । ਇਕ ਨਜ਼ਮ,"*

*"ਖੰਡਾ ਪਕੜੋ ਸ਼ੇਰੋ !*
*ਝੋਲੀਚੁਕ ਮੂਲ ਨਹੀਂ ਛੱਡਣੇ*
*ਕਰਨਾ ਜਲਦ ਸੁਧਾਰ*
*ਖੰਡਾ ਪਕੜੋ ਸ਼ੇਰੋ !*
*ਫੇਰ ਸਾੜਾਂਗੇ ਪੁਲਸ ਚੌਕੀਆਂ*
*ਕਰ ਬੰਬਾਂ ਦੀ ਮਾਰ*
*ਖੰਡਾ ਪਕੜੋ ਸ਼ੇਰੋ..."*

"ਲੌ ਸੁਣੋ ਜੀ ਸ਼ੇਅਰ", ਪ੍ਰੋਫ਼ੈਸਰ ਨੇ ਠਹਾਕਾ ਛਡਿਆ । "ਬੱਬਰਾਂ ਦੇ ਸ਼ੇਅਰ ਤਾਂ ਇਹੋ ਜਿਹੇ ਹੀ ਹੋਣੇ ਸਨ । ਜਿਸ ਤਰ੍ਹਾਂ ਦੇ ਸ਼ੇਅਰ ਮੈਂ ਉਸ ਦਿਨ ਸੁਣਾਏ ਸਨ, ਉਹ ਪੰਜਾਬੀ 'ਚ ਨਹੀਂ ਲਿਖੇ ਜਾ ਸਕਦੇ । ਸਾਡੇ ਸਿਆਸੀ ਲੀਡਰ ਤਕਰੀਰ ਪੰਜਾਬੀ ਵਿਚ ਕਰਦੇ ਸਨ, ਪਰ ਵਿਚ-ਵਿਚ ਸ਼ੇਅਰ ਉਰਦੂ ਦੇ ਬੋਲਦੇ ਸਨ । ਮੈਂ ਸੁਣਾਨਾਂ ਤੁਹਾਨੂੰ ਉਰਦੂ ਦਾ ਇਕ ਸ਼ੇਅਰ, ਜਿਹੜਾ ਬੱਬਰਾਂ ਦੀ ਭਾਵਨਾ ਨੂੰ ਪੂਰੀ ਤਰ੍ਹਾਂ ਪ੍ਰਗਟ ਕਰਦੈ । ਰਾਮ ਪ੍ਰਸ਼ਾਦ ਬਿਸਮਿਲ ਦਾ ਲਿਖਿਆ ਹੋਇਐ । ਸੁਣੋ,

*"ਸਰਫ਼ਰੋਸ਼ੀ ਕੀ ਤਮੰਨਾ ਅਬ ਹਮਾਰੇ ਦਿਲ ਮੈਂ ਹੈ*
*ਦੇਖਨਾ ਹੈ ਜ਼ੋਰ ਕਿਤਨਾ ਬਾਜ਼ੂਏ ਕਾਤਿਲ ਮੇਂ ਹੈ"*

"ਐਹ ਹੋਈ ਨਾ ਗਲ !" ਦਿਉਲ ਨੇ ਅੱਸ਼-ਅੱਸ਼ ਕੀਤੀ ।

"ਕਿਉਂ ਜੀ, ਡਾਕਟਰ ਸਾਹਿਬ, ਹੈ ਕੋਈ ਤੁਹਾਡੇ ਕੋਲ ਏਸ ਪਾਇ ਦਾ ਸ਼ੇਅਰ । ਤੁਹਾਡੇ ਕੋਲ ਜਾਂ ਤੁਹਾਡੀ ਕਿਤਾਬ 'ਚ ?" ਪ੍ਰੋਫ਼ੈਸਰ ਨੇ ਪੁਛਿਆ ।

"ਭਾਈ, ਮੇਰੀ ਕਿਤਾਬ ਸ਼ੇਅਰੋ ਸ਼ਾਇਰੀ ਦੀ ਨਹੀਂ । ਹੱਛਾ ਛੱਡ ਯਾਰ ਸ਼ਾਇਰੀ ਨੂੰ । ਮੈਨੂੰ ਦਿਉਲ ਸਾਹਿਬ ਤੋਂ ਕੁਝ ਖ਼ਾਸ ਗੱਲਾਂ ਪੁੱਛ ਲੈਣ ਦੇ ।"

"ਪੁੱਛੋ, ਡਾਕਟਰ ਸਾਹਿਬ ।" ਦਿਉਲ ਚੇਤੰਨ ਹੋ ਗਿਆ ।

"ਮੇਰਾ ਸਵਾਲ ਕੁਝ ਜ਼ਾਤੀ ਜਿਹੈ ।"

"ਪਰਵਾਹ ਨਾ ਕਰੋ । ਜੋ ਚਾਹੋ, ਪੁੱਛੋ ।"

"ਮੈਂ ਸੁਣਿਐ, ਤੁਸੀਂ ਕਿਸੇ ਮੇਮ ਨਾਲ ਵਿਆਹੇ ਹੋਏ ਹੋ ?"

"ਠੀਕ ਸੁਣਿਐ ਤੁਸੀਂ । ਮੇਰੀ ਮੇਮ ਸਵੀਡਿਸ਼ ਏ । ਆਹ ਵੇਖੋ ।"

ਦਿਉਲ ਨੇ ਆਪਣਾ ਮੋਬਾਈਲ ਚੁਕਿਆ ਤੇ ਉਹਦੀ *ਮੈਮੋਰੀ* 'ਚੋਂ ਇਕ ਤਸਵੀਰ ਕੱਢੀ ।

"ਇਹ ਜੇ ਮੇਰੀ ਮੇਮ । ਇਨਗਰਿਡ ਨਾਂ ਸੂ । ਮੇਰੇ ਨਾਲੋਂ ਇਕ ਸਾਲ ਵਡੀ ਏ । ਕੱਦੋਂ ਵੀ ਉਚੀ ਏ ਮੇਰੇ ਨਾਲੋਂ । ਸਿਰ 'ਤੇ ਪਿਆਰ ਦੇਂਦੀ ਏ ਮੇਰੇ ।"

"ਆਹ ਤਾਂ ਠੀਕ ਗੱਲ ਨਹੀਂ", ਡਾਕਟਰ ਨੂੰ ਅਫ਼ਸੋਸ ਹੋਇਆ । "ਵਹੁਟੀ ਦੋ-ਚਾਰ ਇੰਚ ਛੋਟੀ ਹੀ ਹੋਣੀ ਚਾਹੀਦੀ ਏ । ਏਦਾਂ ਗਲ ਨਹੀਂ ਬਣਦੀ ।"

"ਡਾਕਟਰ ਸਾਹਿਬ, ਜੇ ਮੈਂ ਦੋ-ਚਾਰ ਇੰਚ ਛੋਟੀ ਵਹੁਟੀ ਲੱਭਣ ਲਗਦਾ, ਤਾਂ ਕੰਵਾਰਾ ਰਹਿ ਜਾਂਦਾ । ਸਵੀਡਨ 'ਚ ਔਰਤਾਂ ਬੜੀਆਂ ਲੰਮੀਆਂ ਹੁੰਦੀਆਂ ਨੇ । ਪਰ ਫ਼ਿਕਰ ਵਾਲੀ ਕੋਈ ਗੱਲ ਨਹੀਂ । ਮੇਰੀ ਕਮਾਈ ਉਹਦੇ ਨਾਲੋਂ ਬਹੁਤ ਜ਼ਿਆਦੈ । ਓਸ ਸਮਾਜ 'ਚ ਫ਼ਰਕ ਜਿਸਮਾਨੀ ਕੱਦ ਨਾਲ ਨਹੀਂ, ਮਾਲੀ ਕੱਦ ਨਾਲ ਪੈਂਦੈ । ਜੇ ਕਮਾਈ ਚੰਗੀ ਹੋਵੇ ਤਾਂ ਬੌਣਾ ਪਤੀ ਵੀ ਚਲ ਜਾਂਦੈ ।"

ਪ੍ਰੋਫ਼ੈਸਰ ਜ਼ੋਰ ਦੀ ਹੱਸਿਆ । ਡਾਕਟਰ ਦੀ ਖ਼ੁਤਖ਼ੁਤੀ ਅਜੇ ਵੀ ਨਾ ਹਟੀ । ਉਹਨੇ ਫੇਰ ਪੁਛਿਆ,

"ਮੇਮ ਨਾਲ ਰਹਿੰਦਿਆਂ ਤੁਹਾਨੂੰ ਓਪਰਾ ਨਹੀਂ ਲਗਦਾ ?"

"ਪਹਿਲੋਂ ਲਗਦਾ ਹੁੰਦਾ ਸੀ । ਹੁਣ ਨਹੀਂ । ਹੁਣ ਵੇਖਣ ਵਾਲਿਆਂ ਨੂੰ ਓਪਰਾ ਲਗਦੈ ?"

"ਆਪੋ 'ਚ ਕਿਹੜੀ ਬੋਲੀ ਬੋਲਦੇ ਹੋ ?" ਡਾਕਟਰ ਨੇ ਪੁਛਿਆ ।

"ਅੰਗ੍ਰੇਜ਼ੀ । ਮੈਨੂੰ ਉਹਦੀ ਸਵੀਡਿਸ਼ ਨਹੀਂ ਆਉਂਦੀ ਤੇ ਉਹਨੂੰ ਮੇਰੀ ਪੰਜਾਬੀ ਨਹੀਂ ਆਉਂਦੀ ।"

"ਆਹ ਜਿਹੜੇ ਤੁਸੀਂ ਸਿੰਘ ਸੂਰਮੇ ਲੱਭਣ ਟੁਰੇ ਹੋਏ ਹੋ, ਤੁਹਾਨੂੰ ਹੋੜਦੀ ਨਹੀਂ ਉਹ ?"

"ਨਹੀਂ", ਦਿਉਲ ਨੇ ਮੁਸਕਰਾ ਕੇ ਜਵਾਬ ਦਿਤਾ, "ਮੇਰੀ ਮੇਮ ਬੜੀ ਬੀਬੀ ਏ । ਉਹ ਸਿਆਸੀ ਪਰਵਾਰ 'ਚੋਂ ਆਈ ਏ । ਉਹਦਾ ਸਿਧਾਂਤ ਏ, ਹਰ ਕੌਮ ਦਾ ਆਪਣੇ ਬੰਦਿਆਂ ਉਤੇ ਕਰਜ਼ ਹੁੰਦੈ । ਬੰਦੈ ਨੂੰ ਜਿਊਂਦੇ ਜੀਅ ਇਹ ਕਰਜ਼ ਲਾਹੁਣਾ ਚਾਹੀਦੈ । ਉਹਦੇ ਖ਼ਿਆਲ 'ਚ ਇਹ ਕੰਮ ਕਰਕੇ ਮੈਂ ਇਹ ਕਰਜ਼ ਲਾਹ ਰਿਹਾਂ ।"

"ਵਾਹ ਜੀ !" ਡਾਕਟਰ ਅੱਸ਼-ਅੱਸ਼ ਕਰ ਉਠਿਆ, "ਆਹ ਤੁਹਾਡੀ ਮੇਮ ਤਾਂ ਚੰਗੀ ਰਹੀ । ਸਾਡੀ ਸਿੰਘਣੀ ਹੁੰਦੀ ਤਾਂ ਕਹਿੰਦੀ, ਪਹਿਲੋਂ ਪਰਵਾਰ ਦਾ ਕਰਜ਼ ਲਾਹ ਲਵੋ ਤੇ ਜੇ ਫੇਰ ਵੀ ਦਮ ਰਹਿ ਜਾਏ ਤਾ ਕੌਮ ਦਾ ਵੀ ਲਾਹ ਲੈਣਾ ।"

ਪ੍ਰੋਫ਼ੈਸਰ ਨੇ ਠਹਾਕਾ ਮਾਰਿਆ । ਉਹਦੀਆਂ ਨਜ਼ਰਾਂ ਟੀਵੀ 'ਤੇ ਸਨ ਤੇ ਕੰਨ ਏਧਰ ।

"ਬੱਚਾ ਹੈ ਕੋਈ ਤੁਹਾਡਾ ?" ਡਾਕਟਰ ਨੇ ਇਕ ਹੋਰ ਸਵਾਲ ਪੁਛਿਆ ।

ਏਸ ਤੋਂ ਪਹਿਲਾ ਕਿ ਦਿਉਲ ਜਵਾਬ ਦੇਂਦਾ, ਪ੍ਰੋਫ਼ੈਸਰ ਨੇ ਡੰਡ ਪਾ ਦਿਤੀ,

"ਆਹ ਭਾਈ ਵੇਖੋ, *ਬਰੇਕਿੰਗ ਨਿਊਜ਼*! ਦਿਉਲ ਸਾਹਿਬ, ਜ਼ਰਾ; ਆਵਾਜ਼ ਉਚੀ ਕਰਨਾ।"

ਦਿਉਲ ਨੇ ਰਿਮੋਟ ਚੁਕਿਆ।

ਟੀ. ਵੀ ਦੇ ਸਕਰੀਨ 'ਤੇ ਮੋਟੇ ਮੋਟੇ ਅੱਖਰਾਂ 'ਚ ਫ਼ਲੈਸ਼ ਹੋਇਆ,

*ਮੁੰਬਈ 'ਤੇ ਦਹਿਸ਼ਤਗਰਦ ਹਮਲਾ। ਦਹਿਸ਼ਤਗਰਦ ਸਮੁੰਦਰ ਵਲੋਂ ਆਏ!*

"ਲੌ ਜੀ, ਦਿਉਲ ਸਾਹਿਬ, ਹੋਰ ਲੌ ਸ਼ਹੀਦੀਆਂ!"

ਚੈਨਲ ਦਾ ਮੁਖ ਸੰਪਾਦਕ ਆਪ ਬੋਲ ਰਿਹਾ ਸੀ। ਮੁਢਲੀ ਖ਼ਬਰ ਨਾਲ ਨਵਾਂ ਕੁਝ ਜੋੜਦਾ ਜਾ ਰਿਹਾ ਸੀ। ਆਪਣੇ ਆਪ ਨੂੰ ਜਾਂ ਉਹਨੂੰ, ਜੋ ਦਿੱਸ ਨਹੀਂ ਸੀ ਰਿਹਾ, ਸਵਾਲ ਪੁੱਛਦਾ ਜਾ ਰਿਹਾ ਸੀ।

*ਦਹਿਸ਼ਤਗਰਦ ਕਿੱਥੋਂ ਆਏ ਨੇ? ਕਿੰਨੇ ਨੇ? ਕਿਹਨੇ ਘੱਲੇ ਨੇ? ਇਹਨਾਂ ਦਾ ਟੀਚਾ ਕੀ ਏ?*

ਇਹ ਸਵਾਲ ਉਹਨੇ ਹਵਾ 'ਚ ਟੰਗੇ ਰਹਿਣ ਦਿਤੇ। ਉਹਨਾਂ ਦਾ ਕੋਈ ਜਵਾਬ ਨਾ ਦਿਤਾ।

ਡਾਕਟਰ ਨੇ ਘੜੀ ਵੇਖੀ। ਪੌਣੇ ਦਸ ਵਜ ਚੁਕੇ ਸਨ। ਗੱਲਾਂ ਗੱਲਾਂ 'ਚ ਵਕਤ ਦਾ ਪਤਾ ਹੀ ਨਹੀਂ ਸੀ ਲਗਾ। ਆਏ ਤਾਂ ਉਹ ਸਿਰਫ਼ ਡਰਿੰਕਸ ਲਈ ਸਨ, ਪਰ ਵਕਤ ਡਿਨਰ ਦਾ ਵੀ ਲੰਘ ਚੁਕਾ ਸੀ।

ਟੀ. ਵੀ ਦੇ ਸਕਰੀਨ 'ਤੇ ਫੇਰ ਫਲੈਸ਼ ਹੋਇਆ,

*ਕੋਲਾਬੇ, ਕੈਫ਼ੇ ਲਿਓਪੋਲਡ ਉਤੇ ਹਮਲਾ। ਗੋਲੀਆਂ ਦੀ ਬੁਛਾੜ।*

ਕੈਫ਼ੇ ਦਾ ਮੱਥਾ ਟੀਵੀ ਸਕਰੀਨ 'ਤੇ ਆ ਗਿਆ। ਲਾਲ ਸੁਰਖ਼ ਅਧ-ਗੋਲੇ ਦੀ ਸ਼ਕਲ ਦਾ ਬੋਰਡ ਸੀ। ਉਤੇ ਚਿੱਟੇ ਅੱਖਰਾਂ 'ਚ ਕੈਫ਼ੇ ਦਾ ਨਾਂ ਲਿਖਿਆ ਹੋਇਆ ਸੀ। ਬਾਹਰ ਇਕ ਸਕੂਟਰ ਤੇ ਇਕ ਕਾਰ ਖੜੀ ਸੀ। ਅੰਦਰ ਜਾਣ ਵਾਲਿਆਂ ਦੀ ਲਾਈਨ ਲਗੀ ਹੋਈ ਰਸੀ।

"ਇਹਨਾਂ ਨੂੰ ਪਤਾ ਨਹੀਂ, ਅੰਦਰ ਗੋਲੀਆਂ ਚਲ ਰਹੀਆਂ ਨੇ?" ਡਾਕਟਰ ਨੇ ਪੁਛਿਆ।

*ਨਾਰੀਮਾਨ ਹਾਊਸ ਉਤੇ ਵੀ ਦਹਿਸ਼ਤਗਰਦ ਹਮਲਾ!*

ਸਕਰੀਨ ਉਤੇ ਇਕ ਬਹੁ-ਮੰਜ਼ਲਾ ਇਮਾਰਤ ਆ ਗਈ। ਵਡੀਆਂ-ਵਡੀਆਂ ਸ਼ੀਸ਼ੇ ਵਾਲੀਆਂ ਬਾਰੀਆਂ ਸਨ। ਸੱਜੇ ਹੱਥ ਇਕ ਚੰਗੀ ਨੀਵੀਂ ਇਮਾਰਤ ਸੀ। ਚੈਨਲ ਵਾਲੇ ਨੇ ਦਸਿਆ, ਇਹ ਇਮਾਰਤ ਯਹੂਦੀਆਂ ਦੀ ਏ। ਆਇਆ ਗਿਆ ਯਹੂਦੀ ਏਥੇ ਠਹਿਰਦਾ ਏ। ਉਹਨੇ ਫੇਰ ਪੁਛਿਆ, ਆਪਣੇ ਆਪ ਨੂੰ ਜਾਂ ਆਪਣੇ ਕਿਸੇ ਅਦਿੱਸ ਦਰਸ਼ਕ ਨੂੰ,

*ਇਹ ਦਹਿਸ਼ਤਗਰਦ ਕਿੰਨੇ ਨੇ? ਕੀ ਇਹਨਾਂ ਦੇ ਦੋ ਗਰੁੱਪ ਨੇ? ਇਹ ਕਿੱਥੋਂ ਆਏ ਨੇ?*

"ਪਾਕਿਸਤਾਨੋਂ, ਹੋਰ ਕਿੱਥੋਂ?" ਪ੍ਰੋਫ਼ੈਸਰ ਨੇ ਜਵਾਬ ਦਿਤਾ। "ਡਾਕਟਰ ਸਾਹਿਬ, ਛੱਡੋ,

ਹੁਣ ਇਹੋ ਹੁੰਦਾ ਰਹਿਣਾ ਜੇ। ਸਾਰੀ ਰਾਤ। ਘਰ ਜਾ ਕੇ ਵੇਖ ਲੈਣਾ। ਟੀਵੀ ਓਥੇ ਵੀ ਲੱਗਾ ਹਊ।"

"ਸੁੱਖ ਰਹੇ!" ਦਿਉਲ ਨੇ ਚਿੰਤਾ ਪ੍ਰਗਟਾਈ।

"ਸੁੱਖ ਹੀ ਸੁੱਖ ਏ ਜੀ। ਕੋਈ ਨਵੀਂ ਗੱਲ ਥੋੜ੍ਹੀ ਏ। ਏਥੇ ਨਿਤ ਹੁੰਦੈ ਇਹ।" ਪ੍ਰੋਫ਼ੈਸਰ ਨੇ ਆਪਣੇ ਵਲੋਂ ਢਾਰਸ ਦਿਤੀ।

"ਪ੍ਰੋਫ਼ੈਸਰ ਸਾਹਿਬ, ਇਹ ਮਾਮਲਾ ਹੋਰ ਤਰ੍ਹਾਂ ਦਾ ਜੇ", ਡਾਕਟਰ ਬੋਲਿਆ, "ਮੁੰਬਈ ਏ, ਕਸ਼ਮੀਰ ਨਹੀਂ। ਸਮੁੰਦਰ ਵਲੋਂ ਆ ਕੇ ਮੁੰਬਈ 'ਤੇ ਹਮਲਾ ਕਰਨਾ ਮਾਮੂਲੀ ਗੱਲ ਨਹੀਂ।"

"ਸਮੁੰਦਰ ਵਲੋਂ ਆਏ ਨੇ?" ਦਿਉਲ ਨੇ ਪੁਛਿਆ।

"ਹੋਰ ਕਿਥੋਂ ਆਉਨੇ ਨੇ। ਅਸਮਾਨੋਂ ਤਾਂ ਡਿੱਗੇ ਨਹੀਂ। ਸਵੇਰ ਤਕ ਸਭ ਕੁਝ ਸਾਹਮਣੇ ਆ ਜਾਏਗਾ। ਇਹ ਚਲਦਾ ਰਹਿਣੈਂ। ਤੁਸੀਂ ਵੀ ਆਰਾਮ ਕਰੋ। ਪ੍ਰੋਫ਼ੈਸਰ ਸਾਹਿਬ, ਚਲੀਏ ਹੁਣ। ਕੋਈ ਗੱਲ ਤਾਂ ਹੋ ਨਹੀਂ ਸਕਨੀ। ਚੈਨਲ ਵਾਲੇ ਨੇ ਸਵਾਲ ਪੁਛਦੇ ਰਹਿਣੈਂ। ਅਜੇ ਤਕ ਉਹਨੂੰ ਆਪ ਵੀ ਕੁਝ ਨਹੀਂ ਪਤਾ।"

"ਦਿਉਲ ਸਾਹਿਬ, ਸਾਡੀ ਤਾਂ ਫੇਰ ਸਾਹਿਬ ਸਲਾਮਤ!" ਪ੍ਰੋਫ਼ੈਸਰ ਨੇ ਅੱਧਾ ਬਾਹਰ ਹੁੰਦਿਆਂ ਆਖਿਆ। "ਹੁਣ ਅਗਲੇ ਸਾਲ ਮਿਲਾਂਗੇ।"

"ਐਤਕੀਂ ਤੇ ਹੁਣ ਵਕਤ ਹੀ ਕੋਈ ਨਹੀਂ ਰਹਿ ਗਿਆ। ਤੀਹ ਨੂੰ ਮੈਂ ਏਥੋਂ ਦਿੱਲੀ ਨਿਕਲ ਪੈਣੈਂ। ਤੇ ਓਥੋਂ ਅਗਲੇ ਦਿਨ ਆਪਣੇ ਸਟੌਕਹੋਲਮ। ਅਗਲੇ ਸਾਲ ਫੇਰ ਆਊਂ। ਇਹਨੀਂ ਦਿਨੀਂ ਹੀ।"

"ਤੁਹਾਡੀ ਮੇਮ ਪਹੁੰਚ ਗਈ ਹੋਏਗੀ?" ਡਾਕਟਰ ਨੇ ਪੁਛਿਆ। ਉਹਨੂੰ ਅਜੇ ਵੀ ਮੇਮ ਦਾ ਫ਼ਿਕਰ ਸੀ।

"ਨਹੀਂ, ਉਹ ਮੇਰੇ ਤੋਂ ਦੋ ਦਿਨ ਪਿੱਛੋਂ ਪਹੁੰਚੇਗੀ।"

ਦਿਉਲ ਉਹਨਾਂ ਨਾਲ ਟੁਰ ਪਿਆ ਤੇ ਉਹਨਾਂ ਨੂੰ ਪੌੜੀਉਂ ਲਾਹ ਵਾਪਸ ਆ ਗਿਆ।

## 18

ਬੱਗਾ ਤੇ ਸ਼ਕੁੰਤਲਾ ਵੀ ਟੀਵੀ ਅਗੇ ਬੈਠੇ ਸਨ। ਬੜੇ ਸਹਿਜ ਸਨ। ਸ਼ਕੁੰਤਲਾ ਦਾ ਸ਼ਾਲ ਲੱਥਾ ਪਿਆ ਸੀ ਤੇ ਬੱਗੇ ਦੀਆਂ ਚੱਪਲਾਂ। ਟੀਵੀ ਦੀ ਆਵਾਜ਼ ਉਚੀ ਸੀ ਤੇ ਬਾਹਰੋਂ ਸੁਣੀ ਰਹੀ ਸੀ। ਚੈਨਲ ਉਹ ਨਹੀਂ ਸੀ, ਜਿਹੜੀ ਦਿਉਲ ਆਪਣੇ ਹੋਟਲੋਂ ਵੇਖਦਾ ਆਇਆ ਸੀ। ਸਕਰੀਨ 'ਤੇ ਮੁੰਬਈ ਦਾ ਤਾਜ ਮਹੱਲ ਹੋਟਲ ਸੀ। ਉਸਾਰੀ-ਕਲਾ ਦੀਆਂ ਕਈ ਸ਼ੈਲੀਆਂ ਦਾ ਮਿਸ਼ਰਨ। ਆਪਣੇ ਆਪ 'ਚ ਕੋਈ ਅਜੂਬਾ। ਉਹਦਾ ਵਿਚਕਾਰਲਾ ਵੱਡਾ ਗੁੰਬਦ ਕਾਫ਼ੀ ਕਾਲਾ ਪਿਆ ਹੋਇਆ ਸੀ। ਪਾਸਿਆਂ ਵਾਲੇ ਗੁੰਬਦ ਵੀ ਬੜੇ ਮੱਧਮ ਸਨ। ਇਕ ਦੇ ਹੇਠੋਂ ਧੂੰਆਂ ਨਿਕਲ ਰਿਹਾ ਸੀ। ਗਾੜ੍ਹਾ ਤੇ ਕਾਲਾ। ਹੋਟਲ ਦੇ ਅੰਦਰ ਵਾਲੇ ਅੰਦਰ ਸਨ ਤੇ ਬਾਹਰ ਵਾਲੇ ਬਾਹਰ। ਪੁਲਸ ਨੇ ਬੜਾ ਉਰਾਂ ਕਰਕੇ ਨਾਕਾ ਲਾਇਆ ਹੋਇਆ ਸੀ। ਇਸ ਤੋਂ ਅੱਗੇ ਕੋਈ ਨਹੀਂ ਸੀ ਜਾ ਸਕਦਾ। ਟੀਵੀ ਚੈਨਲਾਂ ਵਾਲੇ ਓਥੇ ਹੀ ਖੜੇ ਸਨ। ਹੋਰ ਉਹ ਸਨ, ਜਿਨ੍ਹਾਂ ਦੇ ਦੋਸਤ ਤੇ ਰਿਸ਼ਤੇਦਾਰ ਹੋਟਲ ਅੰਦਰ ਫਸੇ ਹੋਏ ਸਨ। ਏਸ ਚੈਨਲ ਦੀ ਮੁਖ ਸੰਪਾਦਕਾ ਉਚੇਚੀ ਦਿੱਲੀਉਂ ਪਹੁੰਚੀ ਹੋਈ ਸੀ। ਆਮ ਕਰਕੇ ਉਹ ਬੜੀ ਚਲਾਕੋ ਤੇ ਚੁਲਬੁਲੀ ਸੀ ਤੇ ਇੰਟਰਵਿਊ ਕਰਦਿਆਂ ਵਡਿਆਂ ਵਡਿਆਂ ਨੂੰ ਪੈਰੋਂ ਕਢ ਦੇਂਦੀ ਸੀ। ਪਰ ਅੱਜ ਉਹ ਗਹਿਰ ਗੰਭੀਰ ਸੀ। ਚਿੰਤਾ-ਗ੍ਰੱਸੀ ਤੇ ਮੀਟੀ ਮੀਟੀ। ਜੋ ਵੀ ਮੂੰਹੋਂ ਕਢ ਰਹੀ ਸੀ, ਬੜਾ ਸੰਭਲਿਆ ਹੋਇਆ ਸੀ। ਦਿਉਲ ਵੀ ਉਹਨੂੰ ਧਿਆਨ ਨਾਲ ਸੁਣਨ ਲਗ ਪਿਆ। ਉਹ ਕਹਿ ਰਹੀ ਸੀ,

"ਦਹਿਸ਼ਤਗਰਦ ਹੋਟਲ ਦੇ ਅੰਦਰ ਨੇ। ਖੱਬੇ ਹੱਥ ਹੋਟਲ ਦੀ ਛੇਵੀਂ ਮੰਜ਼ਿਲ ਤੋਂ ਉਠਦਾ ਜਿਹੜਾ ਧੂੰਆਂ ਤੁਸੀਂ ਵੇਖ ਰਹੇ ਹੋ, ਇਹ ਸ਼ਾਇਦ ਉਸ ਅੱਗ ਦਾ ਹੈ, ਜਿਹੜੀ ਹਥ-ਗੋਲਾ ਸੁੱਟਣ ਨਾਲ ਲਗੀ ਹੈ। ਇਹਦਾ ਮਤਲਬ ਹੈ ਕਿ ਦਹਿਸ਼ਤਗਰਦ ਛੇਵੀਂ ਮੰਜ਼ਿਲ 'ਤੇ ਨੇ। ਉਹ ਕਿੰਨੇ ਨੇ, ਇਹਦਾ ਅਜੇ ਠੀਕ ਅਨੁਮਾਨ ਨਹੀਂ ਲਗ ਸਕਿਆ। ਦੋ ਜਾਂ ਤਿੰਨ ਹੋ ਸਕਦੇ ਨੇ। ਇਸ ਤੋਂ ਜ਼ਿਆਦਾ ਵੀ ਹੋ ਸਕਦੇ ਨੇ। ਐਨ.ਐਸ.ਜੀ ਕਮਾਂਡੋ ਪਹੁੰਚ ਚੁਕੇ ਨੇ..."

ਸਕਰੀਨ 'ਤੇ ਇਕ ਗੱਡੀ ਪ੍ਰਗਟ ਹੋਈ। ਉਹ ਮਲਕੜੇ ਚਲਦੀ ਹੋਟਲ ਦੇ ਮੁਖ ਦਵਾਰ ਅਗੇ ਜਾ ਖੜੀ ਹੋਈ। ਉਹਦੇ 'ਚੋਂ ਕੁਝ ਬੰਦੇ ਉਤਰੇ, ਸੁੰਘਦੇ, ਵੇਖਦੇ ਅੰਦਰ ਵਲ ਹੋ ਪਏ ਤੇ ਅਲੋਪ ਹੋ ਗਏ। ਮੁਖ-ਸੰਪਾਦਕਾ ਬੋਲੀ,

"ਇਹ ਐਨ.ਐਸ.ਜੀ ਕਮਾਂਡੋ ਨਹੀਂ, ਕੋਈ ਹੋਰ ਨੇ। ਐਨ.ਐਸ.ਜੀ ਕਮਾਂਡੋ ਪਹਿਲੋਂ ਹੀ ਅੰਦਰ ਨੇ। ਉਹ ਰਾਤੀਂ ਦਿੱਲੀਉਂ ਆ ਗਏ ਸਨ..."

ਜ਼ੋਰ ਦੀ ਠਾਹ ਹੋਈ। ਮੁਖ-ਸੰਪਾਦਕਾ ਬੋਲੀ,

"ਇਹ ਆਵਾਜ਼ ਤੁਸੀਂ ਵੀ ਸੁਣੀ ਏ। ਇਹ ਗੋਲੀ ਏ ਕਿ ਅੱਧ-ਗੋਲਾ? ਗੋਲੀ 'ਕੱਲੀ ਨਹੀਂ ਚਲਦੀ। ਉਹਦੀ ਬੁਛਾੜ ਹੁੰਦੀ ਏ। ਇਹ ਹੱਥ-ਗੋਲਾ ਹੋ ਸਕਦੈ। ਹੱਥ-ਗੋਲਾ ਹੀ ਏ। ਉਹ ਵੇਖੋ, ਧੂੰਆਂ ਗਾੜ੍ਹਾ ਹੋ ਗਿਐ ਤੇ ਹੋਰ ਕਾਲਾ। ਮਤਲਬ ਏ, ਇਹ ਹੱਥ-ਗੋਲਾ ਵੀ ਪਹਿਲੀ ਵਾਲੀ ਥਾਂ 'ਤੇ ਹੀ ਸੁਟਿਆ ਗਿਐ..."

ਦਿਉਲ ਨੇ ਵੇਖਿਆ, ਬੱਗਾ ਤੇ ਸ਼ਕੁੰਤਲਾ ਕੀਲੇ ਪਏ ਸਨ। ਬਾਹਰੋਂ ਹੋਏ ਕਿਸੇ ਖੜਾਕ ਨਾਲ ਬੱਗੇ ਦੀ ਨਜ਼ਰ ਦਿਉਲ 'ਤੇ ਆ ਪਈ। ਉਹ ਨੰਗੇ ਪੈਰੀਂ ਉਠ ਖਲੋਤਾ। ਉਸ ਟੀਵੀ ਦੀ ਆਵਾਜ਼ ਨੀਵੀਂ ਕੀਤੀ ਤੇ ਉਚੀ ਸਾਰੀ ਬੋਲਿਆ,

"ਆਉ ਜੀ, ਭਾਈ ਸਾਹਿਬ ! ਤੁਹਾਡੇ ਆਉਣ ਦਾ ਪਤਾ ਹੀ ਨਹੀਂ ਲੱਗਾ ਸਾਨੂੰ। ਕਦੋਂ ਦੇ ਖੜੇ ਹੋ ?"

"ਹੁਣੇ ਹੀ ਆਇਆਂ। ਮੈਂ ਵੀ ਵੇਖ ਰਿਹਾ ਸਾਂ। ਓਥੋਂ ਵੀ ਵੇਖਦਾ ਆਇਆਂ। ਰਾਤੀਂ ਵੀ ਵੇਖਦਾ ਸੁੱਤਾ ਸਾਂ। ਏਸ ਵੇਲੇ ਕੀ ਸਥਿਤੀ ਏ ?"

"ਅਜੇ ਵੀ ਬਹੁਤਾ ਕੁਝ ਸਾਫ਼ ਨਹੀਂ। ਦਹਿਸ਼ਤਗਰਦ ਤਾਜ ਮਹੱਲ ਹੋਟਲ, ਓਬਰਾਏ ਹੋਟਲ ਤੇ ਨਾਰੀਮਾਨ ਹਾਊਸ 'ਚ ਵੜੇ ਹੋਏ ਨੇ। ਰਾਤੀਂ ਉਹਨਾਂ ਮੁੰਬਈ ਦੇ ਰੇਲਵੇ ਸਟੇਸ਼ਨ, ਛਤਰਪਤੀ ਸ਼ਿਵਾਜੀ ਟਰਮੀਨਲ, 'ਤੇ ਵੀ ਬੜੇ ਬੰਦੇ ਮਾਰੇ। ਕਾਮਾ ਹਸਪਤਾਲ ਉਤੇ ਵੀ ਹਮਲਾ ਕੀਤਾ। ਮੁੰਬਈ ਦੇ ਕਈ ਵਡੇ ਪੁਲਸ ਅਫ਼ਸਰ ਕੰਮ ਆ ਚੁਕੇ ਨੇ। ਵੇਸੇ, ਦਿੱਲੀ ਤੋਂ ਐਨ.ਐਸ.ਜੀ ਕਮਾਂਡੋ ਪਹੁੰਚੇ ਹੋਏ ਨੇ ਤੇ ਉਹਨਾਂ ਦਾ ਓਪ੍ਰੇਸ਼ਨ ਸ਼ੁਰੂ ਏ। ਇਕ ਦਹਿਸ਼ਤਗਰਦ ਫੜਿਆ ਗਿਐ..."

"ਕੌਣ ਏ ਉਹ ?"

"ਪਾਕਿਸਤਾਨੀ ਏ। ਪੰਜਾਬੀ। *ਲਸ਼ਕਰੇ ਤੋਇਬਾ* ਦਾ। ਇਹ ਜਥੇਬੰਦੀ ਪਾਕਿਸਤਾਨੀ ਫ਼ੌਜ ਨੇ ਖੜੀ ਕੀਤੀ ਹੋਈ ਏ। ਇਹ ਵੀ ਅੰਦਾਜ਼ਾ ਏ ਕਿ ਇਹ ਸਮੁੰਦਰ ਵਲੋਂ ਆਏ ਨੇ। ਪੂਰੀ ਤਿਆਰੀ ਕਰਕੇ।"

"ਇਹ ਤਾ ਬੜੀ ਮਾੜੀ ਗੱਲ ਏ", ਦਿਉਲ ਨੇ ਆਖਿਆ।

"ਇਹਦੇ ਅਸਰ ਦੂਰਰਸ ਹੋਣਗੇ। ਏਸ ਵੇਲੇ ਅੰਦਰਖਾਨੇ ਹਿੰਦੁਸਤਾਨ ਤੇ ਪਾਕਿਸਤਾਨ ਦੀਆਂ ਗੱਲਾਂ ਚਲ ਰਹੀਆਂ ਸਨ। ਝਗੜੇ ਵਾਲੇ ਮਸਲੇ ਹਲ ਹੋਣ ਦੀ ਸੂਰਤ ਬਣ ਰਹੀ ਸੀ। ਹੁਣ ਇਹ ਸਭ ਕੁਝ ਠੱਪ ਹੋ ਜਾਏਗਾ। ਕਾਫ਼ੀ ਦੇਰ ਲਈ।"

"ਇਹ ਦਹਿਸ਼ਤਗਰਦ ਵੀ ਤਾਂ ਓਥੋਂ ਆਪੇ ਹੀ ਨਹੀਂ ਟੁਰ ਪਏ ਹੋਣਗੇ। ਕਿਸੇ ਘੱਲਿਆ ਹੀ ਹੋਣੈਂ ਉਹਨਾਂ ਨੂੰ ?

"ਬਿਲਕੁਲ ! ਪਲਾਨ ਬਣੀ ਹੋਏਗੀ। ਬੰਦੇ ਚੁਣੇ ਗਏ ਹੋਣਗੇ। ਉਹਨਾਂ ਨੂੰ ਸਿਖਲਾਈ ਦਿਤੀ ਗਈ ਹੋਏਗੀ। ਜੋ ਸਾਜ਼-ਸਾਮਾਨ ਚਾਹੀਦਾ ਹੋਏਗਾ, ਉਹ ਇਕੱਠਾ ਕੀਤਾ ਗਿਆ ਹੋਏਗਾ। ਮੌਕਾ ਵੇਖਣ ਲਈ ਬੰਦੇ ਮੁੰਬਈ ਘੱਲੇ ਗਏ ਹੋਣਗੇ। ਨਕਸ਼ੇ ਬਣੇ ਹੋਣਗੇ। ਫ਼ਿਲਮ ਬਣੀ ਹੋਏਗੀ। ਇਹ ਸਾਰਾ ਓਪ੍ਰੇਸ਼ਨ ਘਟੋ-ਘਟ ਸਾਲ ਪਹਿਲਾਂ ਸ਼ੁਰੂ ਹੋਇਆ ਹੋਏਗਾ।"

"ਇਹ ਸਭ ਕੁਝ ਕਿਨ੍ਹੇ ਕੀਤਾ ਹੋਏਗਾ, ਲਸ਼ਕਰ ਨੇ"

"ਜ਼ਰੂਰੀ ਨਹੀਂ। ਲਸ਼ਕਰ ਆਪਣੇ ਆਪ 'ਚ ਕੁਝ ਨਹੀਂ। ਭਾਈ ਸਾਹਿਬ, ਪਾਕਿਸਤਾਨੀ ਸ਼ਾਸਨ ਦੇ ਬੜੇ ਮੂੰਹ ਨੇ ਤੇ ਬੜੀਆਂ ਬਾਹਵਾਂ। ਹਰ ਮੂੰਹ ਕੁਝ ਹੋਰ ਬੋਲਦੈ ਤੇ ਹਰ ਬਾਂਹ ਕਿਤੇ ਹੋਰ ਉਠਦੀ ਏ। ਓਥੇ ਕੋਈ ਵਾਲੀ ਵਾਰਿਸ ਨਹੀਂ। ਕੋਈ ਇੱਕੋ ਬੰਦਾ ਨਹੀਂ, ਜਿਹਦੇ ਨਾਲ ਤੁਸੀਂ ਗਲ ਕਰ ਸਕੋ..."

"ਮੈਂ ਕਿਹਾ ਜੀ," ਸ਼ਕੁੰਤਲਾ ਦੀ ਆਵਾਜ਼ ਆਈ। "ਨਾਸ਼ਤਾ ਬਣਾ ਦਿਤੈ। ਆ ਜਾਓ। ਟੀਵੀ 'ਤੇ ਨਵਾਂ ਕੁਝ ਨਹੀਂ ਹੋ ਰਿਹੈ। ਨਾਲੇ, ਟੀਵੀ ਏਥੇ ਵੀ ਲਗਾ ਹੋਇਐ...।"

"ਬੱਸ ਆਏ!"

"ਬੱਗਾ ਸਾਹਿਬ, ਤੀਹ ਸਵੇਰੇ ਮੈਂ ਲੁਧਿਆਣਿਉਂ ਚਲ ਪਾਂਗਾ," ਉਠਦਿਆਂ ਉਠਦਿਆਂ ਦਿਉਲ ਨੇ ਕਿਹਾ। "ਇਕ ਦਿਨ ਪਹਿਲੋਂ ਜਾ ਰਿਹਾਂ। ਤੀਹ ਨੂੰ ਮੈਂ ਆਪਣੀ ਇਕ ਜਮਾਤਣ, ਡਾ. ਜਸਜੀਤ ਨਾਗਪਾਲ ਨੂੰ ਮਿਲਣ ਜਾਵਾਂਗਾ..."

"ਕੋਈ ਖ਼ਾਸ ਜਮਾਤਨ ਏ ?" ਬੱਗੇ ਦੇ ਮੂੰਹੋਂ ਨਿਕਲਿਆ।

"ਖ਼ਾਸ ਹੀ ਸਮਝੋ। ਕਿਸੇ ਵੇਲੇ ਸਾਡੀ ਬੜੀ ਬਣਦੀ ਸੀ। ਏਥੇ ਰਹਿ ਜਾਂਦਾ ਤੇ ਸ਼ਾਇਦ ਵਿਆਹ ਵੀ ਹੋ ਜਾਂਦਾ ਉਹਦੇ ਨਾਲ..."

ਬੱਗੇ ਨੇ ਗੱਲ ਨਾ ਚੁੱਕੀ।

"ਇਕੱਤੀ ਨੂੰ ਮਾਤਾ ਹਰਿਨਾਮੀ ਕੌਰ ਦੀ ਕਾਲੋਨੀ ਵੇਖਣ ਜਾਵਾਂਗਾ ਤੇ ਉਹਦੇ ਵਕੀਲ ਸਾਹਿਬ ਨੂੰ ਮਿਲਾਂਗਾ। ਏਥੇ ਦੋ ਦਿਨ ਅਜੇ ਹੈ ਨੇ। ਕਲ੍ਹ ਮੈਂ ਜਵਾਹਰ ਸਿੰਘ ਨੂੰ ਉਹਦੇ ਪਿੰਡ ਮਿਲਣ ਜਾਂਗਾ। ਬੜਾ ਪਿੱਛੇ ਪਿਆ ਹੋਇਐ। ਉਹਨੂੰ ਕੁਝ ਤਸਵੀਰਾਂ ਵੀ ਦੇਣੀਆਂ ਨੇ। ਅੱਜ ਜੋ ਕਹਿੰਦੇ ਹੋ, ਕਰ ਲੈਨਾਂ। ਬਾਕੀ ਦਾ ਅਗਲੀ ਵਾਰ ਸਹੀ।"

"ਠੀਕ ਏ। ਕਾਫ਼ੀ ਕੁਝ ਤੁਸੀਂ ਕਰ ਹੀ ਲਿਐ। ਦੇਸ਼ਭਗਤਾਂ ਵਲ ਅਜ ਵੀ ਨਹੀਂ ਜਾ ਹੋਣਾ। ਉਹਨਾਂ ਦੀ ਮੀਟਿੰਗ ਅਜੇ ਚਲ ਰਹੀ ਏ। ਤਸਵੀਰਾਂ ਮੈਂ ਓਥੋਂ ਮੰਗਵਾ ਲਾਂਗਾ। ਬੱਬਰ ਅਕਾਲੀਆਂ ਦੀਆਂ ਤੇ ਬਾਬੇ ਭਕਨੇ ਦੀਆਂ। ਅੱਜ ਚਾਹੋ, ਤਾਂ ਕੂਕਿਆਂ ਨੂੰ ਨਿਬੇੜ ਲੌ।"

"ਉਹ ਕਿਸ ਤਰ੍ਹਾਂ ?"

"ਸੰਜੋਗ ਬਣਿਆ ਹੋਇਐ। ਇਕ ਸੱਜਣ ਏ, ਜਿਹੜਾ ਨਾਮਧਾਰੀ ਏ। ਗੋਲ ਪਗੜੀ ਵੀ ਬੰਨ੍ਹਦੈ, ਪਰ ਇਹ ਗੁਲਾਈ ਉਹਦੇ ਅੰਦਰ ਓਨੀ ਨਹੀਂ। ਕਮਿਊਨਿਸਟ ਵੀ ਰਹਿ ਚੁਕਿਐ। ਨਾਂ ਉਹਦਾ ਏ ਧੰਨਵੰਤ ਸਿੰਘ ਤੇ ਤਖ਼ੱਲਸ ਏ ਆਜਿਜ਼। ਧੰਨ ਵਾਲੇ ਦਾ ਆਜਿਜ਼ ਹੋਣਾ ਮੁਸ਼ਕਿਲ ਏ, ਪਰ ਇਹ ਆਜਿਜ਼, ਏਸ ਲਈ ਕਿ ਉਹਦੇ ਕੋਲ ਧੰਨ ਕੋਈ ਨਹੀਂ। ਸਿਰਫ਼ ਧੰਨ ਵਾਲਾ ਨਾਂ ਏ। ਏਸ ਤਰ੍ਹਾਂ ਦਾ ਬੰਦਾ ਠੀਕ ਰਹਿੰਦੈ। ਇਹ ਨਾਮਧਾਰੀਆਂ ਏ ਨਾਲ ਵੀ ਏ ਤੇ ਨਹੀਂ ਵੀ। ਖੁਲ੍ਹ ਕੇ ਗੱਲ ਕਰੇਗਾ। ਇਹ ਆਜਿਜ਼ ਏਸ ਵੇਲੇ ਏਥੇ ਹੈ। ਮੈਂ ਪਤਾ ਕਢਿਆ ਸੀ। ਉਹਨੇ ਸ਼ਾਮੀਂ ਵਾਪਸ ਸਰਹੰਦ ਜਾਣੈਂ। ਲੁਧਿਆਣਿਉਂ ਅੱਗੇ। ਲੁਧਿਆਣੇ ਤਕ ਉਹ ਤੁਹਾਡੇ ਨਾਲ ਬਹਿ ਜਾਏਗਾ। ਰਾਹ 'ਚ

ਜੋ ਪੁੱਛਣਾ ਜੇ ਪੁੱਛ ਲੈਣਾ। ਉਹਦਾ ਫ਼ੋਨ ਆ ਜਾਏਗਾ ਮੈਨੂੰ। ਏਥੇ ਜਦੋਂ ਆਪਣਾ ਕੰਮ ਮੁਕਾ ਲਏਗਾ।"

"ਠੀਕ ਏ ਇੰਜ ਹੀ ਕਰ ਲੈਨੇ ਹਾਂ।"

"ਫ਼ੋਨ ਉਹਦਾ ਹੁਣੇ ਨਹੀਂ, ਸ਼ਾਮ ਵੇਲੇ ਹੀ ਆਏਗਾ।"

"ਠੀਕ ਏ, ਓਦੋਂ ਤਕ ਟੀਵੀ ਵੇਖਾਂਗੇ। ਸ਼ਾਇਦ ਇਹ ਮਾਮਲਾ ਨਿੱਬੜ ਜਾਏ ਮੇਰੇ ਨਿਕਲਣ ਤਕ।"

"ਲਗਦਾ ਤਾਂ ਨਹੀਂ।"

ਉਹ ਨਾਸ਼ਤੇ ਦੇ ਮੇਜ਼ ਤੇ ਪਹੁੰਚੇ। ਇਕ ਪਾਸੇ ਨੀਵੀਂ ਸਾਈਡਬੋਰਡ 'ਤੇ ਪਿਆ ਟੀਵੀ ਚਲ ਰਿਹਾ ਸੀ। ਸਕਰੀਨ 'ਤੇ ਅਜੇ ਵੀ ਤਾਜ ਮਹੱਲ ਸੀ ਤੇ ਉਹਦੇ ਇਕ ਛੋਟੇ ਗੁੰਬਦ ਹੇਠੋਂ ਉਠਦਾ ਧੂੰਆਂ। ਨਵਾਂ ਕੁਝ ਨਹੀਂ ਸੀ।

"ਬੱਗਾ ਸਾਹਿਬ, ਇਹ ਨਾਮਧਾਰੀ ਗੋਲ ਪਗੜੀ ਕਿਉਂ ਬੰਨ੍ਹਦੇ ਨੇ ?" ਚਾਣਚੱਕ ਹੀ ਕੁਝ ਫੁਰਨ 'ਤੇ ਦਿਉਲ ਨੇ ਪੁਛਿਆ।

"ਗੋਲ ਵੀ ਤੇ ਚਿੱਟੀ ਵੀ। ਮੈਨੂੰ ਠੀਕ ਪਤਾ ਨਹੀਂ। ਸ਼ਾਮੀਂ ਆਜਿਜ਼ ਤੋਂ ਹੀ ਪੁੱਛ ਲੈਣਾ।"

ਸ਼ਕੁੰਤਲਾ ਨੇ ਉਹਨਾਂ ਵਲ ਵੇਖਿਆ। ਉਹ ਹੈਰਾਨ ਸੀ, ਉਹ ਕਿਹੜੀ ਦੁਨੀਆਂ 'ਚ ਸਨ।

"ਵੈਸੇ, ਭਾਈ ਸਾਹਿਬ, ਨਾਮਧਾਰੀ ਮੈਨੂੰ ਪਸੰਦ ਬੜੇ ਨੇ। ਬੜੇ ਬੀਬੇ ਨੇ। ਚੰਗੇ ਦਿਲ ਦੇ ਨੇ। ਸਭ ਦਾ ਭਲਾ ਚਾਹੁੰਦੇ ਨੇ। ਹਰ ਵੇਲੇ ਮੁਸਕਰਾਂਦੇ ਰਹਿੰਦੇ ਨੇ। ਤ੍ਰਿਪੱਤ ਬਰਾਦਰੀ ਏ ਇਹ...ਆਜਿਜ਼ ਨੂੰ ਹੀ ਵੇਖੋ, ਮੈਂ ਕਿਹਾ ਤੇ ਉਹ ਇਕਦਮ ਮੰਨ ਗਿਆ। ਮੈਨੂੰ ਪਹਿਲੋਂ ਕਦੀ ਮਿਲਿਆ ਵੀ ਨਹੀਂ ਹੋਇਆ। ਵਿਚਾਰਾ ਥੋੜ੍ਹਾ ਬਹੁਤ ਖੱਜਲ ਤਾਂ ਹੋਏਗਾ ਹੀ। ਲੁਧਿਆਣਿਉਂ ਫੇਰ ਬਸ ਫੜੇਗਾ..."

"ਨਹੀਂ, ਬੱਗਾ ਸਾਹਿਬ, ਜਵੰਦ ਸਿੰਘ ਛੱਡ ਆਏਗਾ।"

ਸ਼ਕੁੰਤਲਾ ਦੀਆਂ ਨਜ਼ਰਾਂ ਟੀਵੀ 'ਤੇ ਸਨ। ਦਿਉਲ ਨੇ ਓਧਰ ਮੂੰਹ ਕੀਤਾ ਤੇ ਆਖਿਆ,

"ਭਰਜਾਈ ਜੀ, ਹੁਣ ਆਪਣਾ ਖ਼ਿਆਲ ਨਾ ਬਦਲਣਾ। ਗਰਮੀਆਂ 'ਚ ਪਹੁੰਚਨੈਂ ਤੁਸੀਂ ਸਾਡੇ ਕੋਲ। ਬੱਗਾ ਸਾਹਿਬ ਨੂੰ ਨਾਲ ਲੈ ਕੇ। ਇਨਗਰਿਡ ਬੜੀ ਖੁਸ਼ ਹੋਏਗੀ। ਤੁਹਾਨੂੰ ਮਿਲਕੇ। ਸੈਰਾਂ ਕਰਾਏਗੀ। ਸਵੀਡਨ ਬੜਾ ਸੁਹਣਾ ਦੇਸ ਏ। ਆਬੋ-ਹਵਾ ਬੜੀ ਚੰਗੀ ਏ। ਪਰਦੂਸ਼ਨ ਉਕਾ ਨਹੀਂ..."

"ਮੈਂ ਤਾਂ ਆਵਾਂਗੀ। ਇਹਨਾਂ ਨੂੰ ਪੱਕੀ ਕਰ ਦਿਓ।"

"ਬੱਗਾ ਸਾਹਿਬ, ਮੈਂ ਤੁਹਾਡੇ ਆਉਣ ਤੋਂ ਪਹਿਲਾਂ ਸਟੂਡਿਉ ਵਾਲਿਆਂ ਤੋਂ ਕਾਫ਼ੀ ਕੰਮ ਕਰਾ ਛੱਡਾਂਗਾ। ਤੁਹਾਨੂੰ ਲੰਡਨ, ਗੈਲਰੀ ਵਾਲੀ ਥਾਂ ਵੀ ਵਿਖਾ ਲਿਆਵਾਂਗਾ। ਤੁਸੀਂ ਯੂ-ਕੇ ਦਾ ਵੀਜ਼ਾ ਲਗਵਾ ਲਿਆਨਾਂ।"

"ਮੇਰਾ ਤਾਂ ਲੱਗਾ ਹੋਇਐ। ਸ਼ਕੁੰਤਲਾ ਦਾ ਲਵਾ ਲਵਾਂਗੇ।"

ਟੀਵੀ ਸਕਰੀਨ 'ਤੇ ਫਾਇਰ ਬ੍ਰਿਗੇਡ ਦੀ ਗੱਡੀ ਦਿੱਸੀ। ਉਹਦੀ ਪੌੜੀ ਉਪਰ ਉਠ ਹੋਟਲ ਦੀ ਚੌਥੀ ਮੰਜ਼ਿਲ ਦੀ ਇਕ ਬਾਰੀ ਨੂੰ ਜਾ ਲਗੀ। ਕੁਝ ਲੋਕ ਬਾਰੀ ਟੱਪ ਕੇ ਬਾਹਰ ਆਏ ਤੇ ਪੌੜੀ 'ਤੇ ਚੜ੍ਹ ਗਏ।

"ਮੈਨੂੰ ਲਗਦੈ, ਐਨ.ਐਸ.ਜੀ ਵਾਲੇ ਪਹਿਲੋਂ ਹੋਟਲ ਦੇ ਮਹਿਮਾਨਾਂ ਨੂੰ ਬਾਹਰ ਕੱਢਣਗੇ। ਮਹਿਮਾਨ ਹੋਣਗੇ ਵੀ ਬਹੁਤ। ਬੜਾ ਵਡਾ ਹੋਟਲ ਏ। ਰੈਸਤਰਾਂ ਵੀ ਬੜੇ ਨੇ। ਕਾਫ਼ੀ ਸਮਾਂ ਇਹਦੇ 'ਚ ਹੀ ਲਗ ਜਾਏਗਾ।"

ਚੈਨਲ ਦੀ ਮੁਖ ਸੰਪਾਦਿਕਾ ਬੋਲ ਪਈ,

"ਐਨ.ਐਸ. ਜੀ ਵਾਲਿਆਂ ਨੇ ਉਪਰਲੀਆਂ ਦੋ ਮੰਜ਼ਿਲਾਂ *ਸਕਿਉਰ* ਕਰ ਲਈਆਂ ਨੇ। ਮਹਿਮਾਨਾਂ ਨੂੰ ਕਢਿਆ ਜਾ ਰਿਹੈ। ਦਹਿਸ਼ਤਗਰਦ ਛੇਵੀਂ ਜਾਂ ਉਸ ਤੋਂ ਉਪਰਲੀ ਕਿਸੇ ਮੰਜ਼ਿਲ 'ਤੇ ਨੇ। ਜਾਂ ਸ਼ਾਇਦ ਅਜੇ ਕਿਸੇ ਹੇਠਲੀ ਮੰਜ਼ਿਲ 'ਤੇ ਹੀ ਨੇ। ਜਾਂ ਸ਼ਾਇਦ ਉਪਰ ਵੀ ਨੇ ਤੇ ਹੇਠਾਂ ਵੀ..."

ਸਾਰਾ ਕੁਝ ਕਿਆਫ਼ਿਆਂ ਨਾਲ ਚਲ ਰਿਹਾ ਸੀ।

#

ਸ਼ਾਮ ਹੋਣ ਵਾਲੀ ਸੀ। ਬੱਗਾ ਤੇ ਦਿਉਲ ਅਜੇ ਵੀ ਟੀਵੀ ਅਗੇ ਬੈਠੇ ਸਨ। ਆਜਿਜ਼ ਦਾ ਫ਼ੋਨ ਨਹੀਂ ਸੀ ਆਇਆ। ਮੁੰਬਈ 'ਚ ਦਹਿਸ਼ਤਗਰਦਾਂ ਵਿਰੁੱਧ ਕਾਰਵਾਈ ਮੁੱਕੀ ਨਹੀਂ ਸੀ। ਅਜੇ ਤਕ ਇਹ ਵੀ ਪਤਾ ਨਹੀਂ ਸੀ ਲਗਾ ਕਿ ਉਹ ਕਿੰਨੇ ਨੇ। ਕਿਸੇ ਇਕ ਮੁਅਤਬਰ ਬੰਦੇ ਨੇ ਇਹ ਵੀ ਕਿਹਾ ਸੀ ਕਿ ਉਹ ਦੋ ਬੇੜੀਆਂ 'ਚ ਆਏ ਸਨ। ਇਹ ਅਨੁਮਾਨ ਲਗ ਚੁਕਾ ਸੀ ਕਿ ਉਹ ਕੌਣ ਨੇ ਤੇ ਕਿੱਥੋਂ ਆਏ ਨੇ। ਪਹਿਲੋਂ ਇਕ ਵਡੇ ਜਹਾਜ਼ 'ਚ, ਅੱਗੋਂ ਮੱਛੀਆਂ ਫੜਨ ਵਾਲੀ ਬੇੜੀ 'ਚ ਤੇ ਮੁੰਬਈ ਦੇ ਨੇੜੇ ਪਹੁੰਚ ਕੇ ਰਬੜ ਦੀ ਬੇੜੀ 'ਚ। ਹੈ ਉਹ *ਲਸ਼ਕਰੇ ਤੋਇਬਾ* ਦੇ ਸਨ ਤੇ ਆਪਣੇ ਪਾਕਿਸਤਾਨੀ ਮਾਲਿਕਾਂ ਵਲੋਂ ਘੱਲੇ ਗਏ ਸਨ। ਪ੍ਰਧਾਨ ਮੰਤਰੀ ਰਾਸ਼ਟਰ ਨੂੰ ਸੰਬੋਧਨ ਹੋ ਚੁਕੇ ਸਨ ਤੇ ਤਾੜਨਾ ਕਰ ਚੁਕੇ ਸਨ ਕਿ ਜਿਨ੍ਹਾਂ ਨੇ ਇਹ ਕਾਰਾ ਕੀਤਾ ਏ, ਉਹਨਾਂ ਨੂੰ ਇਹਦੀ ਕੀਮਤ ਚੁਕਾਣੀ ਪਵੇਗੀ।

ਨਾਰੀਮਾਨ ਹਾਊਸ ਵਾਲਾ ਡਰਾਮਾ ਖ਼ਤਮ ਹੋਣ 'ਤੇ ਸੀ। ਕਮਾਂਡੋ ਹੇਲੀਕੋਪਟਰ ਤੋਂ ਉਹਦੀ ਛੱਤ 'ਤੇ ਉਤਰੇ ਸਨ ਤੇ ਓਥੋਂ ਪੌੜੀਆਂ ਫੜ, ਇਕ-ਇਕ ਮੰਜ਼ਿਲ ਸਾਫ਼ ਕਰਦੇ, ਹੇਠਾਂ ਆ ਰਹੇ ਸਨ। ਮੰਜ਼ਲਾਂ ਸਿਰਫ਼ ਪੰਜ ਸਨ। ਦੇਰ ਫੇਰ ਵੀ ਲਗ ਰਹੀ ਸੀ। ਇਸ ਇਮਾਰਤ 'ਚ ਅੱਠ ਇਸਰਾਇਲੀ ਡੱਕੇ ਪਏ ਸਨ। ਇਕ ਸਾਲ ਭਰ ਦਾ ਬੱਚਾ ਮੋਸ਼ੇ ਤੇ ਉਹਦੀ ਭਾਰਤੀ ਆਯਾ ਸਾਂਡਰਾ ਸੈਮੂਅਲ ਕਾਫ਼ੀ ਚਿਰ ਪਹਿਲੋਂ ਬਾਹਰ ਖਿਸਕ ਆਏ ਹੋਏ ਸਨ। ਸਾਰੀਆਂ ਥਾਵਾਂ 'ਚੋਂ ਕੋਈ ਢਾਈ ਸੌ ਬੰਦੇ ਕੱਢੇ ਜਾ ਚੁਕੇ ਸਨ।

127 ਬੰਦੇ ਮਾਰੇ ਗਏ ਸਨ ਤੇ 327 ਫੱਟੜ ਹੋਏ ਸਨ। ਮਰਨ ਵਾਲਿਆਂ 'ਚ ਸਤ ਪ੍ਰਦੇਸੀ ਸਨ ਤੇ 14 ਪੁਲਸ ਵਾਲੇ। ਤਾਜ ਮਹੱਲ ਹੋਟਲ 'ਚ ਅਮਰੀਕਨਾਂ ਤੇ ਇਸਰਾਇਲੀਆਂ ਨੂੰ ਪ੍ਰਦੇਸੀਆਂ ਤੋਂ ਵਖ ਕਰਕੇ ਮਾਰਿਆ ਗਿਆ ਸੀ। ਇਕ ਅਮਰੀਕਨ ਆਪਣੇ ਆਪ ਨੂੰ *ਇਟਲਿਆਨੋ* ਕਹਿ ਕੇ ਬਚਿਆ ਸੀ। ਇਸ ਹੋਟਲ ਦੇ ਜਨਰਲ ਮੈਨੇਜਰ

ਕਰਮਬੀਰ ਸਿੰਘ ਕੰਗ ਦਾ ਸਾਰਾ ਸਰਬੰਸ ਮਾਰਿਆ ਗਿਆ ਸੀ। ਸਾਰੇ ਜੀਅ ਛੇਵੀਂ ਮੰਜ਼ਿਲ 'ਤੇ ਆਪਣੇ ਕਮਰੇ 'ਚ ਸਨ। ਪਤਨੀ ਨੀਤੀ ਤੇ ਮੁੰਡੇ ਊਦੇ ਤੇ ਅਮਰ। ਸਥਿੱਤੀ ਇਹ ਬਣ ਗਈ ਸੀ ਕਿ ਕੰਗ ਜਾਂ ਤਾਂ ਉਹਨਾਂ ਨੂੰ ਬਹੁੜਦਾ ਤੇ ਜਾਂ ਉਹਨਾਂ ਨੂੰ ਬਚਾਉਂਦਾ, ਜੋ ਉਹਦੇ ਹੋਟਲ 'ਚ ਆਏ ਹੋਏ ਸਨ ਤੇ ਜਿਨ੍ਹਾਂ ਦੀ ਨਿਗਾਹਬਾਨੀ ਉਹਦਾ ਕਰਤੱਵ ਸੀ।

ਕੰਗ ਕਰਤੱਵ ਨਿਭਾਉਂਦਾ ਰਿਹਾ ਤੇ ਆਪਣੇ ਕਿੱਲੇ ਤੋਂ ਨਾ ਹਿੱਲਿਆ। ਏਥੋਂ ਤਕ ਕਿ ਜਦ ਐਨ.ਐਸ.ਜੀ ਵਾਲਿਆਂ ਨੇ ਵੀ ਕਹਿ ਦਿਤਾ ਕਿ ਉਹ ਹੁਣ ਏਥੋਂ ਜਾ ਸਕਦਾ ਏ, ਉਹ ਨਾ ਗਿਆ। ਆਪਣੇ ਮੋਰਚੇ 'ਤੇ ਡਟਿਆ ਰਿਹਾ।

"ਕਰਮਵੀਰ ਕੰਗ ਏ ਕਿ ਕਾਂਗ ?" ਦਿਉਲ ਨੇ ਪੁਛਿਆ।

"ਰੋਮਨ 'ਚ ਲਿਖਿਆ ਠੀਕ ਪੱਲੇ ਨਹੀਂ ਪੈਂਦਾ। ਉਹ ਕੰਗ ਵੀ ਹੋ ਸਕਦੈ ਤੇ ਕਾਂਗ ਵੀ। ਟੀਵੀ ਚੈਨਲਾਂ ਵਾਲੇ ਵੀ ਦੋਵੇਂ ਤਰ੍ਹਾਂ ਉਚਾਰ ਰਹੇ ਨੇ..."

"ਕੀ ਫ਼ਰਕ ਪੈਂਦੈ, ਜੇ ਕੰਗ ਹੋਇਆ ਤਾਂ ਜੱਟ ਹੋਏਗਾ ਤੇ ਜੇ ਕਾਂਗ ਹੋਇਆ ਤਾਂ ਹੋਰ ਕੋਈ," ਦਿਉਲ ਨੇ ਖ਼ਿਆਲ ਦੁੜਾਇਆ।

"ਸ਼ਾਇਦ ਰਾਮਗੜ੍ਹੀਆ ਹੋਵੇ।"

"ਕੁਝ ਵੀ ਹੋਵੇ, ਬੱਗਾ ਸਾਹਿਬ, ਸਾਡੇ ਲਈ ਤਾਂ ਉਹ ਯੋਧਾ ਏ। ਵੈਸੇ, ਇਹ ਦੱਸੋ ਕਿ ਰਾਮਗੜ੍ਹੀਏ ਹੁੰਦੇ ਕੌਣ ਨੇ ?"

"ਕਈ ਕਸਬਾਂ ਦੇ ਬੰਦੇ ਹੁੰਦੇ ਨੇ, ਜਿਵੇਂ ਤਰਖਾਣ। ਬਹੁਤੇ ਨਾਮਧਾਰੀ ਰਾਮਗੜ੍ਹੀਏ ਹੀ ਹੁੰਦੇ ਨੇ।"

"ਹੱਛਾ। ਇਹ ਵੇਖ ਲੌਂ ਕਿ ਸਾਡੇ ਰਾਮਗੜ੍ਹੀਏ ਨੇ ਅਜੇ ਤਕ ਸਾਨੂੰ ਆਵਾਜ਼ ਨਹੀਂ ਜੇ ਮਾਰੀ। ਵਕਤ ਕਾਫ਼ੀ ਹੋ ਗਿਐ।" ਦਿਉਲ ਦਾ ਧਿਆਨ ਆਜਿਜ਼ ਵਲ ਚਲਾ ਗਿਆ।

"ਜ਼ਰੂਰ ਮਾਰੇਗਾ ਆਵਾਜ਼ ਉਹ। ਅਜੇ ਤੁਸੀਂ ਥੋੜਾ ਜਿਹਾ ਹੋਰ ਬਹਿ ਲੌਂ ਸਾਡੇ ਕੋਲ। ਫੇਰ ਮੁਲਾਕਾਤ ਤਾਂ ਕਈ ਮਹੀਨਿਆਂ ਬਾਅਦ ਹੋਣੀ ਏ। ਵੈਸੇ ਆਜਿਜ਼ ਦਾ ਫ਼ਿਕਰ ਨਾ ਕਰੋ। ਇਹ ਲੋਕ ਵਾਇਦੇ ਦੇ ਪੱਕੇ ਹੁੰਦੇ ਨੇ। ਇਹਨਾਂ ਦੇ ਗੁਰੂਆਂ ਨੇ ਇਹਨਾਂ ਨੂੰ ਚੰਗੇ ਸੰਸਕਾਰ ਦਿਤੇ ਨੇ। ਸਾਦਾ ਪਾਂਦੇ ਨੇ। ਸਾਦਾ ਖਾਂਦੇ ਨੇ। ਕੋਈ ਨਸ਼ਾ ਨਹੀਂ ਕਰਦੇ। ਕਈ ਤਾਂ ਚਾਹ ਵੀ ਨਹੀਂ ਪੀਂਦੇ..."

"ਇਹ ਕਿਉਂ ਭਲਾ ?" ਦਿਉਲ ਨੇ ਪੁਛਿਆ।

"ਸ਼ਾਇਦ ਏਸ ਕਰਕੇ ਕਿ ਚਾਹ ਏਥੇ ਅੰਗ੍ਰੇਜ਼ਾਂ ਨੇ ਲਿਆਂਦੀ ਸੀ।"

"ਮੇਰਾ ਇਹਨਾਂ ਨਾਲ ਕੋਈ ਖ਼ਾਸ ਵਾਹ ਨਹੀਂ ਪਿਆ। ਜਦੋਂ ਮੈਂ ਲੰਡਨ ਹੁੰਦਾ ਸਾਂ, ਇਹਨਾਂ ਦਾ ਆਪਣਾ ਵੱਖਰਾ ਗੁਰਦਵਾਰਾ ਸੀ ਓਥੇ। ਜੱਟ ਸਿੱਖਾਂ ਦਾ ਆਪਣਾ ਸੀ। ਮੈਂ ਦੋਵਾਂ 'ਚ ਨਹੀਂ ਸੀ ਜਾਂਦਾ।"

"ਭਾਈ ਸਾਹਿਬ, ਇਹਨਾਂ ਦੇ ਗੁਰੂ ਕਮਾਲ ਦੇ ਬੰਦੇ ਸਨ। ਅੰਗ੍ਰੇਜ਼ਾਂ ਦਾ ਜ਼ਿਕਰ ਆ ਗਿਐ ਤਾਂ ਮੈਨੂੰ ਯਾਦ ਆਇਐ, ਅੰਗ੍ਰੇਜ਼ਾਂ ਨੂੰ ਹਿੰਦੁਸਤਾਨ 'ਚੋਂ ਕੱਢਣ ਦੀ ਤਰਕੀਬ ਜੋ ਇਹਨਾਂ ਸੋਚੀ, ਮਹਾਤਮਾ ਗਾਂਧੀ ਨੂੰ ਕਈ ਦਹਾਕੇ ਪਿੱਛੋਂ ਜਾ ਕੇ ਸੁੱਝੀ। ਬਾਬਾ ਰਾਮ ਸਿੰਘ, ਇਹਨਾਂ ਦੇ ਪਹਿਲੇ ਗੁਰੂ, ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ 'ਚ ਰਹੇ। ਸਿੱਖ ਰਾਜ ਖੇਰੂੰ-ਖੇਰੂੰ

ਹੁੰਦਿਆਂ ਉਹਨਾਂ ਅੱਖੀਂ ਵੇਖਿਆ। ਅੰਗ੍ਰੇਜ਼ਾਂ ਨੂੰ ਵੇਖਿਆ। ਅੰਗ੍ਰੇਜ਼ਾਂ ਦੀ ਤਾਕਤ ਦਾ ਵੀ ਉਹਨਾਂ ਨੂੰ ਅਹਿਸਾਸ ਹੋਇਆ। ਉਹ ਬਹੁਤੇ ਪੜ੍ਹੇ-ਲਿਖੇ ਨਹੀਂ ਸਨ, ਨਾ ਹੀ ਏਡੇ ਗੁਣੀ-ਗਿਆਨੀ ਸਨ। ਉਹਨਾਂ ਓਦੋਂ ਅੰਗ੍ਰੇਜ਼ਾਂ ਵਿਰੁਧ ਨਾ-ਮਿਲਵਰਤਨ ਦੀ ਲਹਿਰ ਚਲਾਈ। ਸੁਦੇਸ਼ੀ ਪ੍ਰਚਾਰੀ, ਮਤਲਬ, ਸਿਰਫ਼ ਉਹੀਓ ਵਰਤੋ, ਜੋ ਦੇਸ 'ਚ ਬਣਿਆ ਹੋਵੇ। ਅੰਗ੍ਰੇਜ਼ਾਂ ਨਾਲ ਕੋਈ ਲੈਣ-ਦੇਣ ਨਾ ਰਖੋ। ਅਹਿੰਸਾ ਦੀ ਸਿਖਿਆ ਦਿਤੀ। ਮਤਲਬ, ਆਪਣੇ ਆਸ਼ੇ ਹਥਿਆਰਾਂ ਦੀ ਸ਼ਰਣ ਲਿਆਂ ਬਿਨਾਂ ਪੂਰੇ ਕਰੋ। ਨਾਮਧਾਰੀਆਂ ਨੇ ਓਦੋਂ ਅੰਗ੍ਰੇਜ਼ਾਂ ਦੇ ਡਾਕਖਾਨੇ ਨਾ ਵਰਤੇ। ਆਪਣੀ ਡਾਕ-ਸੇਵਾ ਕਾਇਮ ਕੀਤੀ। ਆਪਣੀਆਂ ਕਚਹਿਰੀਆਂ ਲਾਈਆਂ। ਨਾਮਧਾਰੀ ਤਾਂ ਬਾਹਰੋਂ ਆਇਆ ਸਾਬਨ ਵੀ ਨਹੀਂ ਸਨ ਵਰਤਦੇ। ਮਹਾਤਮਾ ਗਾਂਧੀ ਨੇ ਇਹ ਸਭ ਕੁਝ ਬੜੀ ਦੇਰ ਬਾਅਦ ਪ੍ਰਚਾਰਿਆ। ਬਾਬਾ ਰਾਮ ਸਿੰਘ ਦੀ ਦ੍ਰਿਸ਼ਟੀ ਕਮਾਲ ਦੀ ਸੀ।"

"ਗੱਲ ਤਾਂ ਕਮਾਲ ਵਾਲੀ ਈ ਏ।"

"ਬਹਾਦਰ ਸ਼ਾਹ ਦਾ ਪਤਾ ਜੇ ?"

"ਉਹੀਓ, ਜਿਹੜਾ ਸ਼ਾਇਰ ਸੀ। ਦਿੱਲੀ ਦਾ ਆਖਰੀ ਬਾਦਸ਼ਾਹ। ਉਹਦਾ ਹੀ ਸ਼ੇਅਰ ਸੀ ਨਾ, *ਲਗਤਾ ਨਹੀਂ ਦਿਲ ਮਿਰਾ ਉਜੜੇ ਦਿਆਰ ਮੇਂ...?*"

"ਅੰਗ੍ਰੇਜ਼ਾਂ ਨੇ ਬਾਬਾ ਰਾਮ ਸਿੰਘ ਨੂੰ ਵੀ ਓਥੇ ਹੀ ਪਾਇਆ, ਜਿੱਥੇ ਏਸ ਉਜੜੇ ਦਿਆਰ ਵਾਲੇ ਨੂੰ ਪਾਇਆ ਸੀ, ਕੋਈ ਬਾਰਾਂ ਤੇਰਾਂ ਸਾਲਾਂ ਦੇ ਵਕਫ਼ੇ ਨਾਲ। ਰੰਗੂਨ 'ਚ। ਬਾਬਾ ਜੀ ਨੂੰ ਓਥੇ ਹੀ ਨਜ਼ਰਬੰਦ ਕੀਤਾ ਗਿਆ। ਅੰਗ੍ਰੇਜ਼ ਬੜੇ ਸ਼ਾਤਿਰ ਸਨ। ਉਹਨਾਂ ਬਾਬਾ ਰਾਮ ਸਿੰਘ ਦੀ ਲਹਿਰ ਤੋਂ ਪੈਦਾ ਹੁੰਦੇ ਖ਼ਤਰੇ ਨੂੰ ਛੇਤੀ ਹੀ ਭਾਂਪ ਲਿਆ ਤੇ ਉਹਨੂੰ ਕੁੱਚਲਣਾ ਸ਼ੁਰੂ ਕਰ ਦਿਤਾ। ਜਿਹੜੇ ਸਾਲ ਕੂਕੇ ਮਾਲੇਰਕੋਟਲੇ ਤੋਪਾਂ ਨਾਲ ਉਡਾਏ ਗਏ ਸਨ, ਓਸੇ ਸਾਲ ਉਹਨਾਂ ਬਾਬਾ ਰਾਮ ਸਿੰਘ ਨੂੰ ਰੰਗੂਨ ਜਲਾਵਤਨ ਕਰ ਦਿਤਾ।"

"ਇਹਨਾਂ ਨੂੰ ਕੂਕੇ ਕਿਉਂ ਕਹਿੰਦੇ ਨੇ, ਨਾਮਧਾਰੀ ਕਿਉਂ ਨਹੀਂ ?" ਦਿਉਲ ਨੇ ਪੁਛਿਆ।

"ਮੈਨੂੰ ਠੀਕ ਤਰ੍ਹਾਂ ਪਤਾ ਨਹੀਂ। ਆਜਿਜ਼ ਨੂੰ ਪੁੱਛ ਵੇਖਣਾ। ਮੈਨੂੰ ਮੇਰੇ ਬੰਦੇ ਨੇ ਦਸਿਐ, ਆਜਿਜ਼ ਚੰਗਾ ਗਿਆਨਵਾਨ ਏ। ਉਹਨੂੰ ਸਾਰੇ ਜਵਾਬ ਆਉਂਦੇ ਹੋਣਗੇ।"

"ਬੱਗਾ ਸਾਹਿਬ, ਜੇ ਕੰਗ ਜਾਂ ਕਾਂਗ ਦਾ ਵੀ ਕੁਝ ਹੋਰ ਪਤਾ ਲਗ ਜਾਏ ਤਾਂ।"

"ਭਾਈ ਸਾਹਿਬ, ਉਹਦਾ ਮੈਂ ਸਾਰਾ ਪਤਾ ਕਰਾਂਗਾ। ਮੈਨੂੰ ਆਪਣੇ ਕਾਲਮ ਦਾ ਵਿਸ਼ਾ ਲਗ ਰਿਹੈ।"

"ਮੈਨੂੰ ਆਪਣੀ ਗੈਲਰੀ ਦਾ। ਸਾਡੇ ਸਾਹਮਣੇ ਇਕ ਯੋਧਾ ਸਿਰਜਿਆ ਜਾ ਰਿਹੈ।"

"ਭਾਈ ਸਾਹਿਬ, ਅਜੇ ਕੁਝ ਹੋਰ ਰੌਸ਼ਨੀ ਪੈ ਲੈਣ ਦਿਓ। ਜਦੋਂ ਇਹ ਮੁੰਮਬਈ ਵਾਲੀ ਕਾਰਵਾਈ ਖ਼ਤਮ ਹੋ ਜਾਏਗੀ, ਸਭ ਕੁਝ ਸਾਹਮਣੇ ਆ ਜਾਏਗਾ।"

ਨਾਲ ਦੇ ਬੂਹੇ 'ਚੋਂ ਸ਼ਕੁੰਤਲਾ ਨਾ ਝਾਤ ਮਾਰੀ। ਉਸ ਪੁਛਿਆ,

"ਕਾਫ਼ੀ ਹੋਰ ਘੱਲਾਂ ?"

"ਜ਼ਰਾ ਸੋਚ ਲੈਣ ਦੇ। ਕਿਉਂ ਜੀ, ਭਾਈ ਸਾਹਿਬ, ਹੋ ਜਾਏ ਇਕ ਦੌਰ ਹੋਰ ?"

ਦਿਉਲ ਨੇ ਸਿਰ ਹਿਲਾ ਦਿਤਾ। ਬੱਗੇ ਨੇ ਆਵਾਜ਼ ਦਿਤੀ,

"ਸ਼ਕੁੰਤਲਾ, ਘੱਲ ਦੇ।"

ਸ਼ਕੁੰਤਲਾ ਨੇ ਫੇਰ ਝਾਤ ਮਾਰੀ ਤੇ ਪੁਛਿਆ,

"ਤੁਹਾਡਾ ਇਹ ਮੁੰਮਬਈ ਵਾਲਾ ਸਿਆਪਾ ਅਜੇ ਮੁੱਕਿਆ ਨਹੀਂ ?"

"ਨਹੀਂ, ਤੂੰ ਕਾਫ਼ੀ ਭੇਜ ਦੇ। ਸਿਆਪਾ ਛੇਤੀ ਮੁੱਕਣ ਵਾਲਾ ਨਹੀਂ। ਸਾਡੇ ਬੰਦਿਆਂ ਨੂੰ ਕੋਈ ਕਾਹਲ ਵੀ ਨਹੀਂ ਲਗਦੀ। ਸਾਰੀ ਦੁਨੀਆਂ ਵੇਖ ਰਹੀ ਏ। ਕਰਨ ਵੀ ਕੀ ਵਿਚਾਰੇ ! ਹੋਟਲਾਂ ਦੀਆਂ ਮੰਜ਼ਲਾਂ ਬੇਸ਼ੁਮਾਰ ਨੇ। ਕਮਰਿਆਂ ਦੀ ਵੀ ਕੋਈ ਗਿਣਤੀ ਨਹੀਂ। ਫੂਕ-ਫੂਕ ਕੇ ਪੈਰ ਧਰ ਰਹੇ ਨੇ। ਜਿਹੜੇ ਬੰਦੇ ਅੰਦਰੋਂ ਕਢਣੇ ਸੀ, ਉਹ ਤਾਂ ਸਾਰੇ ਕੱਢ ਲਏ ਲਗਦੇ ਨੇ।"

"ਚਲੋ, ਉਹਨਾਂ ਦੀ ਤਾਂ ਖ਼ਲਾਸੀ ਹੋਈ। ਤੁਹਾਡੇ ਵੀ ਤਾਂ ਉਹ ਨਹੀਂ ਆਏ, ਜਿਨ੍ਹਾਂ ਆਉਣਾ ਸੀ", ਸ਼ਕੁੰਤਲਾ ਨੇ ਇਕ ਹੋਰ ਉਲਾਂਭਾ ਦਿਤਾ।

ਓਸੇ ਦਮ ਟੈਲੀਫ਼ੂਨ ਦੀ ਘੰਟੀ ਵੱਜੀ।

"ਆਹ ਲੌ ਆ ਗਿਆ ਜੇ ਫ਼ੋਨ ਉਹਨਾਂ ਦਾ !"

ਸ਼ਕੁੰਤਲਾ ਨੇ ਠੀਕ ਹੀ ਬੁਝਿਆ ਸੀ। ਫ਼ੋਨ ਆਜਿਜ਼ ਦਾ ਹੀ ਸੀ। ਉਹਨੇ ਬੱਗੇ ਨੂੰ ਦਸਿਆ,

"ਕੰਮ ਮੇਰਾ ਮੁੱਕ ਗਿਐ। ਮੈਂ ਸਾਢੇ ਛੇ ਵਜੇ ਤੁਹਾਡੇ ਘਰ ਵਾਲੀ ਸੜਕ ਤੋਂ ਲੁਧਿਆਣੇ ਵਲ ਚੌਥੇ ਚੌਕ ਦੇ ਪਾਰ ਖੜਾ ਹੋਵਾਂਗਾ। ਦਿਉਲ ਸਾਹਿਬ ਨੂੰ ਕਹੋ, ਮੈਨੂੰ ਉਹ ਓਥੋਂ ਚੁਕ ਲੈਣ। ਸਾਡੇ ਛੇ ਵਜੇ, ਚੌਥੇ ਚੌਕ ਤੋਂ ਪਾਰ।"

"ਆਜਿਜ਼ ਸਾਹਿਬ, ਉਹ ਤੁਹਾਨੂੰ ਪਛਾਣਨਗੇ ਕਿਵੇਂ ?"

"ਆਹ ਵੀ ਕੋਈ ਗੱਲ ਹੋਈ ?" ਆਜਿਜ਼ ਅਗੋਂ ਖਿੜਖਿੜਾ ਕੇ ਹੱਸਿਆ, "ਕੀ ਕਿਹਾ ਸੀ, ਸਾਡੇ ਓਸ ਵਾਰਿਸ ਸ਼ਾਹ ਨੇ, *ਗੁੱਝੀ ਰਹੇ ਨਾ ਹੀਰ ਹਜ਼ਾਰ ਵਿਚੋਂ*। ਮੈਂ ਨਾਮਧਾਰੀ ਹਾਂ। ਮੈਂ ਕਿਵੇਂ ਗੁੱਝਾ ਰਹਿ ਸਕਨਾਂ। ਚਿੱਟਾ ਪਹਿਰਾਵਾ। ਗੋਲ ਪਗੜੀ। ਬੱਗਾ ਸਾਹਿਬ, ਅਸੀਂ ਹੈ ਕਿੰਨੇ ਕੁ ਹਾਂ। ਸਾਰੇ ਦੇਸ 'ਚ ਤੇ ਬਾਹਰ, ਪੰਜੀ ਕੁ ਲਖ। ਉਸ ਚੌਕ 'ਤੇ ਮੈਂ ਇਕੋ-ਇਕ ਹੋਵਾਂਗਾ। ਦਿਉਲ ਸਾਹਿਬ ਨੂੰ ਕਹਿ ਦਿਉ, ਜਿਹੜਾ ਵੀ ਗੋਲ ਪਗੜੀ ਵਾਲਾ ਦਿੱਸੇ, ਉਹਨੂੰ ਬਿਠਾ ਲੈਣ, ਪੁੱਛੇ ਬਿਨਾਂ। ਉਹ ਮੈਂ ਹੀ ਹੋਵਾਂਗਾ।"

ਬੱਗਾ ਹੱਸ ਪਿਆ। ਦਿਉਲ ਨੂੰ ਕਹਿਣ ਲਗਾ, "ਆਜਿਜ਼ ਚੰਗਾ ਰੌਣਕੀ ਬੰਦਾ ਲਗਦੈ। ਤੁਹਾਡਾ ਦਿਲ ਲਾਈ ਰਖੇਗਾ।"

ਅਜੇ ਇਕ ਘੰਟਾ ਹੋਰ ਉਹ ਟੀਵੀ ਅੱਗੇ ਬਹਿ ਸਕਦੇ ਸਨ।

"ਕਿਸੇ ਹੋਰ ਚੈਨਲ 'ਤੇ ਚਲੀਏ ?" ਬੱਗੇ ਨੇ ਪੁਛਿਆ ਤੇ ਚੈਨਲ ਬਦਲ ਦਿਤੀ। ਉਹਦੇ ਸਕਰੀਨ ਉਤੇ ਵੀ ਤਾਜ ਮਹੱਲ ਦਾ ਮੱਥਾ ਸੀ। ਕਿਸੇ ਵਿਚਲੀ ਮੰਜ਼ਲ ਤੋਂ ਧੂੰਆਂ ਉਵੇਂ ਹੀ ਨਿਕਲ ਰਿਹਾ ਸੀ। ਚੈਨਲ ਦਾ ਬੁਲਾਰਾ ਕਿਆਫ਼ੇ ਲਾਈ ਜਾ ਰਿਹਾ ਸੀ।

#

"ਮੈਂ ਹੀ ਆਜਿਜ਼ ਹਾਂ ਜੀ ! ਵੇਖ ਲੌ, ਮੇਰੇ ਜਿਹਾ ਏਥੇ ਹੋਰ ਕੋਈ ਨਹੀਂ ਜੇ", ਗੱਡੀ 'ਚ ਵੜਦਿਆਂ ਉਹਨੇ ਆਖਿਆ।

ਉਹ ਬਿਜਲੀ ਦੇ ਖੰਭੇ ਹੇਠ ਖੜਾ ਸੀ। ਸ਼ੁਰੂ ਸਿਆਲੇ ਦੇ ਘੁਸਮੁਸੇ 'ਚ ਦੂਰੋਂ ਹੀ ਦਿੱਸ ਪਿਆ ਸੀ। ਉਹਦਾ ਚਿੱਟਾ ਬਾਣਾ ਜਿਵੇਂ ਕੋਈ ਚਾਨਣ-ਮੁਨਾਰਾ ਸੀ।

"ਮੈਂ ਕਿਸੇ ਕਸੂਤੀ ਥਾਂ ਫਸਿਆ ਹੋਇਆ ਸਾਂ", ਉਹ ਬੋਲੀ ਗਿਆ, "ਜੇ ਤੁਹਾਨੂੰ ਓਥੇ ਬੁਲਾਂਦਾ ਤਾਂ ਐਵੇਂ ਤੁਸੀਂ ਖੁਆਰ ਹੁੰਦੇ। ਸੋਚਿਆ, ਆਪ ਹੀ ਏਥੇ ਪਹੁੰਚ ਜਾਂ।"

"ਉਡੀਕਨਾ ਤਾਂ ਨਹੀਂ ਪਿਆ ਨਾ ?" ਦਿਉਲ ਨੇ ਪੁਛਿਆ।

"ਉੱਕਾ ਨਹੀਂ। ਮੈਂ ਅਜੇ ਏਥੇ ਆ ਕੇ ਖਲੋਤਾ ਹੀ ਸਾਂ।"

ਗੱਡੀ 'ਚ ਬੈਠਾ ਆਜਿਜ਼ ਏਡਾ ਕੋਈ ਠੀਕ ਨਹੀਂ ਸੀ ਲਗ ਰਿਹਾ। ਕਪੜੇ ਵੀ ਏਡੇ ਚਿੱਟੇ ਨਹੀਂ ਸਨ। ਫਿੱਕੇ ਬਾਦਾਮੀ ਜਿਹੇ ਸਨ। ਪਾਜਾਮਾ ਕੁਝ ਜ਼ਿਆਦਾ ਘੋਟਵਾਂ ਸੀ ਤੇ ਕੁੜਤਾ ਕੁਝ ਜ਼ਿਆਦਾ ਝੁਲਝੁਲਾ। ਉਪਰ ਓਸੇ ਰੰਗ ਦੀ ਦੁੱਗਜ਼ ਜਿਹੀ ਵਾਸਕਟ ਸੀ। ਸਿਰ 'ਤੇ ਦੋ-ਤਿੰਨ ਬਰੀਕ ਪਿੜੀਆਂ ਵਾਲੀ ਗੋਲ ਪਗੜੀ ਸੀ, ਮੋਤੀਆ ਜਿਹੀ। ਚੰਗੀ ਉਚੀ। ਚਿੱਟਾ ਦਾੜ੍ਹਾ ਸੀ ਤੇ ਚਿੱਟੀਆਂ ਮੁੱਛਾਂ। ਖਿੰਡਰੀਆਂ ਤੇ ਕੁਝ-ਕੁਝ ਵਿਰਲੀਆਂ, ਬੁੱਲ੍ਹਾਂ ਦਾ ਬਚਾ ਕਰਦੀਆਂ। ਉਹਦੇ ਚੰਗੇ ਭਾਰੇ ਹੋਣ ਦਾ ਪ੍ਰਭਾਵ ਪੈਂਦਾ ਸੀ।

ਆਜਿਜ਼ ਨੇ ਬਹਿੰਦਿਆਂ ਹੀ ਆਪਣੀ ਸਟੀਲ ਦੀ ਘੜੀ ਲਾਹੀ ਤੇ ਇਕ ਪਾਸੇ ਰਖ ਦਿਤੀ। ਸ਼ਾਇਦ ਉਹਦੇ ਗੁੱਟ ਨੂੰ ਸੁਖਾ ਨਹੀਂ ਸੀ ਰਹੀ। ਰਖਦਿਆਂ ਹੀ ਉਹ ਪਿਛਾਂਹ ਤਿਲਕ ਗਈ।

"ਵੇਖੋ ਜੀ, ਦਿਉਲ ਸਾਹਿਬ, ਨਾਂ ਮੇਰਾ ਧੰਨਵੰਤ ਸਿੰਘ ਏ, ਪਰ ਧੰਨ ਮੇਰੇ ਕੋਲ ਕੋਈ ਨਹੀਂ ਜੇ। ਨਾਂ ਮੇਰੇ ਮਾਪਿਆਂ ਨੇ ਰਖਿਆ ਸੀ, ਪਰ ਧੰਨ ਉਹਨਾਂ ਕੋਲ ਵੀ ਨਹੀਂ ਸੀ। ਏਸ ਨਾਂ ਦੀ ਚਮਕ ਮੱਧਮ ਕਰਨ ਲਈ ਮੈਂ ਆਪਣਾ ਤਖ਼ਲੱਸ ਆਜਿਜ਼ ਰਖ ਲਿਆ," ਉਹਨੇ ਭੂਮਿਕਾ ਬੰਨ੍ਹੀ।

"ਤਖ਼ਲੱਸ ਤਾਂ ਅੱਛਾ ਏ।"

"ਸਾਡੀ ਪਰੰਪਰਾ ਅਨੁਸਾਰ ਏ। ਅਸੀਂ ਏਥੇ ਮਸਕੀਨ ਜਿਹੇ ਤਖ਼ਲੱਸ ਰਖ ਕੇ ਖੁਸ਼ ਹੁੰਦੇ ਹਾਂ। ਏਥੇ ਤੁਹਾਨੂੰ ਫ਼ਕੀਰ, ਹਕੀਰ, ਦਿਲਗੀਰ, ਪਨਾਹਗੀਰ ਬੜੇ ਮਿਲ ਜਾਣਗੇ।"

ਆਜਿਜ਼ ਚੰਗਾ ਖੁਲ੍ਹ ਕੇ ਹੱਸਿਆ। ਏਨਾ ਕਿ ਉਹਦੇ ਬੁੱਟ ਦਿੱਸ ਪਏ। ਉਹਨੇ ਮਾੜੀ ਜਿਹੀ ਜਾਣ-ਪਛਾਣ ਕਰਾ ਦਿਤੀ ਸੀ। ਖੁਲ੍ਹੀ, ਬੇ-ਖ਼ਰਾਸ਼ ਆਵਾਜ਼ ਸੀ ਉਹਦੀ। ਰਵਾਂ ਤੇ ਰੰਦੀ ਹੋਈ। ਜ਼ਰੂਰ ਹੀ ਕਿਸੇ ਸਮੇਂ ਵਿਖਿਆਨ ਦੇਂਦਾ ਰਿਹਾ ਹੋਵੇਗਾ।

"ਬੰਬਈ ਦੀ ਕੀ ਖ਼ਬਰ ਏ ?" ਵਿਸ਼ੇ ਤੋਂ ਹਟਦਿਆਂ ਉਹਨੇ ਚਾਣਚੱਕ ਪੁਛਿਆ।

"ਮੈਂ ਟੀਵੀ ਵੇਖਦਾ ਆਇਆਂ। ਅਜੇ ਤਾਂ ਕਿੱਲਾ ਓਥੇ ਹੀ ਏ। ਦਹਿਸ਼ਤਗਰਦ ਹੋਟਲ ਅੰਦਰ ਨੇ। ਅੰਦਰਲੇ ਮਹਿਮਾਨ ਬਾਹਰ ਕਢ ਲਏ ਗਏ ਨੇ।"

"ਚਲੋ, ਹੋਰ ਲਾ ਲੈਣ ਇਕ ਦਿਨ। ਹੁਣ ਤਾਂ ਉਹ ਆਪ ਹੀ ਨੇ ਨਾ। ਕਮਾਂਡੋ ਤੇ ਉਹ। ਨਿੱਬੜ ਲੈਣਗੇ ਆਪੋ ਵਿਚ।"

ਦਿਉਲ ਦਹਿਸ਼ਤਗਰਦਾਂ ਦੀ ਗੱਲ ਨਹੀਂ ਸੀ ਛੋਹਣਾ ਚਾਹੁੰਦਾ। ਵਕਤ ਘਟ ਸੀ। ਉਹਨੇ ਵਾਪਸ ਪਹਿਲੇ ਵਿਸ਼ੇ 'ਤੇ ਆਉਣ ਦੀ ਕੀਤੀ,

"ਤੁਸੀਂ ਤਖ਼ਲੱਸ ਦੀ ਗਲ ਕਰ ਰਹੇ ਸਾਉ। ਲੋਕ ਤਖ਼ਲੱਸ ਰਖਦੇ ਕਿਉਂ ਨੇ ?"

"ਇਹ ਪਿਰਤ ਤਾਂ ਸ਼ਾਇਦ ਅਰਬੀ ਫ਼ਾਰਸੀ ਵਾਲਿਆਂ ਦੀ ਪਾਈ ਹੋਈ ਏ। ਅਸਲ 'ਚ ਸਾਡੇ ਬੜੇ ਨਾਂ ਹਰ ਦੂਜੇ ਤੀਜੇ ਬੰਦੇ ਦੇ ਹੁੰਦੇ ਨੇ। ਪਰ ਮੈਂ ਤਖ਼ਲੱਸ ਤਾਂ ਆਪਣੇ ਨਾਂ ਦਾ ਤੋਲ ਠੀਕ ਕਰਨ ਲਈ ਰਖਿਐ। ਤੁਹਾਡਾ ਸੌਖੈ, ਨਾਂ ਨਾਲ ਪਿੰਡ ਜੋੜ ਲਿਐ। ਪਰ ਜੇ ਇਕੋ ਪਿੰਡ 'ਚ ਇਕੋ ਨਾਂ ਵਾਲੇ ਇਕ ਤੋਂ ਵਧ ਹੋਣ ਤਾਂ ਤਖ਼ਲੱਸ ਦੀ ਲੋੜ ਪੈ ਸਕਦੀ ਏ। ਵੈਸੇ ਪਛਾਣੇ ਬੰਦੇ ਨਾਂ ਜਾਂ ਤਖ਼ਲੱਸ ਨਾਲ ਨਹੀਂ, ਆਪਣੇ ਅਮਲਾਂ ਨਾਲ ਜਾਂਦੇ ਨੇ। ਤਖ਼ਲੱਸ ਆਪਣੇ ਆਪ 'ਚ ਕੋਈ ਖੋਹਣ ਨਹੀਂ ਖੋਂਹਦਾ...ਵੇਖੋ, ਸਾਡੇ ਸਤਿਗੁਰੂ ਬਾਬਾ ਰਾਮ ਸਿੰਘ ਦਾ ਨਾਂ ਵੀ ਕੋਈ ਨਾਂ ਏ। ਇੱਟ ਪੁੱਟੀਏ ਤਾਂ ਕੋਈ ਰਾਮ ਸਿੰਘ ਨਿਕਲ ਆਉਂਦਾ। ਪਰ ਸਤਿਗੁਰਾਂ ਜਿਹਾ ਰਾਮ ਸਿੰਘ ਤਾ ਹੋਰ ਕੋਈ ਨਹੀਂ। ਚਿਤਵੀਏ ਤਾਂ ਰਿਸ਼ਮਾਂ ਫੁੱਟ ਪੈਂਦੀਆਂ ਨੇ।"

"ਆਜਿਜ਼ ਸਾਹਿਬ, ਤੁਸੀਂ ਬਾਬਾ ਰਾਮ ਸਿੰਘ ਨੂੰ ਸਤਿਗੁਰੂ ਕਿਉਂ ਕਹਿੰਦੇ ਹੋ ? ਨਿਰੇ ਗੁਰੂ ਨਾਲ ਨਹੀਂ ਸਰਦਾ ?"

"ਸਾਡੇ ਸਤਿਗੁਰੂ ਪਹਿਲੋਂ ਸਿਰਫ਼ ਭਾਈ ਅਖਵਾਉਂਦੇ ਸਨ ਤੇ ਫੇਰ ਬਾਬਾ। ਸਤਿਗੁਰੂ ਉਹਨਾਂ ਦੇ ਨਾਂ ਨਾਲ ਸੰਗਤਾਂ ਨੇ ਜੋੜ ਦਿਤੈ। ਸੰਗਤਾਂ ਉਹਨਾਂ ਨੂੰ ਸੱਚਾ ਗੁਰੂ ਸਮਝਦੀਆਂ ਨੇ। ਸਤਿਗੁਰੂਆਂ ਨੇ ਆਪਣੇ ਆਪ ਨੂੰ ਸਤਿਗੁਰੂ ਕਦੇ ਨਹੀਂ ਸੀ ਅਖਵਾਇਆ। ਅਸੀਂ ਆਪਣੇ ਅਗਲੇ ਗੁਰੂਆਂ ਨੂੰ ਵੀ ਸਤਿਗੁਰੂ ਹੀ ਕਹਿੰਦੇ ਹਾਂ।"

"ਆਜਿਜ਼ ਸਾਹਿਬ, ਤੁਹਾਨੂੰ ਪਤੈ, ਮੈਂ ਬਾਹਰ ਰਹਿੰਦਾ ਹਾਂ। ਜੇ ਮੈਨੂੰ ਕੋਈ ਪੁੱਛੇ, ਦਸ ਭਾਈ, ਨਾਮਧਾਰੀ ਸਿੱਖ ਤੇ ਆਮ ਸਿੱਖ 'ਚ ਕੀ ਫ਼ਰਕ ਹੁੰਦੈ ਤਾਂ ਮੈਂ ਨਹੀਂ ਦੱਸ ਸਕਦਾ। ਇਹ ਫ਼ਰਕ ਮੈਨੂੰ ਸਮਝਾਓ।"

ਦਿਉਲ ਨੂੰ ਲਗਾ, ਜਵੰਦ ਸਿੰਘ ਕਿੱਲੀ ਕੁਝ ਜ਼ਿਆਦਾ ਹੀ ਦੱਬ ਰਿਹਾ ਸੀ। ਉਹਨੇ ਉਹਨੂੰ ਆਵਾਜ਼ ਦਿਤੀ,

"ਜਵੰਦ ਸਿਹੁੰ, ਜ਼ਰਾ ਹੌਲੀ ਰਖ, ਯਾਰ। ਰੋਸ਼ਨੀ ਵੀ ਘਟ ਏ। ਸਾਨੂੰ ਕਾਹਲ ਵੀ ਕੋਈ ਨਹੀਂ। ਕਿਉਂ ਜੀ, ਆਜਿਜ਼ ਸਾਹਿਬ, ਛੇਤੀ ਤਾਂ ਨਹੀਂ ਪਹੁੰਚਣਾ ?"

"ਮੈਨੂੰ ਕੋਈ ਛੇਤੀ ਨਹੀਂ ਜੀ। ਜਦੋਂ ਚਾਹੋਂ ਪਹੁੰਚਾ ਦਿਉ। ਇਹ ਵਕਤ ਤੁਹਾਡਾ ਏ। ਜਾਵਾਂਗਾ ਓਦੋਂ ਹੀ, ਜਦੋਂ ਤੁਸੀਂ ਟੋਰੋਗੇ...। ਤੁਸੀਂ ਫ਼ਰਕ ਪੁਛਿਆ ਸੀ ਨਾ ? ਵੈਸੇ ਤਾ ਕੋਈ ਖ਼ਾਸ ਫ਼ਰਕ ਨਹੀਂ। ਸਾਰੇ ਸਿੱਖ ਨੇ। ਬਾਣੀ ਪੜ੍ਹਦੇ ਨੇ। ਸਿਮਰਨ ਕਰਦੇ ਨੇ। ਅਸੀਂ ਮਾਲਾ ਵੀ ਫੇਰਦੇ ਹਾਂ। ਸਾਰੇ ਸਿੱਖ ਪਹਿਲੇ ਦਸ ਗੁਰੂਆਂ ਨੂੰ ਮੰਨਦੇ ਨੇ। ਸਾਡਾ ਫ਼ਰਕ ਏਥੋਂ ਸ਼ੁਰੂ ਹੁੰਦੈ। ਅਸੀਂ ਗਰੰਥ ਸਾਹਿਬ ਨੂੰ ਅੰਤਿਮ ਗੁਰੂ ਨਹੀਂ ਮੰਨਦੇ। ਉਸ ਤੋਂ ਬਾਅਦ ਵਾਲੇ ਗੁਰੂਆਂ ਨੂੰ ਵੀ ਮੰਨਦੇ ਹਾਂ। ਅਸੀਂ ਦੇਹਧਾਰੀ ਗੁਰੂ ਨੂੰ ਮੰਨਦੇ ਹਾਂ। ਸਾਡੇ ਗੁਰੂ,

ਗਰੰਥ ਸਾਹਿਬ ਤੋਂ ਬਾਅਦ ਵੀ ਨੇ। ਪਹਿਲੇ ਗੁਰੂ ਬਾਲਕ ਸਿੰਘ ਨੇ, ਜਿਨ੍ਹਾਂ ਗੁਰਗੱਦੀ ਗੁਰੂ ਗੋਬਿੰਦ ਸਿੰਘ ਤੋਂ ਲਈ। ਫੇਰ ਗੁਰੂ ਰਾਮ ਸਿੰਘ, ਗੁਰੂ ਪ੍ਰਤਾਪ ਸਿੰਘ ਤੇ ਅੱਜਕਲ ਗੁਰੂ ਜਗਜੀਤ ਸਿੰਘ। ਅਸੀਂ ਉਹਨਾਂ ਨੂੰ ਸਤਿਗੁਰੂ ਸੱਦਦੇ ਹਾਂ। ਜੇ ਤੁਸੀਂ ਪੁੱਛੋ, ਅਸੀਂ ਦੇਹਧਾਰੀ ਗੁਰੂ ਨੂੰ ਕਿਉਂ ਮੰਨਦੇ ਹਾਂ ਤਾਂ ਸਾਡਾ ਜਵਾਬ ਹੈ ਕਿ ਆਪ ਗੁਰਬਾਣੀ 'ਚ ਜਿਸ ਗੁਰੂ ਦੀ ਪਛਾਣ ਦੱਸੀ ਗਈ ਏ, ਉਹ ਦੇਹਧਾਰੀ ਏ। ਅਸੀਂ ਸਿਖ ਪਰੰਪਰਾ ਦੇ ਧਾਰਨੀ ਹਾਂ।"

ਦਿਉਲ ਨੂੰ ਵਿਆਖਿਆ ਕੁਝ ਖ਼ਾਸ ਨਾ ਲਗੀ। ਪਰ ਉਹ ਏਥੇ ਹੀ ਨਾ ਅਟਕ ਗਿਆ। ਉਸ ਪੁਛਿਆ,

"ਚਲੋ, ਇਹ ਤਾਂ ਬੁਨਿਆਦੀ ਗਲ ਹੋਈ। ਹੋਰ ਕੀ ਫ਼ਰਕ ਏ ?"

"ਹੋਰ ਇਹ ਕਿ ਅਸੀਂ ਗੋਲ ਪਗੜੀ ਬੰਨ੍ਹਦੇ ਹਾਂ। ਚਿੱਟੀ ਜਾਂ ਮੋਤੀਆ। ਕੋਈ ਕਲਗੀ ਨਹੀਂ ਲਾਉਂਦੇ। ਇਹ ਗੋਲ ਪਗੜੀ ਸਾਡੀ ਆਪਣੀ ਕਾਢ ਨਹੀਂ। ਇਹ ਸਿੱਖ ਮਰਿਆਦਾ ਦੀ ਪਗੜੀ ਏ। ਸਿੱਧੀ ਤੇ ਸਾਫ਼। ਚੁੰਝ ਕੋਈ ਨਹੀਂ। ਹੋਰ ਫ਼ਰਕ ਇਹ ਜੇ ਕਿ ਅਸੀਂ ਬਾਣੀ ਜ਼ਿਆਦਾ ਮਿੱਠੀ ਪੜ੍ਹਦੇ ਹਾਂ ਤੇ ਜ਼ਿਆਦਾ ਸ਼ੁੱਧ। ਸੁਣ ਕੇ ਵੇਖ ਲੌ। ਮੰਨ ਜਾਉਗੇ।"

ਆਜਿਜ਼ ਦਾ ਮੂੰਹ ਮੁਸਕਰਾਹਟ ਨਾਲ ਫੇਰ ਖੁਲ ਗਿਆ।

ਉਹਨੂੰ ਕੁਝ ਫੁਰਿਆ। ਕਹਿਣ ਲਗਾ,

"ਜਿਸ ਤਰ੍ਹਾਂ ਦੇ ਸਿੱਖ ਤੁਸੀਂ ਹੋ, ਤੁਹਾਡੇ ਨਾਲ ਤਾਂ ਫ਼ਰਕ ਹੋਰ ਵੀ ਘਟ ਏ। ਅਸੀਂ ਕੇਸਾਧਾਰੀ ਹਾਂ। ਤੁਸੀਂ ਉਹ ਵੀ ਨਹੀਂ।"

ਦਿਉਲ ਹੱਸ ਪਿਆ।

"ਆਜਿਜ਼ ਸਾਹਿਬ, ਮੇਰੀ ਛੱਡੋ। ਮੈਂ ਤਾਂ ਪੱਗਧਾਰੀ ਵੀ ਨਹੀਂ। ਮੈਂ ਤਾਂ ਸਿੱਖ ਵੀ ਐਵੇਂ ਨਾਂ ਦਾ ਹਾਂ। ਵਧ ਤੋਂ ਵਧ ਇਹ ਕਹਿ ਲੌ ਕਿ ਮੈਂ ਭਾਵਨਾ ਦਾ ਸਿੱਖ ਹਾਂ। ਤਾਂ ਹੀ ਤਾ ਆਪਣੇ ਏਸ ਕੰਮੇਂ ਨਿਕਲਿਆ ਹੋਇਆ ਹਾਂ। ਸਭ ਕੁਝ ਛਡ-ਛਡਾ ਕੇ। ਚਲੋ ਫ਼ਰਕ ਤਾਂ ਸਮਝ ਲਗ ਗਿਐ। ਹੁਣ ਇਹ ਦੱਸੋ, ਤੁਹਾਨੂੰ ਕੂਕੇ ਕਿਉਂ ਕਹਿੰਦੇ ਨੇ ?"

ਆਜਿਜ਼ ਦਾ ਖੱਬਾ ਹੱਥ ਆਪਣੀ ਘੜੀ ਲਭਦਾ-ਲਭਦਾ ਪਿੱਛੇ ਗਿਆ। ਉਹਨੇ ਘੜੀ ਫੜੀ, ਹੱਥ 'ਚ ਪਲੋਸੀ ਤੇ ਜਵਾਬ ਦਿਤਾ,

"ਸਾਨੂੰ ਕੂਕੇ ਏਸ ਲਈ ਕਿਹਾ ਜਾਂਦੈ ਕਿ ਅਸੀਂ ਕੂਕਦੇ ਬਹੁਤ ਹਾਂ। ਅਸੀਂ ਸ਼ਬਦ ਉਚੇ ਪੜ੍ਹਦੇ ਹਾਂ। ਬੋਲੀਆਂ ਵੀ ਉਚੀ ਪਾਉਂਦੇ ਹਾਂ। ਸੁਣੀ ਜੇ ਸਾਡੀ ਕਦੀ ਇਹ ਬੋਲੀ,

*ਭੱਜੇ ਜਾਂਦੇ ਨੇ ਫ਼ਰੰਗੀ*
*ਵਜਣ ਘੁੰਗਰੂ*

"ਕੂਕਿਆਂ ਨੂੰ ਨਾਮਧਾਰੀ ਵੀ ਕਹਿੰਦੇ ਨੇ ਤੇ ਸੰਤ ਖ਼ਾਲਸਾ ਵੀ। ਹਾਂ, ਅਸੀਂ ਆਪਣਾ ਰੋਸ ਵੀ ਉਚਾ ਪ੍ਰਗਟ ਕਰਦੇ ਹਾਂ।"

ਆਜਿਜ਼ ਨੇ ਘੜੀ ਫੇਰ ਹੱਥੋਂ ਨਿਕਲ ਜਾਣ ਦਿਤੀ।

"ਆਜਿਜ਼ ਸਾਹਿਬ, ਅੱਜ ਮੈਂ ਬੱਗਾ ਸਾਹਿਬ ਨਾਲ ਗਲ ਕਰ ਰਿਹਾ ਸਾਂ। ਜਾਣਦੇ ਹੋ ਨਾ ਬੱਗਾ ਸਾਹਿਬ ਨੂੰ ?"

"ਬੱਗਾ ਸਾਹਿਬ ਨੂੰ ਕੌਣ ਨਹੀਂ ਜਾਣਦਾ ਜੀ। ਮਸ਼ਹੂਰ ਕਾਲਮ-ਨਵੀਸ। ਪੱਤਰਕਾਰ। ਉਹੀਓ ਨਾ ?"

"ਉਹੀਓ ਹੀ। ਉਹਨਾਂ ਹੀ ਮੈਨੂੰ ਤੁਹਾਡੇ ਨਾਲ ਮਿਲਾਇਐ। ਤੁਹਾਡਾ ਫ਼ੋਨ ਮੈਨੂੰ ਉਹਨਾਂ ਦੇ ਘਰ ਹੀ ਆਇਆ ਸੀ। ਉਹ ਤੁਹਾਡੇ ਬਾਬਾ ਰਾਮ ਸਿੰਘ ਹੁਰਾਂ ਦੇ ਬੜੇ ਕਾਇਲ ਨੇ। ਮੇਰੀ ਗਲ ਚਲ ਪਈ ਉਹਨਾਂ ਨਾਲ। ਕਹਿਣ ਲਗੇ, ਜੋ ਦ੍ਰਿਸ਼ਟੀ ਬਾਬਾ ਰਾਮ ਸਿੰਘ ਦੀ ਸੀ, ਉਸ ਸਮੇਂ ਤੇ ਉਸ ਤੋਂ ਕਾਫ਼ੀ ਬਾਅਦ ਤਕ ਕਿਸੇ ਵੀ ਹੋਰ ਦੀ ਨਹੀਂ ਸੀ। ਉਹਨਾਂ ਨੂੰ, ਸਿਆਸੀ ਆਗੂ ਦੇ ਤੌਰ 'ਤੇ, ਸੁਦੇਸ਼ੀ, ਨਾ-ਮਿਲਵਰਤਨ ਤੇ ਅਹਿੰਸਾ ਓਦੋਂ ਚੁਣੀ, ਜਦੋਂ ਮਹਾਤਮਾ ਗਾਂਧੀ ਆਪਣੀ ਮਾਂ ਦੀ ਕੁੱਖ ਵਿਚ ਵੀ ਨਹੀਂ ਸਨ..."

"ਸ਼ਾਇਦ ਨਹੀਂ, ਕੁੱਖ 'ਚ ਹੈ ਸਨ ਓਦੋਂ। ਉਹਨਾਂ ਦਾ ਜਨਮ, ਜੇ ਮੈਨੂੰ ਠੀਕ ਯਾਦ ਏ ਤਾਂ, 1869 ਦਾ ਏ। 1872 'ਚ ਤਾਂ ਸਾਡੇ ਸਤਿਗੁਰੂ ਜਲਾਵਤਨ ਕਰ ਦਿਤੇ ਗਏ ਸਨ। ਮਹਾਤਮਾ ਨੇ ਤਾਂ ਬੈਰਿਸਟਰੀ ਕੀਤੀ ਸੀ। ਸਾਡੇ ਸਤਿਗੁਰੂ ਕੋਈ ਏਡੇ ਪੜ੍ਹੇ ਹੋਏ ਨਹੀਂ ਸਨ। 1837 'ਚ ਉਹ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ 'ਚ ਭਰਤੀ ਹੋਏ। ਕੰਵਰ ਨੌਨਿਹਾਲ ਸਿੰਘ ਦੀ ਪਲਟਨ 'ਚ ਰਹੇ। ਅੱਠ ਸਾਲਾਂ ਬਾਅਦ ਉਹਨਾਂ ਨੌਕਰੀ ਛੱਡ ਦਿਤੀ ਤੇ ਭੈਣੀ ਸਾਹਿਬ ਆ ਗਏ। ਸਿਮਰਨ ਕਰਨ ਲਗੇ ਤੇ ਚਿੰਤਨ। ਸੁੱਚੀ ਕਿਰਤ ਕਰਨ ਲਈ ਉਹਨਾਂ ਹੱਟੀ ਵੀ ਪਾਈ। ਉਹ ਉਨੱਤੀ ਵਰ੍ਹਿਆਂ ਦੇ ਸਨ, ਜਦੋਂ ਬਾਬਾ ਬਾਲਕ ਸਿੰਘ ਨੇ ਉਹਨਾਂ ਨੂੰ ਪੰਜ ਪੈਸੇ ਤੇ ਨਾਰੀਅਲ ਦੇ ਕੇ ਗੁਰੂ ਗੱਦੀ 'ਤੇ ਬਿਠਾ ਦਿਤਾ। ਬਚਨ ਕੀਤਾ, ਕਾਕਾ ਜੀ, ਆਪਣੀ ਅਮਾਨਤ ਸੰਭਾਲੋ। ਪੰਥ ਦੀ ਦਸ਼ਾ ਸੁਧਾਰੋ ਤੇ ਨਾਮ-ਬਾਣੀ ਦਾ ਛੱਟਾ ਦਿਉ। ਇਹ ਉਹ ਸਮਾਂ ਸੀ, ਜਦੋਂ ਪੰਜਾਬ 'ਤੇ ਅੰਗ੍ਰੇਜ਼ਾਂ ਦਾ ਕਬਜ਼ਾ ਹੋ ਚੁਕਾ ਸੀ। ਜਿਸ ਦ੍ਰਿਸ਼ਟੀ ਦੀ ਤੁਸੀਂ ਗੱਲ ਕੀਤੀ ਏ, ਉਹ ਇਹਨਾਂ ਹਾਲਾਤ 'ਚ ਉਗਮੀ। ਮਹਾਤਮਾ ਗਾਂਧੀ ਨੇ ਤਾਂ ਦੱਖਣੀ ਅਫ਼ਰੀਕਾ ਤੋਂ ਮੁੜ ਕੇ ਭਰਤੀ ਵੀ ਕਰਾਈ ਸੀ। ਕੁਝ ਹੀ ਵਰ੍ਹਿਆਂ 'ਚ ਅੰਗ੍ਰੇਜ਼ ਸਤਿਗੁਰੂ ਰਾਮ ਸਿੰਘ ਨੂੰ ਸਭ ਤੋਂ ਖ਼ਤਰਨਾਕ ਬੰਦਾ ਸਮਝਣ ਲਗ ਪਏ ਸਨ।"

"ਇਹ ਕੂਕਿਆਂ ਨੂੰ ਤੋਪਾਂ ਨਾਲ ਉਡਾਏ ਜਾਣ ਵਾਲਾ ਸਾਕਾ ਕਦੋਂ ਹੋਇਆ ?" ਦਿਉਲ ਨੇ ਅਗਲਾ ਸਵਾਲ ਪੁਛਿਆ। ਉਹ ਲੁਧਿਆਣੇ ਪਹੁੰਚਣ ਤੋਂ ਪਹਿਲਾਂ ਸਭ ਕੁਝ ਪੁੱਛ ਲੈਣਾ ਚਾਹੁੰਦਾ ਸੀ।

"ਇਹ ਓਸ ਸਾਲ ਦੀ ਗੱਲ ਏ, ਜਦੋਂ ਸਤਿਗੁਰਾਂ ਨੂੰ ਜਲਾਵਤਨ ਕੀਤਾ ਗਿਆ। ਓਸ ਵੇਲੇ ਅੰਗ੍ਰੇਜ਼-ਵਿਰੋਧੀ ਲਹਿਰ ਦਾ ਰੂਪ ਗੌਂ-ਰਖਸ਼ਾ ਦੀ ਲਹਿਰ ਦਾ ਹੁੰਦਾ ਜਾ ਰਿਹਾ ਸੀ। ਅੰਗ੍ਰੇਜ਼ ਥਾਂ-ਥਾਂ ਬੁੱਚੜਖਾਨੇ ਖੁਲ੍ਹਵਾ ਰਹੇ ਸਨ ਤੇ ਕੂਕੇ ਉਹਨਾਂ 'ਤੇ ਹਮਲੇ ਕਰ ਰਹੇ ਸਨ। ਵੱਢਣ ਲਈ ਡੱਕ ਰਖੀਆਂ ਗਊਆਂ ਛੁਡਾ ਰਹੇ ਸਨ। ਮਲੇਰਕੋਟਲੇ 'ਚ ਗਊਆਂ ਹਲਾਕ ਕੀਤੀਆਂ ਜਾ ਰਹੀਆਂ ਸਨ। ਓਥੋਂ ਦਾ ਨਵਾਬ ਨਾ-ਬਾਲਗ ਸੀ ਤੇ ਰਿਆਸਤ ਦਾ ਸ਼ਾਸਨ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਕਾਵਨ ਦੇ ਹੱਥ ਸੀ।

"ਜਨਵਰੀ 1872 ਦੀ ਗੱਲ ਏ। ਕੂਕਿਆਂ ਨੂੰ ਖ਼ਬਰਾਂ ਪਹੁੰਚੀਆਂ, ਮਲੇਰਕੋਟਲੇ ਗਊਆਂ ਹਲਾਲ ਕੀਤੀਆਂ ਜਾ ਰਹੀਆਂ ਨੇ। ਕੂਕਿਆਂ ਨੇ ਸਫ਼ਾਜੰਗ, ਗੰਡਾਸੇ, ਸੋਟੇ, ਖੰਡੇ,

ਛਵ੍ਹੀਆਂ ਤੇ ਤਲਵਾਰਾਂ ਚੁਕ ਲਈਆਂ ਤੇ ਪਹੁ-ਫੁਟੇ ਮਲੇਰਕੋਟਲੇ ਜਾ ਧਮਕੇ। ਘਮਸਾਨ ਦੀ ਲੜਾਈ ਹੋਈ। ਕੋਤਵਾਲ ਅਹਿਮਦ ਖਾਂ, ਸੱਤ ਸਿਪਾਹੀ ਤੇ ਕੁਝ ਹੋਰ ਲੋਕ ਅੱਲਾ ਨੂੰ ਪਿਆਰੇ ਹੋ ਗਏ। ਸਤ ਸਿੰਘ ਵੀ ਖੇਤ ਰਹੇ।

"ਓਥੋਂ ਕੂਕੇ ਹੋਰਨਾਂ ਪਿੰਡਾਂ ਨੂੰ ਟੁਰ ਪਏ। ਸ਼ੇਰਪੁਰ ਥਾਣੇ ਪਹੁੰਚ ਉਹਨਾਂ ਆਪਾ ਸਮਰਪਣ ਕਰ ਦਿਤਾ। ਉਹਨਾਂ ਨੂੰ ਉਮੇਰਗੜ੍ਹ ਦੇ ਕਿਲ੍ਹੇ 'ਚ ਬੰਦ ਕਰ ਦਿਤਾ ਗਿਆ..."

ਆਜਿਜ਼ ਦੀ ਸੁਰ ਬਦਲ ਗਈ।

"ਕਾਵਨ ਦੇ ਸਿਰ 'ਤੇ ਖ਼ੂਨ ਸਵਾਰ ਸੀ। ਉਹ ਕੂਕਿਆਂ ਨੂੰ ਸਬਕ ਸਿਖਾਣਾ ਚਾਹੁੰਦਾ ਸੀ। ਉਹਨੇ 740 ਫ਼ੌਜੀ ਤੇ 9 ਤੋਪਾਂ 'ਕੱਠੀਆਂ ਕੀਤੀਆਂ। ਤੋਪਾਂ ਬੀੜ ਦਿਤੀਆਂ ਗਈਆਂ । ਸਿੰਘਾਂ ਨੇ ਕਿਹਾ, ਸਾਨੂੰ ਤੋਪਾਂ ਦੇ ਮੂੰਹ ਨਾਲ ਬੰਨ੍ਹਿਆਂ ਜਾਏ। ਜਾਂ ਸਾਨੂੰ ਉਹਨਾਂ ਸਾਹਵੇਂ ਸੀਨੇ ਤਾਣ ਕੇ ਖੜੇ ਹੋਣ ਦਿਤਾ ਜਾਏ।

"ਨੇੜੇ ਹੀ ਇਕ ਛਪੜੀ ਸੀ", ਆਜਿਜ਼ ਦੀ ਸੁਰ ਕੁਝ ਉੱਚੀ ਹੋ ਗਈ, "ਸਿੰਘਾਂ ਨੇ ਅਸ਼ਨਾਨ ਕੀਤਾ ਤੇ ਤੋਪਾਂ ਮੂਹਰੇ ਆ ਖੜੇ ਹੋਏ। ਸਤ ਤੋਪਾਂ ਸਨ। ਇਕ ਵਾਰੀ 'ਚ ਸੱਤ ਕੂਕੇ ਉਡਾਏ ਗਏ। ਪੈਹਠਾਂ ਨੂੰ ਏਸ ਤਰ੍ਹਾਂ ਸ਼ਹੀਦ ਕੀਤਾ ਗਿਆ ਤੇ ਛਿਆਨਵੇਂ ਤਲਵਾਰ ਦੇ ਘਾਟ ਉਤਾਰੇ ਗਏ। ਬਾਕੀ ਦੇ ਸਿੰਘਾਂ ਉਤੇ ਡਾਕੇ ਤੇ ਕਤਲ ਦੇ ਝੂਠੇ ਕੇਸ ਬਣਾ ਫ਼ਾਂਸੀ ਦੀ ਸਜ਼ਾ ਸੁਣਾ ਦਿਤੀ ਗਈ। ਮਲੇਰਕੋਟਲੇ ਦੇ ਸਾਕੇ 'ਚ ਕੁਲ ਅਠੱਤਰ ਸਿੰਘ ਸ਼ਹੀਦ ਹੋਏ। ਇਹਨਾਂ 'ਚ ਦੋ ਸਿੰਘਣੀਆਂ ਵੀ ਸਨ।"

"ਹੱਛਾ", ਦਿਉਲ ਚੌਂਕਿਆਂ, "ਇਹ ਬੀਬੀਆਂ ਕੌਣ ਸਨ ?"

"ਇਕ ਤਾ ਸੀ ਸਰਦਾਰਨੀ ਇੰਦਾਂ ਤੇ ਦੂਜੀ ਸੀ ਸਰਦਾਰਨੀ ਖੇਮ ਕੌਰ। ਉਹਨਾਂ ਨੂੰ ਤੋਪਾਂ ਨਾਲ ਨਾ ਉਡਾਇਆ ਗਿਆ। ਪਟਿਆਲਾ ਰਿਆਸਤ ਦੇ ਹਵਾਲੇ ਕੀਤਾ ਗਿਆ।"

"ਤੁਹਾਡੇ ਕੋਲ ਇਹਨਾਂ ਸਭਨਾਂ ਸ਼ਹੀਦਾਂ ਦੀ ਕੋਈ ਸੂਚੀ ਹੈ ?"

"ਹੈ ਵੇ। ਬਾਅਦ 'ਚ, ਜਿੱਥੇ ਕਹੋਗੇ, ਪਹੁੰਚਾ ਦਿਆਂਗਾ।"

"ਤਸਵੀਰਾਂ ਵੀ ਤੁਹਾਡੇ ਕੋਲ ਹੋਣਗੀਆਂ, ਬਾਬਾ ਰਾਮ ਸਿੰਘ ਤੇ ਹੋਰਨਾਂ ਦੀਆਂ ?"

"ਤਸਵੀਰਾਂ ਵੀ ਹੈ ਨੇ। ਤਸਵੀਰਾਂ ਨਹੀਂ, ਚਿਤਰ। ਇਕ ਨਾਮਧਾਰੀ ਮੁਸੱਵਰ ਦੇ ਬਣਾਏ ਹੋਏ। ਉਹਦਾ ਨਾਂ ਏ ਗਿਆਨ ਸਿੰਘ। ਉਹਨੇ ਆਪਣਾ ਤਖ਼ੱਲਸ ਮੁਸੱਵਰ ਰਖਿਆ ਹੋਇਆ ਸੀ। ਮਲੇਰਕੋਟਲੇ ਦੇ ਸਾਕੇ ਦਾ ਚਿਤਰ ਵੀ ਹੈ। ਸਭ ਕੁਝ ਤੁਹਾਨੂੰ ਕਲ੍ਹ ਸਵੇਰੇ ਪਹੁੰਚ ਜਾਏਗਾ। ਚਿਤਰ ਵਡੇ ਸਾਈਜ਼ ਦੇ ਨਹੀਂ, ਕਿਤਾਬੀ ਸਾਈਜ਼ ਦੇ ਹੋਣਗੇ। ਆਪੇ ਵਡੇ ਕਰਾ ਲੈਨਾ।"

"ਬਾਬਾ ਰਾਮ ਸਿੰਘ ਦਾ ਚਿਤਰ ਖ਼ਿਆਲੀ ਏ, ਜਾਂ ਕੋਈ ਤਸਵੀਰ ਵੇਖ ਕੇ ਬਣਾਇਆ ਗਿਐ ?"

"ਖ਼ਿਆਲੀ ਏ। ਮੈਂ ਮੁਸੱਵਰ ਨੂੰ ਪੁਛਿਆ ਸੀ। ਕਹਿਣ ਲਗਾ, ਸਤਿਗੁਰਾਂ ਮੈਨੂੰ ਦਰਸ਼ਨ ਦਿਤੇ। ਜਿਵੇਂ ਉਹ ਮੈਨੂੰ ਦਿਸੇ, ਉਵੇਂ ਹੀ ਮੈਂ ਉਹਨਾਂ ਨੂੰ ਚਿਤਰ ਦਿਤਾ। ਨਾਮਧਾਰੀ ਪ੍ਰਕਾਸ਼ਨਾਂ 'ਚ ਇਹੋ ਚਿਤਰ ਵਰਤਿਆ ਜਾਂਦੈ।"

ਦਿਉਲ ਨੇ ਉਹਨੂੰ ਆਪਣੇ ਹੋਟਲ ਦਾ ਪਤਾ ਦੇ ਦਿਤਾ। ਇਹ ਵੀ ਕਹਿ ਦਿਤਾ ਕਿ ਸਭ ਕੁਝ ਦੁਪਹਿਰੋਂ ਪਹਿਲਾਂ ਮਿਲ ਜਾਏ ਤਾਂ ਚੰਗਾ ਏ।

"ਆਜ਼ਾਦੀ ਦੀ ਲਹਿਰ 'ਚ ਨਾਮਧਾਰੀ ਕਿਸਰਾਂ ਰਹੇ ?" ਦਿਉਲ ਨੇ ਹੋਰ ਸਵਾਲ ਪੁਛਿਆ।

"ਬੜੇ ਚੰਗੇ ਰਹੇ। ਸਦਾ ਕੌਮ-ਪ੍ਰੱਸਤ ਸ਼ਕਤੀਆਂ ਦਾ ਸਾਥ ਦਿਤਾ। ਕਈ ਤਾਂ ਸਾਡੇ 'ਚੋਂ ਕਮਿਊਨਿਸਟ ਵੀ ਬਣੇ ਰਹੇ।"

"ਇਹ ਕਿਸ ਤਰ੍ਹਾਂ ? ਕਮਿਊਨਿਸਟ ਨਾ ਤਾਂ ਦੇਹਧਾਰੀ ਗੁਰੂ ਨੂੰ ਮੰਨਦੇ ਨੇ ਤੇ ਨਾ ਉਹਨੂੰ, ਜਿਹਦੀ ਦੇਹ ਨਹੀਂ।"

"ਦਿਉਲ ਸਾਹਿਬ, ਇਹ ਤਾ ਮੋਟੀ ਗੱਲ ਹੋਈ ਨਾ। ਬੜੇ ਸਿੱਖ ਨੇ, ਜਿਨ੍ਹਾਂ ਮਰਿਆਦਾ ਵੀ ਰਖੀ ਤੇ ਕਮਿਊਨਿਸਟ ਵੀ ਰਹੇ। ਇਕ ਵੇਲੇ ਕਮਿਊਨਿਸਟ ਗੁਰਦਵਾਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵੀ ਲੜਦੇ ਹੁੰਦੇ ਸਨ। ਕਈ ਗੁਰਦਵਾਰੇ ਵੀ ਉਹਨਾਂ ਚਲਾਏ। ਬਾਬਿਆਂ ਨੂੰ ਵੇਖ ਲੌ। ਉਹ ਨੇਮੀ ਧਰਮੀ ਸਨ, ਪਰ ਸਾਂਝੀਵਾਲ ਵੀ ਪੂਰੇ ਸਨ। ਇਕ ਨਾਮਵਰ ਬਾਬੇ ਨੂੰ ਤਾਂ ਇਕ ਨਾਮਧਾਰੀ ਸੰਤ ਨੇ ਹੀ ਰਾਹੇ ਪਾਇਆ।"

"ਕਿਹੜਾ ਬਾਬਾ ਸੀ ਉਹ ?"

"ਬਾਬਾ ਸੋਹਨ ਸਿੰਘ ਭਕਨਾ। ਉਹੀਉ ਜਿਹੜੇ ਆਪਣੇ ਵੇਲੇ ਗ਼ਦਰ ਪਾਰਟੀ ਦੇ ਪ੍ਰਧਾਨ ਰਹੇ।"

"ਮੈਂ, ਆਜਿਜ਼ ਸਾਹਿਬ, ਬਾਬਾ ਜੀ ਦੇ ਪਿੰਡੋਂ ਹੋ ਕੇ ਆਇਆਂ, ਕੁਝ ਦਿਨ ਪਹਿਲਾਂ। ਉਹਨਾਂ ਦੀ ਸਮਾਧੀ ਵੀ ਵੇਖੀ ਏ।"

"ਬਾਬਾ ਜੀ ਨਾਮਧਾਰੀ ਲਹਿਰ ਨਾਲ ਸੰਨ 1896 'ਚ ਜੁੜੇ। ਇਕ ਸਾਲ ਏਧਰ ਓਧਰ ਹੋ ਸਕਦੈ। ਉਹ ਤਿੰਨ ਪੀੜ੍ਹੀਆਂ ਦੇ ਇਕੋ-ਇਕ ਵਾਰਿਸ ਸਨ। ਪੈਂਹਠ ਏਕੜ ਜ਼ਮੀਨ ਉਹਨਾਂ ਦੇ ਹੱਥ ਆਈ। ਉਮਰ ਅਜੇ ਛੋਟੀ ਸੀ ਉਹਨਾਂ ਦੀ। ਸ਼ਾਇਦ ਸੋਲਵਾਂ ਚੜ੍ਹਿਆ ਸੀ ਅਜੇ। ਮਾਇਆ ਦਾ ਅੰਤ ਨਹੀਂ ਸੀ। ਅੱਯਾਸ਼ ਲੋਕਾ ਦੇ ਢਹੇ ਚੜ੍ਹ ਗਏ। ਦਿਨ ਰਾਤ ਸ਼ਰਾਬ ਕਬਾਬ ਦੇ ਦੌਰ ਚੱਲਣ ਲਗੇ। ਸ਼ਿਕਾਰ ਦਾ ਸ਼ੌਕ ਵੀ ਪੈ ਗਿਆ। ਸਿਰ 'ਤੇ ਕਰਜ਼ੇ ਚੜ੍ਹ ਗਏ। ਅੱਧੀ ਜ਼ਮੀਨ ਹੱਥੋਂ ਨਿਕਲ ਗਈ। ਦਸ ਸਾਲ ਉਹਨਾਂ ਦੇ ਏਸੇ ਤਰ੍ਹਾਂ ਲੰਘ ਗਏ।

"ਸਾਡੇ ਇਕ ਸੰਤ ਹੁੰਦੇ ਸਨ, ਕੇਸਰ ਸਿੰਘ ਨਾਮਧਾਰੀ। ਮਿੱਠੀ ਤੇ ਸ਼ੁਧ ਬਾਣੀ ਪੜ੍ਹਦੇ ਸਨ। ਉਹ ਇਕ ਵਾਰੀ ਬਾਬਾ ਭਕਨੇ ਦੇ ਪਿੰਡ ਗਏ। ਗੁਰਦਵਾਰੇ 'ਚ ਕੀਰਤਨ ਕੀਤਾ। ਬਾਬਾ ਫ਼ਰੀਦ ਦੀ ਬਾਣੀਂ ਗੌਂ ਰਹੇ ਸਨ। ਉਸ ਸਮੇਂ ਬਾਬਾ ਭਕਨਾ ਬਾਹਰੋਂ ਲੰਘ ਰਹੇ ਸਨ। ਧੁਨੀ ਸੁਣ ਕੇ ਓਥੇ ਹੀ ਕੀਲੇ ਗਏ। ਅੰਦਰ ਜਾ ਕੇ ਦੀਵਾਨ 'ਚ ਬਹਿ ਗਏ। ਉਸ ਦਿਨ ਤੋਂ ਬਾਅਦ ਬਾਬਾ ਜੀ ਦੀ ਤੇ ਸੰਤ ਕੇਸਰ ਸਿੰਘ ਨਾਮਧਾਰੀ ਦੀ ਸੰਗਤ ਨਾ ਛੁੱਟੀ। ਪਰ ਅੱਯਾਸ਼ਾਂ ਦੀ ਸੁਹਬਤ ਜ਼ਰੂਰ ਛੁਟ ਗਈ। ਸਾਡੇ ਸੰਤਾਂ ਦੀ ਸੁਹਬਤ ਓਦੋਂ ਹੀ ਛੁੱਟੀ, ਜਦੋਂ ਬਾਬਾ ਜੀ ਕਮਾਈ ਕਰਨ ਅਮਰੀਕਾ ਚਲੇ ਗਏ।"

"ਇਹ ਕਦੋਂ ਕੁ ਦੀ ਗੱਲ ਏ ?"

"ਸੰਨ ਯਾਦ ਨਹੀਂ। ਪਿਛਲੀ ਸਦੀ ਦੇ ਪਹਿਲੇ ਦੱਸਾਂ ਸਾਲਾਂ ਦੀ ਹੋਏਗੀ।"

"ਸੰਤ ਕੇਸਰ ਸਿੰਘ ਹੁਣ ਕਿੱਥੇ ਨੇ ?" ਦਿਉਲ ਨੇ ਪੁਛਿਆ।

"ਗੁਰਪੁਰੀ। ਸਤਿਗੁਰੂ ਰਾਮ ਸਿੰਘ ਦੇ ਚਰਨਾਂ 'ਚ। ਪਰ ਉਹਨਾਂ ਦਾ ਡੇਰਾ ਭਕਨੇ ਦੇ ਇਲਾਕੇ 'ਚ ਅਜੇ ਵੀ ਚਲਦੈ।"

ਆਜਿਜ਼ ਅਟਕ ਗਿਆ। ਅਚੇਤੇ ਹੀ ਉਹਦਾ ਹੱਥ ਪਿੱਛੇ ਚਲਾ ਗਿਆ। ਉਹਨੇ ਆਪਣੀ ਘੜੀ ਚੁੱਕੀ ਤੇ ਪਾ ਲਈ। ਦਿਉਲ ਨੇ ਅਗਾਂਹ ਸੜਕ ਵਲ ਵੇਖਿਆ। ਉਹ ਲੁਧਿਆਣੇ ਵੜ ਚੁਕੇ ਸਨ। ਸ਼ਹਿਰ ਦੀਆਂ ਰੌਸ਼ਨੀਆਂ ਦਿਸ ਰਹੀਆਂ ਸਨ।

ਆਜਿਜ਼ ਦੇ ਮੂੰਹ 'ਤੇ ਮੁਸਕੜੀ ਆ ਗਈ। ਬੋਲਿਆ,

"ਪਰ ਦਿਉਲ ਸਾਹਿਬ, ਸੰਤਾਂ ਨੇ ਤਾਂ ਸਿਰਫ਼ ਇਹ ਹੀ ਕੀਤਾ ਕਿ ਉਹਨਾਂ ਬਾਬੇ ਭਕਨੇ ਨੂੰ ਭੁੱਲੀ ਪੈਣੋਂ ਰੋਕ ਲਿਆ। ਜਾਂ ਇਹ ਸਿੱਧ ਕੀਤਾ ਕਿ ਮਿੱਠੀ ਤੇ ਸ਼ੁੱਧ ਬਾਣੀ – ਨਾਮਧਾਰੀਆਂ ਦੀ – ਕੌਤਕ ਕਰ ਸਕਦੀ ਏ। ਕਮਾਈ ਸਾਰੀ ਬਾਬਾ ਜੀ ਦੀ ਆਪਣੀ ਏ। ਮਹਾਨ ਯੋਧੇ ਸਨ ਉਹ। ਮਹਾਨ ਇਨਕਲਾਬੀ ਸਨ। ਸ਼ਹੀਦਾਂ ਦੇ ਸ਼ਹੀਦ। ਮੇਰਾ ਸੀਸ ਉਹਨਾਂ ਅਗੇ ਨਿਵਦੈ।"

"ਆਜਿਜ਼ ਸਾਹਿਬ, ਉਹ ਤਾਂ ਗੋਲ ਪਗੜੀ ਨਹੀਂ ਸਨ ਬੰਨ੍ਹਦੇ", ਦਿਉਲ ਨੇ ਮਜ਼ਾਕ ਕੀਤਾ।

"ਉਹਨਾਂ ਦੀ ਪਗੜੀ ਜਿਹੋ ਜਿਹੀ ਵੀ ਸੀ, ਮੈਂ ਤਾਂ ਉਹਨੂੰ ਗੋਲ ਹੀ ਸਮਝਦਾ ਹਾਂ।"

## 19

ਦਿਉਲ ਨੇ ਅੱਖਾਂ ਮਲੀਆਂ। ਖੁਲ੍ਹ ਹੀ ਨਹੀਂ ਸਨ ਰਹੀਆਂ। ਨੀਂਦਰ ਪੂਰੀ ਨਹੀਂ ਸੀ ਹੋਈ। ਹੁੰਦੀ ਵੀ ਕਿਵੇਂ ? ਅੱਧੀ ਰਾਤ ਤਕ ਉਹਨੂੰ ਟੀਵੀ ਨੇ ਜਕੜੀ ਰਖਿਆ ਸੀ। ਉਹਦੀ ਖਿੱਚ ਅਜੇ ਵੀ ਨਹੀਂ ਸੀ ਗਈ। ਹੱਥ ਵਧਾ ਉਹਨੇ ਰਿਮੋਟ ਫੜਿਆ ਤੇ ਟੀਵੀ ਫੇਰ ਚਾਲੂ ਕਰ ਦਿਤਾ।

ਓਸੇ ਦਮ ਚੈਨਲ ਵਾਲੀ ਬੀਬੀ ਦੀ ਟਿਪਣੀ ਸ਼ੁਰੂ ਹੋ ਗਈ। ਉਹ ਰਾਤ ਵਾਲੀ ਨਹੀਂ ਸੀ। ਕੋਈ ਹੋਰ ਸੀ। ਖੜੀ ਓਥੇ ਹੀ ਸੀ। ਤਾਜ ਮਹੱਲ ਹੋਟਲ ਦੇ ਸਾਹਮਣੇ। ਪੁਲਸ ਦੇ ਨਾਕੇ ਤੋਂ ਪਾਰ।

ਸਥਿਤੀ ਰਾਤ ਵਾਲੀ ਹੀ ਸੀ। ਛੱਤੀ ਘੰਟਿਆਂ 'ਚ ਬਹੁਤਾ ਕੁਝ ਬਦਲਿਆ ਨਹੀਂ ਸੀ। ਕਮਾਂਡੋ ਕਾਰਵਾਈ ਨਾ ਅਜੇ ਏਥੇ ਖ਼ਤਮ ਹੋਈ ਸੀ, ਨਾ ਨੇੜੇ ਦੇ ਓਬਰਾਏ ਹੋਟਲ 'ਚ ਤੇ ਨਾ ਹੀ ਦੂਰ ਦੇ ਨਾਰੀਮਾਨ ਹਾਊਸ 'ਚ। ਨਵੀਂ ਖ਼ਬਰ ਕੋਈ ਨਹੀਂ ਸੀ। ਕਿਆਫ਼ੇ ਜ਼ਰੂਰ ਨਵੇਂ ਸਨ। ਦਹਿਸ਼ਤਗਰਦਾਂ ਦੀ ਗਿਣਤੀ ਦਾ ਅਨੁਮਾਨ ਹੁਣ ਹੋਰ ਸੀ। ਉਹਨਾਂ ਦੀਆਂ ਬੇੜੀਆਂ ਵੀ ਦੋ ਨਹੀਂ, ਇੱਕ ਸਨ। ਹੁਣ ਉਹਨਾਂ ਨੂੰ ਥੋੜਾ-ਬਹੁਤ ਸਥਾਨਕ ਸਾਥ ਪ੍ਰਾਪਤ ਹੋਇਆ ਵੀ ਲਗਦਾ ਸੀ। ਇਕ ਅਨੁਮਾਨ ਇਹ ਸੀ ਕਿ ਕੁਝ ਦਹਿਸ਼ਤਗਰਦ ਕੁਝ ਚਿਰ ਪਹਿਲਾਂ ਤਾਜ ਹੋਟਲ 'ਚ ਰਹਿ ਕੇ ਗਏ ਸਨ ਤੇ ਉਹਦਾ ਅੰਦਰ-ਬਾਹਰ ਚੰਗੀ ਤਰ੍ਹਾਂ ਜਾਣਦੇ ਸਨ।

ਬਾਂਹਰਲੇ ਦੇਸਾਂ ਦੇ ਲੀਡਰਾਂ ਦੇ ਬਿਆਨ ਸੁਣਾਏ ਜਾ ਰਹੇ ਸਨ। ਜਣੇ-ਖਣੇ ਨਾਲ ਇੰਟਰਵਿਊਆਂ ਵਿਖਾਈਆਂ ਜਾ ਰਹੀਆਂ ਸਨ। ਹਰ ਕੋਈ ਇਕ ਗੱਲ ਜ਼ੋਰ ਦੇ ਕੇ ਕਹਿ ਰਿਹਾ ਸੀ ਕਿ ਪਾਕਿਸਤਾਨ ਨਾਲ ਓਦੋਂ ਤਕ ਕੋਈ ਗੱਲਬਾਤ ਨਹੀਂ ਹੋਣੀ ਚਾਹੀਦੀ, ਜਦੋਂ ਤਕ ਉਹ ਬੰਬਈ 'ਤੇ ਚੜ੍ਹਾਈ ਕਰਵਾਉਣ ਵਾਲਿਆਂ ਨੂੰ ਸਜ਼ਾਵਾਂ ਨਾ ਦੇਵੇ ਤੇ ਇਹ ਯਕੀਨੀ ਨਾ ਬਣਾਏ ਕਿ ਅੱਗੋਂ ਕੋਈ ਏਸ ਤਰ੍ਹਾਂ ਦੀ ਚੜ੍ਹਾਈ ਨਾ ਕਰ ਸਕੇ। ਹਰ ਕਿਸੇ ਦੀ ਆਵਾਜ਼ 'ਚ ਰੋਸ ਤੇ ਰੋਹ ਸੀ। ਐਤਕਾਂ ਵਰਗਾ ਤਾਅ ਪਹਿਲੋਂ ਕਦੀ ਮਹਿਸੂਸ ਨਹੀਂ ਸੀ ਹੋਇਆ। ਓਧਰ ਪਾਕਿਸਤਾਨ ਦਾ ਇਹ ਹਾਲ ਸੀ ਕਿ ਉਹ ਅਜੇ ਵੀ ਫੜੇ ਗਏ ਦਹਿਸ਼ਤਗਰਦ ਨੂੰ ਆਪਣਾ ਬੰਦਾ ਮੰਨਣ ਤੋਂ ਇਨਕਾਰੀ ਸੀ।

ਦਿਉਲ ਨੇ ਟੀਵੀ ਨੂੰ ਬੇ-ਆਵਾਜ਼ ਕਰ ਦਿਤਾ। ਚਾਹ-ਕਾਫ਼ੀ ਵਾਲੀ ਕੈਟਲ

ਚਲਾਈ। ਕਾਫ਼ੀ ਦਾ ਪਿਆਲਾ ਬਣਾਇਆ ਤੇ ਉਹਨੂੰ ਚੁਸਕਦਾ ਆਪਣੇ ਦਿਨ ਦਾ ਪ੍ਰੋਗਰਾਮ ਚਿਤਵਣ ਲਗਾ।

ਲੁਧਿਆਣੇ ਤੇ ਪੰਜਾਬ 'ਚ ਅਜ ਉਹਦਾ ਆਖ਼ਰੀ ਦਿਨ ਸੀ। ਕਲ੍ਹ ਸਵੇਰੇ ਉਹਨੇ ਦਿੱਲੀ ਨੂੰ ਚਲ ਪੈਣਾ ਸੀ। ਹੁਣ ਸਮੇਟਾ/ਸਮਾਟੀ ਕਰਨੀ ਸੀ। ਦੁਪਹਿਰੋਂ ਬਾਅਦ ਜਵਾਹਰ ਸਿੰਘ ਵਲ ਜਾਣਾ ਸੀ ਤੇ ਸ਼ਾਮੀਂ ਸ਼ਮਸ਼ੇਰ ਸਿੰਘ ਵਲ। ਉਹਦੇ ਤੋਂ ਵਿਦਾ ਹੋਣਾ ਸੀ ਤੇ ਉਹਨੂੰ ਤੇ ਉਹਦੀ ਪਤਨੀ ਨੂੰ ਸਟੌਕਹੋਲਮ ਆਉਣ ਦਾ ਸੱਦਾ ਦੇਣਾ ਸੀ।

ਤਸਵੀਰਾਂ ਵਾਲਾ ਜਿਹੜਾ ਲਫ਼ਾਫ਼ਾ ਉਹਨਾਂ ਜਵਾਹਰ ਸਿੰਘ ਨੂੰ ਦੇਣਾ ਸੀ, ਉਹ ਉਹਨੇ ਤਿਆਰ ਕੀਤਾ ਹੋਇਆ ਸੀ। ਉਹ ਉਹਨੇ ਕਢਿਆ ਤੇ ਟੀਵੀ ਵਾਲੇ ਮੇਜ਼ 'ਤੇ ਰਖ ਦਿਤਾ।

ਫੇਰ ਉਹਨੇ ਲੈਪਟੌਪ ਚਲਾਈ। ਪਹਿਲਾਂ ਸਟਾਕ ਮਾਰਕਿਟ ਵੇਖੀ। ਅਮਰੀਕੀ ਮਾਰਕਿਟ ਹੋਰ ਡਿੱਗੀ ਹੋਈ ਸੀ। ਫੇਰ ਆਪਣੀ ਡਾਕ ਵੇਖੀ। ਇਨਗਰਿਡ ਦੀ ਮੇਲ ਵੀ ਸੀ। ਉਹਨੇ ਲਿਖਿਆ ਸੀ, ਉਹਦੀ ਸੀਟ ਦਾ ਕੋਈ ਪੁਆੜਾ ਪੈ ਗਿਆ ਸੀ ਤੇ ਉਹ ਪਹਿਲਾਂ ਨਾਲੋਂ ਇਕ ਦਿਨ ਬਾਅਦ ਪਹੁੰਚੇਗੀ। ਉਹਨੇ ਉਹਨੂੰ ਜਵਾਬ ਦਿਤਾ, "ਮੈਂ ਏਥੋਂ ਇਕ ਦਿਨ ਪਹਿਲੋਂ ਨਿਕਲ ਰਿਹਾ ਹਾਂ। ਇਕ ਦਿਨ ਦਿੱਲੀ ਰਹਾਂਗਾ ਤੇ ਸਟੌਕਹੋਲਮ ਨੀਅਤ ਦਿਨ ਪਹੁੰਚ ਜਾਵਾਂਗਾ।" ਫੇਰ ਉਹਨੇ ਆਪਣੀਆਂ ਫ਼ਾਇਲਾਂ ਕੱਢੀਆਂ ਤੇ ਉਹਨਾਂ 'ਚ ਉਹ ਕੁਝ ਚੜ੍ਹਾ ਦਿਤਾ, ਜੋ ਕੁਝ ਉਹ ਯਾਦ ਰਖਣਾ ਚਾਹੁੰਦਾ ਸੀ।

ਹੁਣ ਜਵਾਹਰ ਸਿੰਘ ਨੂੰ ਖ਼ਬਰ ਕਰਨ ਦੀ ਵਾਰੀ ਸੀ।

ਉਹਨੇ ਮੋਬਾਇਲ ਚੁਕਿਆ ਤੇ ਜਵਾਹਰ ਸਿੰਘ ਦਾ ਨੰਬਰ ਦਬਾਇਆ।

"ਹਾਂ ਜੀ, ਤਿੰਨ ਕੁ ਵਜੇ ਪਹੁੰਚ ਰਿਹਾਂ", ਉਹਨੇ ਦਸਿਆ।

"ਪਹੁੰਚੋ ਜੀ ਪਹੁੰਚੋ, ਸ. ਜਵਾਲਾ ਸਿੰਘ। ਅਸੀਂ ਤਾਂ ਅੱਖਾਂ ਵਿਛਾਈ ਬੈਠੇ ਹਾਂ। ਭਾਵੇਂ ਪਹਿਲੋਂ ਹੀ ਪਹੁੰਚ ਜਾਉ।"

ਜਵਾਹਰ ਸਿੰਘ ਖਿੜਿਆ ਹੋਇਆ ਸੀ।

"ਮਾਸਟਰ ਹੁਰੀਂ ਵੀ ਪਹੁੰਚ ਰਹੇ ਨੇ?"

"ਉਹਨਾਂ ਦੀਆਂ ਉਹ ਹੀ ਜਾਣਨ। ਕਿਹਾ ਤਾਂ ਸਾਨੇਂ।"

ਜਵਾਹਰ ਸਿੰਘ ਨੇ ਪੂਰੀ ਉਮੀਦ ਨਾ ਦਵਾਈ।

"ਕੋਈ ਗੱਲ ਨਹੀਂ, ਜਵਾਹਰ ਸਿੰਘ ਜੀ, ਜੇ ਆ ਗਏ ਤਾਂ ਮਿਲ ਲਾਂਗੇ। ਨਹੀਂ ਤਾਂ ਸਾਡੀ ਕਿਸਮਤ।"

ਦਿਉਲ ਨੇ ਗਲ ਮੁਕਾ ਦਿਤੀ।

#

ਜਦੋਂ ਨਾਸ਼ਤਾ ਆਇਆ, ਟਰੇਅ 'ਚ ਆਜਿਜ਼ ਦੀਆਂ ਘੱਲੀਆਂ ਤਸਵੀਰਾਂ ਦਾ ਲੱਫ਼ਾਫ਼ਾ ਵੀ ਪਿਆ ਸੀ। ਖਾ-ਪੀ ਲੈਣ ਪਿੱਛੋਂ ਦਿਉਲ ਨੇ ਉਹਨੂੰ ਖੋਲ੍ਹ ਲਿਆ। ਪੰਜ

ਛੇ ਤਸਵੀਰਾਂ ਨਿਕਲੀਆਂ। ਕਿਸੇ ਕਿਤਾਬ 'ਚੋਂ ਕੱਢੀਆਂ ਹੋਈਆਂ ਸਨ। ਇਕ ਪੂਰੇ ਸਫ਼ੇ 'ਤੇ ਛਪਿਆ ਬਾਬਾ ਰਾਮ ਸਿੰਘ ਦਾ ਚਿਤਰ ਸੀ। ਉਹੀਓ ਜਿਹੜਾ ਮੁਸੱਵਰ ਨੇ ਉਵੇਂ ਹੀ ਬਣਾਇਆ ਸੀ, ਜਿਵੇਂ ਬਾਬਾ ਜੀ ਉਹਨੂੰ ਦਰਸ਼ਨ ਦੇਣ ਵੇਲੇ ਦਿੱਸੇ ਸਨ। ਚਿਤਰ ਦਿਉਲ ਨੇ ਧਿਆਨ ਨਾਲ ਵੇਖਿਆ। ਛਪਾਈ ਏਡੀ ਚੰਗੀ ਨਹੀਂ ਸੀ। ਦੇਵੀ ਦੇਵਤਿਆਂ ਦੀਆਂ ਮੂਰਤਾਂ ਵਰਗਾ ਸੀ। ਬਾਬਾ ਜੀ ਚਿੱਟੇ ਬਾਣੇ 'ਚ ਸਨ। ਦਸਤਾਰ ਉਚੀ ਤੇ ਸਾਫ਼ ਸਵਾਹਰੀ ਸੀ। ਏਡੀ ਗੋਲ ਨਹੀਂ ਸੀ। ਉਹਦੀ ਬੇ-ਮਲੂਮੀ ਜਿਹੀ ਚੁੰਝ ਹੇਠ ਅੱਧ-ਗੁਲਾਈ ਵਾਲੀ ਫ਼ਿਫ਼ਟੀ ਦਾ ਝੌਲਾ ਪੈਂਦਾ ਸੀ। ਦੋ ਚੀਜ਼ਾਂ ਧਿਆਨ ਖਿੱਚਦੀਆਂ ਸਨ। ਇਕ ਤਾਂ ਸੀ ਕਮਾਨ ਵਾਂਗ ਤਣੇ ਬਰੀਕ ਭਰਵੱਟਿਆਂ ਹੇਠ ਬਾਬਾ ਜੀ ਦੀਆਂ ਅੱਖਾਂ ਤੇ ਦੂਜੀ ਬਾਬਾ ਜੀ ਦੀ ਤਿੱਖੀ, ਤਿਕੋਣੀ ਦਾੜ੍ਹੀ। ਦਾਹੜੀ ਦੀਆਂ ਇਕ ਨਹੀਂ ਦੋ ਤਿਕੋਣਾਂ ਸਨ। ਬਾਹਰਲੀ ਤਿਕੋਨ ਚਿੱਟੀ ਤੇ ਅੰਦਰਲੀ ਕਾਲੀ। ਸੀਸ ਪਿੱਛੇ ਜਿਹੜਾ ਰਿਸ਼ਮ-ਮੰਡਲ ਸੀ, ਉਹ ਦਸਤਾਰ ਦੇ ਉਪਰੋਂ ਨਹੀਂ, ਰਤਾ ਹੇਠੋਂ ਸ਼ੁਰੂ ਹੁੰਦਾ ਸੀ ਤੇ ਮੋਢਿਆਂ ਤਕ ਆਉਂਦਾ ਸੀ। ਫੈਲਿਆ ਵੀ ਬੜਾ ਹੋਇਆ ਸੀ। ਦਿਉਲ ਨੇ ਦੇਵੀ-ਦੇਵਤਿਆਂ ਦੇ ਸੀਸ ਪਿੱਛੇ ਬੜੇ ਰਿਸ਼ਮ-ਮੰਡਲ ਵੇਖੇ ਸਨ, ਪਰ ਇਸ ਤਰ੍ਹਾਂ ਦਾ ਰਿਸ਼ਮ-ਮੰਡਲ ਕਦੀ ਨਹੀਂ ਸੀ ਵੇਖਿਆ। ਚਿਤਰ ਤੋਂ ਅਜਿਹੇ ਜੀਵ ਦਾ ਪ੍ਰਭਾਵ ਪੈਂਦਾ ਸੀ, ਜਿਹੜਾ ਸੁਹਲ ਤੇ ਸੁਹਜਵਾਦੀ ਹੋਵੇ, ਦ੍ਰਿੜ੍ਹ ਤੇ ਜੁਝਾਰੂ ਨਹੀਂ।

ਇਕ ਹੋਰ ਚਿਤਰ 'ਚ ਮਲੇਰ ਕੋਟਲੇ ਵਾਲਾ ਸਾਕਾ ਵਾਹਿਆ ਹੋਇਆ ਸੀ। ਇਕ ਕੂਕਾ ਤੋਪ ਨੇ ਉਡਾ ਦਿਤਾ ਸੀ ਤੇ ਦੂਜਾ ਉਹਦੇ ਅਗੇ ਖਲੋ ਰਿਹਾ ਸੀ। ਇਕ ਹੋਰ ਚਿਤਰ 'ਚ ਰੰਗੂਨ ਦਾ ਉਹ ਬੰਗਲਾ ਸੀ, ਜਿਸ 'ਚ ਜਲਾਵਤਨੀ ਵੇਲੇ ਬਾਬਾ ਜੀ ਨੂੰ ਰਖਿਆ ਗਿਆ ਸੀ। ਬਾਬਾ ਜੀ ਆਪਣੇ ਸੇਵਕ ਨਾਲ ਬਾਲਕੋਨੀ 'ਚ ਬੈਠੇ ਸਨ ਤੇ ਹੇਠਾਂ ਮੀਂਹਾਂ ਸਿੰਘ, ਪਹਿਰੇਦਾਰ ਦੀਆਂ ਨਜ਼ਰਾਂ ਬਚਾਉਂਦਾ ਹੋਇਆ, ਵਾੜ੍ਹ ਟੱਪ ਰਿਹਾ ਸੀ। ਇਸ ਤਸਵੀਰ ਵਿਚ ਵੀ ਬਾਬਾ ਜੀ ਦੇ ਸੀਸ ਪਿਛਲਾ ਰਿਸ਼ਮ-ਮੰਡਲ ਏਨਾ ਵੱਡਾ ਸੀ ਕਿ ਉਹਨੇ ਸਾਰੀ ਪਿਛਲੀ ਕੰਧ ਮੱਲ ਲਈ ਸੀ। ਦਿਉਲ ਨੂੰ ਸਮਝ ਨਾ ਪਈ, ਮੁਸੱਵਰ ਨੇ ਰਿਸ਼ਮ-ਮੰਡਲ 'ਤੇ ਏਨਾ ਜ਼ੋਰ ਕਿਉਂ ਲਾਇਆ ਸੀ।

ਦਿਉਲ ਨੇ ਚਿਤਰ ਵਾਪਸ ਲਫ਼ਾਫ਼ੇ 'ਚ ਪਾ ਦਿਤੇ ਤੇ ਉਸ ਦਰਾਜ਼ 'ਚ ਰਖ ਦਿਤੇ, ਜਿਹੜਾ ਪਹਿਲੋਂ ਹੀ ਤਸਵੀਰਾਂ ਨਾਲ ਤੂਸੜਿਆ ਪਿਆ ਸੀ।

ਅਜੇ ਉਹਦੇ ਕੋਲ ਬੜਾ ਵਕਤ ਸੀ। ਪੈਕਿੰਗ ਏਡੀ ਲੰਮੀ ਚੌੜੀ ਨਹੀਂ ਸੀ। ਤਸਵੀਰਾਂ ਇਕ ਡੱਬੇ 'ਚ ਪਾਣੀਆਂ ਸਨ ਤੇ ਕਪੜੇ ਇਕ ਸੂਟਕੇਸ 'ਚ। ਇਹ ਤਾਂ ਵਧ ਤੋਂ ਵਧ ਅੱਧੇ ਘੰਟੇ ਦਾ ਕੰਮ ਸੀ। ਉਹਨੇ ਟੀਵੀ ਦੀ ਆਵਾਜ਼ ਫੇਰ ਚਲਾ ਦਿਤੀ ਤੇ ਧਿਆਨ ਨਾਲ ਸੁਣਨ-ਵੇਖਣ ਲਗਾ,

ਸਕਰੀਨ 'ਤੇ ਦ੍ਰਿਸ਼ ਅਜੇ ਵੀ ਬੰਬਈ ਦੇ ਸਨ।

ਸਥਿਤੀ 'ਚ ਕੁਝ ਫ਼ਰਕ ਪੈ ਚੁਕਾ ਸੀ। ਨਾਰੀਮਨ ਹਾਊਸ ਦੀ ਕਾਰਵਾਈ ਪੂਰੀ ਹੋ ਗਈ ਹੋਈ ਸੀ। ਚੌਥੀ ਮੰਜ਼ਿਲ 'ਤੇ ਦੋ ਦਹਿਸ਼ਤਗਰਦ ਮਾਰੇ ਜਾ ਚੁਕੇ ਸਨ। ਅੰਦਰੋਂ ਪੰਜ

ਲੋਥਾਂ ਹੋਰ ਲੱਭੀਆਂ ਸਨ। ਉਹਨਾਂ 'ਚੋਂ ਇਕ ਬਾਹਰ ਖਿਸਕ ਆਏ ਹੋਏ ਬੱਚੇ ਮੋਸ਼ੇ ਦੀ ਮਾਂ ਰਿਣਕਾ ਦੀ ਸੀ ਤੇ ਇਕ ਹੋਰ ਉਹਦੇ ਪਿਉ ਗੈਬਰਾਈਲ ਦੀ। ਗੈਬਰਾਈਲ ਦਾ ਦੋਸਤ ਦੱਸ ਦਿਹਾ ਸੀ ਕਿ ਪਰਸੋਂ, ਐਤਵਾਰ, ਮੋਸ਼ੇ ਦਾ ਜਨਮ-ਦਿਨ ਏ।

ਤਾਜ ਮਹੱਲ ਹੋਟਲ 'ਚ ਮਰਨ ਵਾਲਿਆਂ ਦੀ ਗਿਣਤੀ ਹੁਣ ਸਾਢੇ ਤਿੰਨ ਸੌ ਦੱਸੀ ਜਾ ਰਹੀ ਸੀ ਤੇ ਓਬਰਾਏ ਹੋਟਲ 'ਚ ਮਰਨ ਵਾਲਿਆਂ ਦੀ ਇਕ-ਸੌ-ਅਠੱਤੀ। ਓਬਰਾਏ ਹੋਟਲ 'ਚ ਇਹ ਪਤਾ ਲਗ ਚੁਕਾ ਸੀ ਕਿ ਦਹਿਸ਼ਤਗਰਦ ਸੋਲ੍ਹਵੀਂ ਮੰਜ਼ਲ 'ਤੇ ਸਨ। ਏਸ ਲਈ ਕਾਰਵਾਈ ਦੇ ਛੇਤੀ ਖ਼ਤਮ ਹੋਣ ਦੀ ਉਡੀਕ ਕੀਤੀ ਜਾ ਰਹੀ ਸੀ। ਇਸ ਹੋਟਲ 'ਚ ਜਿਹੜੇ ਲੋਕ ਮਾਰੇ ਗਏ ਸਨ, ਉਹਨਾਂ 'ਚ ਨੈਪੀਅਨ ਸੀਅ ਰੋਡ ਦੇ ਸੰਜੇ ਤੇ ਰੀਟਾ ਵੀ ਸਨ, ਜਿਨ੍ਹਾਂ ਦਾ ਹੁਣੇ-ਹੁਣੇ ਵਿਆਹ ਹੋਇਆ ਸੀ ਤੇ ਜਿਹੜੇ ਉਸ ਕੁਲਹਿਣੀ ਸ਼ਾਮ ਓਥੇ ਡਿਨਰ ਕਰਨ ਆਏ ਸਨ। ਟੀਵੀ ਸਕਰੀਨ 'ਤੇ ਉਹਨਾਂ ਦੇ ਵਿਆਹ ਵੇਲੇ ਦੀ ਤਸਵੀਰ ਆ ਗਈ।

ਤਾਜ ਮਹੱਲ ਹੋਟਲ 'ਚ ਠਾਹ-ਠਾਹ ਅਜੇ ਵੀ ਜਾਰੀ ਸੀ। ਸਭ ਕੁਝ ਓਧਰ ਘਟ ਰਿਹਾ ਸੀ, ਜਿੱਧਰ ਗੇਟਵੇ ਆਫ ਇੰਡੀਆ ਸੀ। ਜਿਹੜੇ ਲੋਕ ਇਸ ਹੋਟਲ ਤੋਂ ਬਚਾਏ ਗਏ ਸਨ, ਉਹਨਾਂ 'ਚ ਭਾਰਤੀ ਮੁੱਢ ਦਾ ਬ੍ਰਿਟਿਸ਼ ਸ਼ਹਿਰੀ ਸਰ ਗੁਲਾਮ ਨੂੰਨ ਵੀ ਸੀ, ਜਿਹਦਾ ਬਣਾਇਆ *ਚਿਕਨ ਕਰੀ ਮਸਾਲਾ* ਸਾਰੇ ਇੰਗਲੈਂਡ 'ਚ ਮਸ਼ਹੂਰ ਸੀ। ਆਪ ਦਿਉਲ ਨੇ ਵੀ ਕਈ ਵਾਰੀ ਚਖਿਆ ਹੋਇਆ ਸੀ।

ਏਸ ਹੋਟਲ ਦੇ ਜਨਰਲ ਮੈਨੇਜਰ ਕਰਮਬੀਰ ਸਿੰਘ ਕੰਗ ਦਾ ਕੁਝ ਹੋਰ ਵੀ ਪਤਾ ਲਗਾ। ਉਹ ਹੁਣ ਕੰਗ ਸੀ, ਕਾਂਗ ਨਹੀਂ ਸੀ। ਸਾਰੇ ਹੁਣ ਕੰਗ ਹੀ ਉਚਾਰ ਰਹੇ ਸਨ। ਉਹ ਪਿੱਛੋਂ ਮੋਹਾਲੀਉਂ ਨੇੜੇ ਦੇ ਪਿੰਡ ਕੰਡਾਨੇ ਦਾ ਸੀ ਤੇ ਰੀਟਾਇਰਡ ਮੇਜਰ-ਜਨਰਲ ਜਗਤਾਰ ਸਿੰਘ ਕੰਗ ਦਾ ਪੁੱਤਰ ਸੀ। ਐਕਟਰ ਅਨੁਪਮ ਖੇਰ ਉਹਦਾ ਜਿਗਰੀ ਦੋਸਤ ਸੀ। ਅਜੇ ਕੰਗ ਦੇ ਜੀਆਂ ਦੀਆਂ ਲੋਥਾਂ ਨਹੀਂ ਸਨ ਲੱਭੀਆਂ। ਕੰਗ ਅਜੇ ਵੀ ਆਪਣੇ ਮੋਰਚੇ 'ਤੇ ਸੀ। ਸਕਰੀਨ ਉਤੇ ਉਹਦੀਆਂ ਤੇ ਉਹਦੇ ਸਰਬੰਸ ਦੀਆਂ ਤਸਵੀਰਾਂ ਫੇਰ ਵਿਖਾਈਆਂ ਗਈਆਂ।

ਦਿਉਲ ਨੇ ਟੀਵੀ ਦੀ ਆਵਾਜ਼ ਬੰਦ ਕਰ ਦਿਤੀ ਤੇ ਕਰਨੈਲ ਨੂੰ ਫ਼ੋਨ ਕੀਤਾ।

"ਵੇਖ ਰਿਹੈਂ ਫੇਰ ਤੂੰ ਵੀ ਟੀਵੀ ?" ਕਰਨੈਲੇ ਦੇ ਫ਼ੋਨ ਚੁਕਦਿਆਂ ਸਾਰ ਦਿਉਲ ਨੇ ਪੁਛਿਆ।

"ਉਹਦਾ ਕੀ ਵੇਖਣੈਂ, ਯਾਰ। ਉਹ ਤਾਂ ਇਕੋ ਥਾਂ ਖੜ੍ਹੈ।"

"ਕਰਨੈਲ, ਮੈਂ ਤੈਥੋਂ ਵਿਦਾ ਹੋਣ ਲਈ ਫ਼ੋਨ ਕਰ ਰਿਹਾਂ। ਸਵੇਰੇ ਨਿਕਲ ਰਿਹਾਂ ਏਥੋਂ ਦਿੱਲੀ ਲਈ। ਕਲ੍ਹ ਸ਼ਾਮੀਂ ਜੀਤੋ ਦੇ ਜਾਵਾਂਗਾ..."

"ਹੋ ਗਈ ਸੀ ਉਹਦੇ ਨਾਲ ਗੱਲ ?"

"ਹੋ ਗਈ ਸੀ। ਮਿਲਣ ਲਈ ਕਹਿੰਦੀ ਸੀ। ਸੋ ਜਾ ਰਿਹਾਂ ਮਿਲਣ। ਖੁਸ਼ ਲਗਦੀ ਏ।"

"ਜਵਾਲੇ, ਉਹ ਬੜੀ ਖੁਸ਼ ਏ। ਉਹਨੂੰ ਕੋਈ ਝੋਰਾ ਨਹੀਂ। ਨਾ ਹੀ ਕਿਸੇ ਨਾਲ ਕੋਈ ਗਿਲਾ ਏ। ਖੁਸ਼ਦਿਲ ਏ ਬੜੀ।"

"ਯਾਰ, ਤੂੰ ਵੀ ਬਣਾਈਂ ਪ੍ਰੋਗਰਾਮ ਮੇਰੇ ਕੋਲ ਆਣ ਦਾ। ਜਦੋਂ ਮਨ ਬਣੇ, ਮੈਨੂੰ ਦਸ ਦਈਂ। ਤੇਰੇ ਕੋਲ ਮੇਰਾ ਫ਼ੋਨ ਨੰਬਰ ਹੈ ਈ ਏ। ਕਾਰਡ ਮੇਰਾ ਸਾਂਭ ਕੇ ਰੱਖੀਂ। ਮੈਂ ਸਾਰਾ ਬੰਦੋਬਸਤ ਕਰ ਦਿਆਂਗਾ। ਤੈਨੂੰ ਕੁਝ ਨਹੀਂ ਕਰਨਾ ਪਏਗਾ। ਸਿਰਫ਼ ਜਹਾਜ਼ੇ ਬਹਿਣਾ ਪਏਗਾ।

"ਵੇਖਾਂਗੇ ਜਵਾਲੇ", ਕਰਨੈਲੇ ਨੂੰ ਉਤਸ਼ਾਹ ਨਹੀਂ ਸੀ ਚੜ੍ਹਿਆ। "ਪਹਿਲੋਂ ਇਹ ਸਿੱਖ ਲਹਿਰ ਵਾਲਾ ਕੰਮ ਮੁਕਾ ਲਵਾਂ।"

"ਛੱਡ ਯਾਰ, ਲਹਿਰਾਂ ਕਦੀ ਮੁੱਕਣੀਆਂ ਨੇ। ਇਹਨਾਂ ਤਾਂ ਚਲਦੇ ਹੀ ਰਹਿਣਾ ਹੁੰਦੈ। ਬੰਦੇ ਨੂੰ ਆਪ ਵੀ ਤਾਂ ਚਲਨਾ ਚਾਹੀਦੈ।"

"ਚੱਲਾਂਗੇ। ਚੱਲਾਂਗੇ।"

ਕਰਨੈਲੇ 'ਤੇ ਕੋਈ ਅਸਰ ਨਹੀਂ ਸੀ ਹੋਇਆ।

"ਯਾਰ, ਜੀਤੋ ਨੂੰ ਹੀ ਮਿਲਦਾ ਰਿਹਾ ਕਰ, ਕਦੀ-ਕਦੀ।"

"ਜਵਾਲੇ ਮਿਲਾਂ ਕਿਵੇਂ ? ਮੇਰਾ ਦਿੱਲੀ ਜਾਣਾ ਨਹੀਂ ਹੁੰਦਾ ਤੇ ਉਹ ਪੰਜਾਬੇ ਵੜਦੀ ਨਹੀਂ। ਜੀਤੋ ਦੀ ਦੁਨੀਆਂ ਬਿਲਕੁਲ ਬਦਲੀ ਹੋਈ ਏ। ਉਹ ਹੁਣ ਕਿਸੇ ਹੋਰ ਅਸਮਾਨ 'ਚ ਉਡਦੀ ਏ।

"ਉੱਡੇ, ਯਾਰ ਚੰਗੈ। ਉਚੇ ਅਸਮਾਨਾਂ 'ਚ ਉਡੇ। ਤੂੰ ਵੀ ਉਡ। ਤੇਰਾ ਵੀ ਤੇ ਹੈ ਅਸਮਾਨ ਆਪਣਾ! ਮਾਰ ਉਡਾਰੀਆਂ ਤੂੰ ਵੀ।"

"ਉਹ ਤਾਂ ਮਾਰ ਹੀ ਰਿਹਾਂ।"

ਕਰਨੈਲ ਨੇ ਇਸ ਤਰ੍ਹਾਂ ਕਿਹਾ, ਜਿਵੇਂ ਪਰਾਂ 'ਚ ਹਵਾ ਨਾ ਹੋਵੇ।

"ਹੱਛਾ, ਯਾਰ, ਫੇਰ ਦੇ ਇਜਾਜ਼ਤ। ਜਦੋਂ ਕੋਈ ਨਵੀਂ ਕਿਤਾਬ ਲਿਖੇਂ, ਮੈਨੂੰ ਜ਼ਰੂਰ ਘੱਲੀਂ। ਸ਼ੌਕ ਨਾਲ ਪੜ੍ਹਾਂਗਾ। ਸ਼ੁਕਰੀਆ ਤੇਰਾ ਬਹੁਤ ਬਹੁਤ, ਜੋ ਤੂੰ ਮੇਰੇ ਲਈ ਫੇਰ ਪ੍ਰਗਟ ਹੋ ਪਿਐਂ।"

ਦਿਉਲ ਨੇ ਫ਼ੋਨ ਰਖ ਦਿਤਾ।

#

ਜਵੰਦ ਸਿੰਘ ਨੂੰ ਜਵਾਹਰ ਸਿੰਘ ਦੇ ਪਿੰਡ ਦਾ ਰਾਹ ਚੰਗਾ ਯਾਦ ਸੀ। ਹਰ ਕੱਚੀ ਪੱਕੀ ਸੜਕ ਉਹਨੇ ਠੀਕ ਫੜੀ। ਹਰ ਪੁੱਠਾ ਸਿੱਧਾ ਮੋੜ ਉਹਨੇ ਠੀਕ ਮੁੜਿਆ। ਕਿਸੇ ਰਾਹ-ਜਾਂਦੇ ਤੋਂ ਕੋਈ ਪੁੱਛ-ਗਿੱਛ ਨਾ ਕੀਤੀ ਤੇ ਗੱਡੀ ਸਿੱਧੀ ਜਵਾਹਰ ਸਿੰਘ ਦੇ ਬੂਹੇ ਅੱਗੇ ਜਾ ਖਲ੍ਹਾਰੀ।

ਜਵਾਹਰ ਸਿੰਘ ਅੱਗੋਂ ਬੂਹਾ ਖੋਲ੍ਹੀ ਖੜਾ ਸੀ। ਉਹਦਾ ਪੀਲਾ ਪਟਕਾ ਉਹਦੇ ਸਿਰ 'ਤੇ ਸੀ। ਦਿਉਲ ਨੂੰ ਉਹ ਪਹਿਲੋਂ ਨਾਲੋਂ ਜ਼ਿਆਦਾ ਪੀਲਾ ਤੇ ਪੀਚਿਆ ਲਗਾ। ਉਹਦੀ ਖੁਲ੍ਹ-

ਮੂੰਹੀਂ ਮੁਸਕਰਾਹਟ ਵੀ ਆਪਣੀ ਥਾਂ ਸੀ। ਪਹਿਲੀ ਵਾਰੀ ਨਾਲੋਂ ਕੁਝ ਜ਼ਿਆਦਾ ਖੁਲ੍ਹੀ। ਅੱਜ ਉਹਦੇ ਬੂਟ ਵੀ ਦਿੱਸ ਰਹੇ ਸਨ।

"ਧੰਨ ਭਾਗ ! ਆਉ ਸ. ਜਵਾਲਾ ਸਿੰਘ, ਚਰਨ ਪਾਉ।"

ਉਹਨੇ ਨਜ਼ਰ ਕੁਝ ਹੋਰ ਉਤਾਂਹ ਕੀਤੀ, ਕੁਝ ਵੇਖਿਆ ਤੇ ਆਖਿਆ,

"ਸ. ਜਵਾਲਾ ਸਿੰਘ, ਏਸ ਰੰਗ ਦੀ ਪੱਗ ਤੁਹਾਨੂੰ ਬੜੀ ਫਬਦੀ ਜੇ। ਇਹ ਰੰਗ ਚੰਗਾ ਜੇ ਪਹਿਲੀ ਵਾਰ ਨਾਲੋਂ।"

ਪੱਗ ਦਾ ਰੰਗ ਤਾਂ ਨਹੀਂ ਸੀ ਬਦਲਿਆ। ਬਦਲ ਹੀ ਨਹੀਂ ਸੀ ਸਕਦਾ। ਦਿਉਲ ਇਕੋ ਪਗੜੀ ਨਾਲ ਲਿਆਇਆ ਸੀ ਤੇ ਜਦੋਂ ਵੀ ਉਹਨੇ ਬੰਨ੍ਹੀ ਸੀ, ਉਹੀਉ ਹੀ ਬੰਨ੍ਹੀ ਸੀ। ਉਹਨੇ ਜਵਾਹਰ ਸਿੰਘ ਨੂੰ ਭੁਲੇਖਾ ਪਿਆ ਰਹਿਣ ਦਿਤਾ।

ਅੰਦਰ ਨਿੰਮ੍ਹ ਦਾ ਰੁਖ ਆਪਣੀ ਥਾਂ ਸੀ। ਉਹਦਾ ਲਿੱਸਾ ਜਿਹਾ ਪਰਛਾਵਾਂ ਵਿਹੜੇ 'ਚ ਨਹੀਂ, ਪਿਛਲੀ ਕੰਧ 'ਤੇ ਪੈ ਰਿਹਾ ਸੀ। ਮੂੜ੍ਹੇ ਡੱਠੇ ਹੋਏ ਸਨ। ਇਕ ਨਾਲ ਨੀਵਾਂ ਜਿਹਾ ਮੇਜ਼ ਲਗਾ ਹੋਇਆ ਸੀ ਤੇ ਦੂਜੇ ਨਾਲ ਇਕ ਮੰਜਾ ਡੱਠਾ ਪਿਆ ਸੀ, ਜਿਸ ਉਤੇ ਦਰੀ ਵਿਛੀ ਹੋਈ ਸੀ। ਮੰਜੇ ਦੀ ਸਰਾਂਹਦੀ ਪਲਾਸਟਿਕ ਦਾ ਇਕ ਲਫ਼ਾਫ਼ਾ ਪਿਆ ਸੀ।

"ਮਾਸਟਰ ਉਜਾਗਰ ਸਿੰਘ ਹੁਰੀਂ ਨਹੀਂ ਆਏ ?" ਆਪਣਾ ਮੂੜ੍ਹਾ ਮੱਲਦਿਆਂ ਦਿਉਲ ਨੇ ਪੁਛਿਆ।

"ਆਪ ਤਾਂ ਨਹੀਂ ਆਏ, ਪਰ ਫ਼ੋਨ ਉਹਨਾਂ ਦਾ ਆਇਆ ਸੀ। ਕਹਿ ਰਹੇ ਸਨ, ਕੁੱਤਿਆਂ ਨੇ ਸੱਦ ਲਿਐ। ਓਧਰ ਜਾਣਾ ਪਏਗਾ। ਨਹੀਂ ਆ ਸਕਾਂਗਾ।"

"ਸਮਝ ਨਹੀਂ ਲਗੀ ਜੀ ਕੁਝ", ਦਿਉਲ ਬੌਂਦਲ ਗਿਆ, "ਏਧਰ ਕੁੱਤੇ ਸੱਦੇ ਪਾਂਦੇ ਨੇ।"

"ਸ. ਜਵਾਲਾ ਸਿੰਘ, ਮਾਸਟਰ ਹੁਰਾਂ ਦੇ ਕੁੱਤੇ ਦੋ ਟੰਙਾਂ ਵਾਲੇ ਨੇ। ਪੁਲਸੀਏ। ਮਾਸਟਰ ਹੁਰੀਂ ਪੁਲਸੀਆਂ ਨੂੰ ਕੁੱਤੇ ਕਹਿੰਦੇ ਨੇ। ਜਦੋਂ ਦਿਲ ਕਰਦਾ ਨੇ, ਮਾਸਟਰ ਜੀ ਨੂੰ ਸੱਦ ਲੈਂਦੇ ਨੇ। ਕਹਿੰਦੇ ਨੇ ਹਾਜ਼ਰੀ ਭਰੋ। ਕੁਝ ਪੁੱਛਣਾ ਏ।"

"ਕਿਉਂ ? ਏਨੀ ਪੁੱਛਣ ਵਾਹ ਕਿਉਂ ਪਈ ਨੇ ? ਏਡਾ ਅਖ਼ਤਿਆਰ ਹੈ ਉਹਨਾਂ ਨੂੰ ?"

"ਪਤਾ ਨਹੀਂ, ਹੈ ਜਾਂ ਨਹੀਂ। ਪਰ ਮੌਸਮ ਬੇ-ਮੌਸਮ ਭੌਂਕਦੇ ਜ਼ਰੂਰ ਰਹਿੰਦੇ ਨੇ। ਅਸਲ 'ਚ, ਜਿਵੇਂ ਮੈਂ ਤੁਹਾਨੂੰ ਦਸਿਆ ਹੀ ਸੀ, ਮਾਸਟਰ ਹੁਰੀਂ ਇਕ ਵੇਲੇ ਸੰਤ ਭਿੰਡਰਾਂਵਾਲੇ ਦੇ ਨਿਕਟਵਕਤੀ ਹੁੰਦੇ ਸਨ। ਇਹ ਉਹਦਾ ਜੁਰਮਾਨਾ ਭਰ ਰਹੇ ਨੇ।"

"ਕਮਾਲ ਏ ! ਇੰਜ ਕਿਵੇਂ ਹੋ ਸਕਦੈ ?"

"ਹੋ ਰਿਹੈ, ਸ. ਜਵਾਲਾ ਸਿੰਘ। ਪਰ ਮਾਸਟਰ ਹੁਰਾਂ ਨੂੰ ਕੋਈ ਫ਼ਰਕ ਨਹੀਂ ਪੈਂਦਾ। ਉਹ ਚਲੇ ਜਾਂਦੇ ਨੇ। ਜਦੋਂ ਜਾਂਦੇ ਨੇ, ਓਧਰ ਆਪਣੇ ਹੋਰ ਕੰਮ ਵੀ ਕਰ ਆਂਦੇ ਨੇ। ਵੈਸੇ ਵੀ, ਸ. ਜਵਾਲਾ ਸਿੰਘ, ਉਹਨਾਂ ਨੂੰ ਤੁਹਾਨੂੰ ਨਾ ਮਿਲ ਸਕਣ ਦਾ ਕੋਈ ਝੋਰਾ ਨਹੀਂ ਹੋਣ

ਲਗਾ। ਗਿਲਾ ਕਰਦੇ ਸਨ, ਤੁਸੀਂ ਪੰਜਾਬ 'ਚ ਹਰ ਨੱਥੂ ਖ਼ੈਰੇ ਨੂੰ ਮਿਲੇ ਹੋ, ਪਰ ਸਾਡੇ ਵਲ ਨਹੀਂ ਆਏ।"

"ਜਵਾਹਰ ਸਿੰਘ ਜੀ, ਤੁਹਾਨੂੰ ਪਤੈ, ਮੈਂ ਉਹਨਾਂ ਵਲ ਜਾਣਾ ਤਾਂ ਚਾਹੁੰਦਾ ਸਾਂ। ਮੌਕਾ ਹੀ ਨਹੀਂ ਬਣਿਆ। ਬਾਹਰੋਂ ਆਇਆਂ ਹੋਇਆਂ। ਜਿਨ੍ਹੇ ਜਿਸ ਪਾਸੇ ਟੋਰ ਦਿਤਾ, ਟੁਰ ਪਿਆ। ਇਕ ਦਿਨ ਪਹਿਲੋਂ ਵੀ ਜਾ ਰਿਹਾਂ। ਖ਼ੈਰ ਕੋਈ ਗੱਲ ਨਹੀਂ। ਅਗਲੇ ਸਾਲ ਫੇਰ ਆਉਨੈਂ। ਮਾਸਟਰ ਹੁਰਾਂ ਦੇ ਦਰਸ਼ਨ ਓਦੋਂ ਕਰ ਲਾਂਗਾ। ਨੁਕਸਾਨ ਤਾਂ ਮੇਰਾ ਹੀ ਹੋਇਐ ਨਾ, ਜੇ ਨਹੀਂ ਮਿਲ ਸਕਿਆ ਤਾਂ।"

ਨਸੀਬ ਕੌਰ ਚਾਹ ਦੇ ਗਲਾਸ ਤੇ ਬਿਸਕੁਟ ਲੈ ਆਈ। ਉਹਨੇ ਦਿਉਲ ਨੂੰ ਮਾੜੀ ਜਿਹੀ ਫ਼ਤਹ ਬੁਲਾਈ ਤੇ ਸਭ ਕੁਝ ਮੇਜ਼ 'ਤੇ ਰਖ ਦਿਤਾ।

ਜਵਾਹਰ ਸਿੰਘ ਦੇ ਮੱਥੇ ਦਾ ਵਟ ਨਿਕਲ ਗਿਆ ਤੇ ਉਹਨੇ ਲਹਿਜੇ 'ਚ ਕੁਝ ਸੱਧਰ ਪਾ, ਮੁਸਕਰਾ ਕੇ ਪੁਛਿਆ,

"ਸ. ਜਵਾਲਾ ਸਿੰਘ, ਬੱਸ ਫੇਰ ਖੇਲ ਖ਼ਤਮ! ਚਲੇ ਜਾਉਗੇ ਵਾਪਸ ਹੁਣ?"

"ਬਸ, ਏਨਾ ਹੀ ਸੀ। ਜਾ ਕੇ ਹੁਣ ਆਪਣਾ ਨਾਰਮਲ ਕੰਮ ਕਰੂੰ। ਓਦਰ ਗਈ ਹੋਵੇਗੀ ਮੇਰੇ ਬੈਂਕ ਦੀ ਕੁਰਸੀ...।"

"ਕਦੋਂ ਕੁ ਤਿਆਰ ਹੋ ਜਾਏਗੀ ਤੁਹਾਡੀ ਇਹ ਚਿਤਰਸ਼ਾਲਾ?"

"ਏਡੀ ਛੇਤੀ ਨਹੀਂ। ਜੋ ਕੁਝ ਮੈਂ 'ਕੱਠਾ ਕੀਤੈ, ਪਹਿਲਾਂ ਉਹਨੂੰ ਛਾਂਟਾਂਗਾ। ਜਿਹੜੀਆਂ ਤਸਵੀਰਾਂ ਤਿਆਰ ਕਰਨੀਆਂ ਨੇ, ਉਹਨਾਂ ਦੀ ਇਬਾਰਤ ਤਿਆਰ ਕਰਾਂਗਾ। ਤਸਵੀਰਾਂ ਦਾ ਸਾਈਜ਼ ਮਿਥਾਂਗਾ ਤੇ ਨੁਮਾਇਸ਼ੀ ਰੂਪ ਦੇਣ ਲਈ ਸਟੂਡਿਓ ਨੂੰ ਦਿਆਂਗਾ। ਇਹ ਕੰਮ ਤਾਂ ਮੇਰੇ ਜਾਂਦਿਆਂ ਹੀ ਸ਼ੁਰੂ ਹੋ ਜਾਏਗਾ। ਹੌਲੀ ਹੌਲੀ ਹੁੰਦਾ ਰਹੇਗਾ। ਗਰਮੀਆਂ 'ਚ ਜਲੰਧਰ ਵਾਲੇ ਬੱਗਾ ਸਾਹਿਬ ਨੂੰ ਬੁਲਾਇਐ। ਸਭ ਕੁਝ ਉਹਨਾਂ ਨੂੰ ਵਿਖਾਵਾਂਗਾ ਤੇ ਉਹਨਾਂ ਦੀ ਸਲਾਹ ਲਵਾਂਗਾ..."

"ਸ. ਜਵਾਲਾ ਸਿੰਘ!" ਜਵਾਹਰ ਸਿੰਘ ਠਠੰਬਰ ਗਿਆ, "ਬੱਗੇ ਦੀ ਸਲਾਹ ਕੀ ਕਰਨੀ ਜੇ? ਇਹ ਉਹੀਉ ਈ ਏ ਨਾ, ਜਿਹੜਾ ਕਾਲਮ ਲਿਖਦੈ?"

"ਉਹੀਉ ਹੀ। ਬੜੇ ਸਿਆਣੇ ਬੰਦੇ ਨੇ। ਜੇ ਮੈਨੂੰ ਏਥੇ ਉਹਨਾਂ ਦੀ ਸਲਾਹ ਨਾ ਮਿਲਦੀ ਤਾਂ ਮੈਂ ਅਜੇ ਔਝੜੇ ਹੀ ਪਿਆ ਹੋਣਾ ਸੀ। ਬੜੇ ਸੁਹਿਰਦ ਨੇ। ਸਿੱਖ ਹਿਤੈਸ਼ੀ।"

"ਉਹ ਕਿੱਥੋ ਦਾ ਸਿੱਖ ਹਿਤੈਸ਼ੀ ਹੋਇਆ ਜੀ?"

"ਕਿਉਂ?"

"ਸ. ਜਵਾਲਾ ਸਿੰਘ, ਉਹ ਸਰਕਾਰੀ-ਦਰਬਾਰੀ ਬੰਦਾ ਏ। ਹਰ ਥਾਂ ਹੁੰਦੈ। ਉਹਨੂੰ ਕੀ ਪਤਾ ਸਿੱਖਾਂ ਦੇ ਧਰਮ-ਯੁੱਧ ਦਾ? ਜਿਥੋਂ ਤਕ ਮੈਨੂੰ ਯਾਦ ਏ, ਆਪਣੀਆਂ ਲਿਖਤਾਂ 'ਚ ਉਹਨੇ ਸਾਡੀ ਚੰਗੀ ਝੰਡ ਲਾਹੀ ਏ। ਲਾਲਾ ਜਗਤ ਨਾਰਾਇਣ ਤੇ ਰਮੇਸ਼ ਚੰਦਰ ਨੂੰ ਸ਼ਹੀਦ ਮੰਨਿਆ ਏ ਉਹਨੇ।"

ਦਿਉਲ ਬੱਗੇ ਦੀ ਗੱਲ ਆਦਰ ਨਾਲ ਕਰਦਾ ਸੀ, ਪਰ ਜਵਾਹਰ ਸਿੰਘ ਉਹਨੂੰ ਸਮਝਣ ਤੋਂ ਇਨਕਾਰੀ ਸੀ।

"ਜਵਾਹਰ ਸਿੰਘ ਜੀ, ਮੈਨੂੰ ਇਹਦਾ ਤਾਂ ਪਤਾ ਨਹੀਂ। ਪਰ ਜਿੰਨੀ ਵਾਰੀ ਵੀ ਮੈਂ ਉਹਨਾਂ ਨੂੰ ਮਿਲਿਆ ਹਾਂ, ਉਹਨਾਂ ਸਲਾਹ ਮੈਨੂੰ ਠੀਕ ਹੀ ਦਿਤੀ ਏ। ਤੁਹਾਨੂੰ ਐਵੇਂ ਗ਼ਲਤਫ਼ਹਿਮੀ ਹੋਈ ਏ। ਬੱਗਾ ਸਾਹਿਬ ਚੰਗੇ ਬੰਦੇ ਨੇ। ਨੇਕਨੀਅਤ...।"

ਜਵਾਹਰ ਸਿੰਘ ਦੇ ਮੱਥੇ ਵੱਟ ਪੈ ਗਿਆ। ਬੁਲ੍ਹ ਪੀਚੇ ਗਏ। ਮੂੰਹ ਦੀ ਲਿਸ਼ਕ ਜਾਂਦੀ ਰਹੀ।

ਦੂਰੋਂ ਨਸੀਬ ਕੌਰ ਨੇ ਵੇਖਿਆ, ਉਹਦੇ ਪਤੀ ਨੇ ਨੀਵੀਂ ਪਾ ਲਈ ਸੀ ਤੇ ਪ੍ਰਾਹੁਣਾ ਵੀ ਕਿਸੇ ਸੋਚੀਂ ਪੈ ਗਿਆ ਸੀ। ਉਹ ਮਲਕੜੇ ਜਿਹੇ ਕੋਲ ਆਈ ਤੇ ਪੁੱਛਣ ਲਗੀ,

"ਭਰਾ ਜੀ, ਚਾਹ ਠੰਢੀ ਤਾਂ ਨਹੀਂ ਹੋ ਗਈ?"

"ਨਹੀਂ ਭੈਣ ਜੀ, ਠੀਕ ਏ। ਮੈਂ ਬਹੁਤੀ ਗਰਮ ਪੀਂਦਾ ਹੀ ਨਹੀਂ। ਇਹਨਾਂ ਦੀ ਗਰਮ ਕਰਾ ਦਿਉ।"

ਗਲ ਨੂੰ ਮੋੜਾ ਦੇਣ ਲਈ ਦਿਉਲ ਨੇ ਫ਼ਰਮਾਇਸ਼ ਪਾ ਦਿਤੀ,

"ਜਵਾਹਰ ਸਿੰਘ ਜੀ, ਇਕ ਮਿਹਰਬਾਨੀ ਕਰੋ। ਇਕ ਵਾਰੀ ਆਪਣੀ ਗੈਲਰੀ ਦੀ ਝਾਤ ਫੇਰ ਪੁਆ ਦਿਉ। ਜਾਂਦੀ ਵਾਰ ਦੀ।"

ਜਵਾਹਰ ਸਿੰਘ ਦੀ ਚਮਕ ਕੁਝ ਵਾਪਸ ਆਈ। ਮੱਥੇ ਦਾ ਵੱਟ ਨਿਕਲ ਗਿਆ ਤੇ ਬੁੱਲ੍ਹ ਅੱਡੇ ਗਏ।

"ਜੀ ਸਦਕੇ! ਅਜੇ ਹੈ ਉਹ ਓਸੇ ਹਾਲ 'ਚ ਹੀ ਏ। ਮੈਂ ਨਵਾਂ ਕੁਝ ਨਹੀਂ ਲਾਇਆ।"

"ਫ਼ਿਕਰ ਨਾ ਕਰੋ। ਜੋ ਤੁਸੀਂ ਲਾਇਆ ਹੋਇਐ, ਉਹ ਵੀ ਘਟ ਨਹੀਂ", ਦਿਉਲ ਨੇ ਫੂਕ ਦਿਤੀ।

ਦਿਉਲ ਨੇ ਵੇਖਿਆ, ਗੈਲਰੀ 'ਚ ਘਟ ਵਧ ਕੁਝ ਨਹੀਂ ਸੀ ਹੋਇਆ। ਤਿੰਨ ਕੰਧਾਂ ਅਜੇ ਵੀ ਖ਼ਾਲੀ ਸਨ।

ਦਿਉਲ, ਉਰਲੇ ਸਿਰੇ, ਸੰਤ ਭਿੰਡਰਾਂਵਾਲੇ ਦੀ ਤਸਵੀਰ ਹੇਠ ਅਟਕ ਗਿਆ। ਮੂੰਹ ਚੁਕ ਧਿਆਨ ਨਾਲ ਵੇਖਣ ਲਗਾ।

"ਇਹੋ ਤਸਵੀਰ ਹਰ ਥਾਂ ਏ," ਉਹਨੇ ਆਖਿਆ।

"ਸੰਤਾਂ ਦੀ ਬਹੁਤੀ ਇਹੋ ਤਸਵੀਰ ਹੀ ਚਲਦੀ ਏ', ਸੰਤਾਂ ਹੱਥ ਫੜੇ ਤੀਰ 'ਤੇ ਆਪਣੀ ਖੂੰਡੀ ਰਖਦਿਆਂ ਜਵਾਹਰ ਸਿੰਘ ਬੋਲਿਆ।

ਦਿਉਲ ਟੁਰਿਆ ਤੇ ਪਰਲੇ ਸਿਰੇ ਬੰਦਾ ਬਹਾਦੁਰ ਦੇ ਚਿਤਰ ਹੇਠ ਜਾ ਖਲੋਤਾ।

"ਇਹ ਚਿਤਰ ਬੜਾ ਵਧੀਐ", ਦਿਉਲ ਨੇ ਸਲਾਹਿਆ, "ਕਿਦ੍ਹਾ ਬਣਾਇਆ ਹੋਇਐ ਇਹ?"

"ਠੀਕ ਤਰ੍ਹਾਂ ਪਤਾ ਨਹੀਂ। ਸ਼ਾਇਦ ਸੋਭਾ ਸਿੰਘ ਆਰਟਿਸਟ ਦੈ।"

"ਜਵਾਹਰ ਸਿੰਘ ਜੀ, ਬੰਦੇ ਬਹਾਦੁਰ ਦਾ ਮੈਂ ਮੋਮੀ ਬੁੱਤ ਬਣਵਾਊਂ। ਇੰਨ-ਬਿੰਨ ਇਹੋ ਜਿਹਾ।"

ਗੈਲਰੀ ਦੀ ਬਾਰੀ ਭਾਵੇਂ ਖੁਲ੍ਹੀ ਸੀ, ਸੂਰਜ ਦੇ ਕਾਫ਼ੀ ਉਪਰ ਹੋ ਜਾਣ ਕਾਰਨ ਠੀਕ ਰੌਸ਼ਨੀ ਨਹੀਂ ਸੀ ਪੈ ਰਹੀ। ਛੋਟੇ, ਚਿਤਰ ਤੇ ਤਸਵੀਰਾਂ ਵੇਖਣੀਆਂ ਮੁਸ਼ਕਿਲ ਸਨ। ਦਿਉਲ ਨੇ ਕੁਝ ਚਿਰ ਏਧਰ-ਓਧਰ ਨਜ਼ਰ ਦੌੜਾਈ ਤੇ ਬਾਹਰ ਟੁਰ ਪਿਆ। ਜਵਾਹਰ ਸਿੰਘ ਉਹਦੇ ਪਿੱਛੇ ਪਿੱਛੇ ਸੀ। ਵਿਹੜੇ 'ਚ ਆ ਉਹਨਾਂ ਆਪਣੇ ਮੂਹੜੇ ਫੇਰ ਮੱਲ ਲਏ। ਦਿਉਲ ਨੇ ਰੌ ਨਾ ਬਦਲਣ ਦਿਤੀ ਤੇ ਪੁਛਿਆ,

"ਜਵਾਹਰ ਸਿੰਘ ਜੀ, ਤੁਹਾਡੇ ਸੰਦੂਕ ਦਾ ਕੀ ਬਣਿਐ ? ਕੱਢੀਆਂ ਜੇ ਮੇਰੇ ਲਈ ਕੋਈ ਤਸਵੀਰਾਂ ?"

"ਕੱਢੀਆਂ ਕਿਉਂ ਨਹੀਂ ਜੀ !"

ਜਵਾਹਰ ਸਿੰਘ ਨੇ ਮੰਜੇ ਦੀ ਸਰਾਹਣਿਉਂ ਲਫ਼ਾਫ਼ਾ ਚੁਕਿਆ ਤੇ ਉਹਦੇ 'ਚ ਹੱਥ ਪਾਇਆ।

"ਆਹ ਵੇਖੋ", ਉਹਦੇ ਹੱਥ 'ਚ ਇਕ ਵਡੇ ਸਾਈਜ਼ ਦੀ ਫੋਟੋ ਸੀ। "ਇਹ ਸੰਤਾਂ ਦੀ ਬੜੀ ਹੀ ਦੁਰਲੱਭ ਤਸਵੀਰ ਜੇ। ਗੁਰੂ ਰਾਮਦਾਸ ਸਰਾਂ ਦੇ ਕੋਠੇ 'ਤੇ ਬੈਠੇ ਨੇ। ਅਲਾਣੇ ਮੰਜੇ 'ਤੇ। ਜਿਹਨੂੰ ਕੁਝ ਕਹਿ ਰਹੇ ਨੇ, ਉਹ ਨਹੀਂ ਦਿੱਸ ਰਿਹਾ। ਪਿੱਛੇ ਅੰਮ੍ਰਿਤਸਰ ਦੇ ਮਕਾਨਾਂ ਦੀਆਂ ਉਪਰਲੀਆਂ ਮੰਜ਼ਲਾਂ ਤੇ ਮਮਟੀਆਂ ਨੇ ਤੇ ਥੋੜਾ ਜਿਹਾ ਅਸਮਾਨ ਏ, ਜਿਸ ਵਿਚ ਕਾਲੇ ਬੱਦਲ ਚੜ੍ਹੇ ਹੋਏ ਨੇ। ਇਹ ਤਸਵੀਰ ਮਾਸਟਰ ਉਜਾਗਰ ਸਿੰਘ ਹੋਰਾਂ ਖਿੱਚੀ ਸੀ। ਉਹ ਸੰਤਾਂ ਨਾਲ ਇੰਟਰਵਿਊ ਕਰ ਰਹੇ ਨੇ। ਇੰਟਰਵਿਊ ਕਈ ਘੰਟੇ ਚੱਲੀ। ਮਾਸਟਰ ਹੁਰਾਂ ਸੰਤਾਂ ਨੂੰ ਉਹ-ਉਹ ਸਵਾਲ ਪੁੱਛੇ, ਜੋ ਦੂਜੇ ਪੁੱਛਣਾ ਤਾਂ ਚਾਹੁੰਦੇ ਸਨ, ਪਰ ਉਹਨਾਂ ਨੂੰ ਜੁਰਅੱਤ ਨਹੀਂ ਸੀ ਹੁੰਦੀ।"

ਦਿਉਲ ਨੇ ਤਸਵੀਰ ਫੜ ਲਈ ਤੇ ਗਹੁ ਨਾਲ ਵੇਖੀ। ਵੇਖ ਕੇ ਮੰਜੇ ਉਤੇ ਰਖ ਦਿਤੀ।

"ਤੁਹਾਡੇ ਕੋਲ ਬੰਦਾ ਬਹਾਦੁਰ ਦੀ ਤਸਵੀਰ ਹੈ ਕੋਈ ? ਏਸ ਲਫ਼ਾਫ਼ੇ 'ਚ ?"

"ਇਹਦੇ ਵਿਚ ਤਾਂ ਨਹੀਂ। ਸੰਦੂਕ 'ਚ ਹੋਵੇਗੀ। ਵੇਖ ਲਾਂਗੇ ਕਦੀ।"

ਜਵਾਹਰ ਸਿੰਘ ਨੇ ਏਸ ਤਰ੍ਹਾਂ ਕਿਹਾ, ਜਿਵੇਂ ਇਹ ਕੰਮ ਕਿਸੇ ਵਿਹਲੇ ਵੇਲੇ ਕਰਨ ਵਾਲਾ ਸੀ। ਉਹਨੂੰ ਚੰਗਾ ਨਹੀਂ ਸੀ ਲਗਾ ਕਿ ਦਿਉਲ ਨੇ ਸੰਤਾਂ ਦੀ ਦੁਰਲੱਭ ਤਸਵੀਰ ਦੀ ਗੱਲ ਨਹੀਂ ਸੀ ਟੋਰੀ। ਉਹ ਦਿਉਲ ਦੇ ਮੂੰਹ ਵਲ ਵੇਖਣ ਲਗਾ। ਦਿਉਲ ਨੇ ਹੋਰ ਗੱਲ ਛੋਹ ਲਈ,

"ਜਵਾਹਰ ਸਿੰਘ ਜੀ, ਮੈਂ ਵੀ ਤੁਹਾਡੇ ਲਈ ਦੋ-ਚਾਰ ਤਸਵੀਰਾਂ ਲਿਆਇਆਂ। ਉਹਨਾਂ 'ਚੋਂ ਦੋ ਤਾਂ ਅਜਿਹੀਆਂ ਨੇ, ਜਿਹੜੀਆਂ ਕਿਤੋਂ ਲਭ ਹੀ ਨਹੀਂ ਸਕਦੀਆਂ।"

"ਹੱਛਾ ਜੀ !"

ਦਿਉਲ ਨੇ ਆਪਣੇ ਲਫ਼ਾਫ਼ੇ 'ਚੋਂ ਇਕ ਤਸਵੀਰ ਕੱਢੀ। ਜਵਾਹਰ ਸਿੰਘ ਨੇ ਵੇਖਿਆ,

ਕੋਈ ਬੁੱਢਾ ਬਾਪੂ ਸੀ। ਸਿਰੋਂ ਨੰਗਾ। ਛੋਟੀ ਜਿਹੀ ਜੂੜੀ। ਖੁੱਲ੍ਹਾ ਖਿੰਡਿਆ, ਚਿੱਟਾ ਦਾੜ੍ਹਾ। ਧੁਆਂਖਿਆ ਮੂੰਹ।

"ਸ. ਜਵਾਲਾ ਸਿੰਘ! ਆਹ ਕੌਣ ਜੇ ?" ਜਵਾਹਰ ਸਿੰਘ ਹੈਰਾਨ ਰਹਿ ਗਿਆ।

"ਇਹ ਨੇ ਗ਼ਦਰੀ ਬਾਬਾ ਭਾਨ ਸਿੰਘ। ਅੰਡੇਮਾਨ ਦੀ ਸੈਕੂਲਰ ਜੇਲ੍ਹ 'ਚ ਕੈਦ ਸਨ। ਰੋਜ਼ ਸਵੇਰੇ ਨੇਮ ਨਾਲ ਪਾਠ ਕਰਦੇ ਸਨ। ਉੱਚੀ ਉੱਚੀ। ਚਾਹੁੰਦੇ ਸਨ, ਹੋਰ ਕੈਦੀਆਂ ਦੇ ਕੰਨੀਂ ਵੀ ਪਵੇ। ਉਹਨਾਂ ਦੀ ਆਵਾਜ਼ ਅੰਗ੍ਰੇਜ਼ ਜੇਲ੍ਹਰ ਦੇ ਕੰਨੀਂ ਮੋਰੀਆਂ ਕਰਦੀ ਸੀ। ਉਹਨੱਾਂ ਨੂੰ ਹੁਕਮ ਹੋਇਆ, ਆਵਾਜ਼ ਨੀਵੀਂ ਕਰੋ, ਨਹੀਂ ਤਾਂ ਬੰਦ ਕਰ ਦਿਤੀ ਜਾਵੇਗੀ। ਬਾਬਾ ਜੀ ਨੇ ਆਵਾਜ਼ ਸਗੋਂ ਹੋਰ ਉੱਚੀ ਕਰ ਦਿਤੀ। ਜੇਲ੍ਹਰ ਨੇ ਉਹਨਾਂ ਨੂੰ ਕੁੱਟ-ਕੁੱਟ ਸ਼ਹੀਦ ਕਰ ਦਿਤਾ।"

ਜਵਾਹਰ ਸਿੰਘ ਨੇ ਤਸਵੀਰ ਫੜ ਲਈ। ਸਰਸਰੀ ਨਜ਼ਰ ਨਾਲ ਅਗੋਂ ਪਿਛੋਂ ਵੇਖਿਆ ਤੇ ਬੋਲਿਆ,

"ਛੋਟੀ ਬੜੀ ਏ।"

"ਵਡੀ ਹੋ ਸਕਦੀ ਏ, ਜਿੰਨੀ ਚਾਹੋ। ਬੜੀ ਮੁਸ਼ਕਿਲ ਨਾਲ ਲੱਭੀ ਜੇ।"

ਜਵਾਹਰ ਸਿੰਘ ਨੇ ਤਸਵੀਰ ਮੇਜ਼ ਉਤੇ ਰਖ ਦਿਤੀ ਤੇ ਕਿਹਾ,

"ਸ. ਜਵਾਲਾ ਸਿੰਘ, ਸੱਚ ਪੁੱਛੋ ਤਾਂ ਮੈਂ ਇਹਨਾਂ ਬਾਬਿਆਂ ਦਾ ਬਹੁਤਾ ਕਾਇਲ ਨਹੀਂ ਜੇ। ਘਰੋਂ ਤਾਂ ਇਹ ਕਮਾਈਆਂ ਕਰਨ ਨਿਕਲੇ ਸਨ ਤੇ ਓਥੋਂ ਆਪਣੇ ਬਿਸਤ੍ਰੇਬੰਦ 'ਚ ਦੇਸ਼ਭਗਤੀ ਵਲ੍ਹੇਟ ਲਿਆਏ।"

ਦਿਉਲ ਨੇ ਉਹਦਾ ਕਿਹਾ ਨਾ ਗੌਲਿਆ ਤੇ ਇਕ ਹੋਰ ਤਸਵੀਰ ਕੱਢੀ। ਕਿਸੇ ਲਵੇ ਸਿਖ ਮੁੰਡੇ ਦੀ ਸੀ।

'ਆਹ ਵੇਖੋ ਜਵਾਹਰ ਸਿੰਘ ਜੀ, ਏਸ ਨੌਜਵਾਨ ਦਾ ਨਾਂ ਜੇ ਬੱਬਰ ਦਲੀਪ ਸਿੰਘ। 1927 'ਚ ਇਹਨੂੰ ਲਾਹੌਰ ਸਾਜ਼ਿਸ਼ ਕੇਸ 'ਚ ਫ਼ਾਂਸੀ ਹੋਈ। ਉਸ ਵੇਲੇ ਉਹਦੀ ਉਮਰ ਸਿਰਫ਼ ਵੀਹ ਵਰ੍ਹੇ ਸੀ। ਸੋਚੋ ਜ਼ਰਾ, ਵੀਹ ਵਰ੍ਹਿਆਂ ਦੀ ਵਿਰੇਸ 'ਚ ਦੇਸ ਤੇ ਕੌਮ ਲਈ ਸੂਲੀ 'ਤੇ ਝੂਲ ਜਾਣਾ। ਇਹ ਬੱਬਰ ਅਕਾਲੀਆਂ ਦਾ ਕਰਤਾਰ ਸਿੰਘ ਸਰਾਭਾ ਸੀ।"

"ਗ਼ਦਰੀ ਹੀ ਹੋਇਆ ਨਾ ਫੇਰ, ਕੁਝ ਵਰ੍ਹੇ ਬਾਅਦ ਦਾ ? ਇਹ ਬੱਬਰ, ਅਕਾਲੀ ਘੱਟ ਸਨ ਤੇ ਗੱਦਰੀ ਜ਼ਿਆਦਾ", ਜਵਾਹਰ ਸਿੰਘ ਨੇ ਉਜ਼ਰ ਕੀਤਾ। ਤਸਵੀਰ ਦੀ ਸਿੱਧ-ਪੁੱਠ ਵੇਖੀ ਤੇ ਪਹਿਲੀ ਤਸਵੀਰ ਦੇ ਨਾਲ ਮੇਜ਼ 'ਤੇ ਰਖ ਦਿਤੀ।

ਦਿਉਲ ਨੇ ਵੇਖਿਆ, ਜਵਾਹਰ ਸਿੰਘ ਉਹਦੀਆਂ ਤਸਵੀਰਾਂ ਆਪਣੇ ਪਾਸੇ ਮੰਜੇ ਉਤੇ ਨਹੀਂ, ਉਹਦੇ ਪਾਸੇ ਮੇਜ਼ ਉਤੇ ਰਖ ਰਿਹਾ ਸੀ। ਉਹਨੇ ਪਰਵਾਹ ਨਾ ਕੀਤੀ ਤੇ ਆਪਣੀ ਅਗਲੀ ਤਸਵੀਰ ਕੱਢੀ।

"ਆਹ ਵੇਖੋ, ਭਗਤ ਪੂਰਨ ਸਿੰਘ।"

ਤਸਵੀਰ ਵਡੀ ਸੀ। ਜਵਾਹਰ ਸਿੰਘ ਨੇ ਦੂਰੋਂ ਹੀ ਪਛਾਣ ਲਈ।

"ਪਿੰਗਲਵਾੜੇ ਵਾਲਾ ?" ਅੱਖਾਂ ਟੱਡ ਉਸ ਪੁਛਿਆ। "ਲਗਦੇ ਤਾਂ ਉਹੀਉ ਨੇ।

ਸ. ਜਵਾਲਾ ਸਿੰਘ, ਇਹ ਕਿਥੋਂ ਦੇ ਸ਼ਹੀਦ ਜੇ ? ਇਹ ਤਾਂ ਆਪਣੀ ਮੌਤੇ ਮਰੇ ਸਨ। ਇਕੇਰਾਂ ਲਾਹੌਰ ਗੁਰਦਵਾਰਾ ਡੇਰਾ ਸਾਹਿਬ ਦੇ ਕੋਠੇ ਤੋਂ ਡਿੱਗ ਪਏ ਸਨ। ਬਾਬੇ ਨੇ ਇਹਨਾਂ ਨੂੰ ਓਦੋਂ ਵੀ ਕੋਲ ਨਹੀਂ ਸੀ ਸੱਦਿਆ। ਤੁਸੀਂ ਇਹਨਾਂ ਨੂੰ ਸ਼ਹੀਦਾਂ ਦੀ ਫੂਹੜੀ 'ਤੇ ਬਿਠਾ ਰਹੇ ਹੋ ?"

ਜਵਾਹਰ ਸਿੰਘ ਦਾ ਨੱਕ ਇੰਜ ਸੁੰਗੜ ਗਿਆ, ਜਿਵੇਂ ਕਿਤੋਂ ਬੜੀ ਭੈੜੀ ਮੁਸ਼ਕ ਆਈ ਹੋਵੇ। ਉਹਨੇ ਇਸ ਤਸਵੀਰ ਨੂੰ ਵੀ ਪਹਿਲੀਆਂ ਦੋ ਤਸਵੀਰਾਂ ਨਾਲ ਰਖ ਦਿਤਾ।

"ਜਵਾਹਰ ਸਿੰਘ ਜੀ, ਲਗਦੈ, ਤੁਹਾਨੂੰ ਤਸਵੀਰਾਂ ਠੀਕ ਨਹੀਂ ਲਗੀਆਂ। ਆਹ ਫੜੋ ਲਫ਼ਾਫ਼ਾ ਤੇ ਆਪੇ ਕੱਢੋ, ਜਿਹੜੀਆਂ ਚਾਹੀਦੀਆਂ ਜੇ।"

ਜਵਾਹਰ ਸਿੰਘ ਨੇ ਲਫ਼ਾਫ਼ਾ ਫੜਿਆ ਤੇ ਉਹਦੇ ਵਿਚ ਹੱਥ ਪਾਇਆ। ਇਕ ਤਸਵੀਰ ਕੱਢੀ। ਥੋੜੀ ਜਿਹੀ ਵੇਖ ਕੇ ਹੇਠ ਸੁੱਟ ਦਿਤੀ, ਜਿਵੇਂ ਕਰੰਟ ਵੱਜਾ ਹੋਵੇ।

"ਇਹ ਤਾਂ ਉਮਰਾਨੰਗਲ ਏ, ਜੀਵਨ ਸਿੰਹੁ। ਇਹਨੂੰ ਵੀ ਸ਼ਹੀਦਾਂ ਦੇ ਬਸਤੇ 'ਚ ਬੰਨ੍ਹਿਆ ਜੇ। ਮੈਂ ਤਾਂ ਇਹਨੂੰ ਚਿਮਟੇ ਨਾਲ ਵੀ ਨਾ ਫੜਾਂ। ਗੈਲਰੀ 'ਚ ਕੀ, ਮੈਂ ਇਹਨੂੰ ਪਿੰਡ ਵੀ ਨਾ ਵੜਨ ਦਿਆਂ।"

ਜਵਾਹਰ ਸਿੰਘ ਤੱਪ ਪਿਆ ਤੇ ਉਹਦੀ ਆਵਾਜ਼ ਉਚੀ ਹੋ ਗਈ। ਉਹ ਓਸੇ ਲਹਿਜੇ 'ਚ ਬੋਲੀ ਗਿਆ,

"ਜੀਵਨ ਸਿੰਹੁ ਤਾਂ ਸਰਕਾਰੀ ਬੰਦਾ ਸੀ। ਬੜੇ ਇਨਾਮ-ਇਕਰਾਮ ਮਿਲੇ ਸਨ ਉਹਨੂੰ। ਮਰਿਆ ਵੀ ਜਾ ਕੇ ਸਰਕਾਰੀ ਹਸਪਤਾਲ 'ਚ ਸੀ। ਸੰਤਾਂ ਨੂੰ ਦਰਬਾਰ ਸਾਹਿਬ 'ਚੋਂ ਕਢਵਾਨ ਲਈ ਇਹਨੇ ਬੜਾ ਜ਼ੋਰ ਲਾਇਆ। ਕਾਮਯਾਬ ਨਾ ਹੋਇਆ।"

ਜਵਾਹਰ ਸਿੰਘ ਨੇ ਤਸਵੀਰ ਵਾਪਸ ਲਫ਼ਾਫ਼ੇ 'ਚ ਘਸੋੜ ਦਿਤੀ। ਅਚੇਤੇ ਹੀ ਇਕ ਹੋਰ ਤਸਵੀਰ ਕੱਢ ਲਈ। ਕੋਈ ਬਿਰਧ ਬੀਬੀ ਸੀ।

"ਸ. ਜਵਾਲਾ ਸਿੰਘ, ਇਹ ਕਿਹ੍ਹੀ ਬੇਬੇ ਜੇ ?" ਉਹਨੇ ਹੱਸ ਕੇ ਪੁਛਿਆ।

ਦਿਉਲ ਗੰਭੀਰ ਰਿਹਾ। ਦੱਸਣ ਲਗਾ,

"ਇਹ ਮੰਜੀਆਂ ਬੁਣਨ ਵਾਲੇ ਇਕ ਸਿੱਖ ਪਰਵਾਰ ਦੀ ਬੇਬੇ ਜੇ। ਇਹਨੇ ਆਪਣੇ ਪਤੀ, ਆਪਣੇ ਦੋ ਪੁੱਤਰਾਂ ਤੇ ਆਪਣੇ ਦੋ ਪੋਤਰਿਆਂ ਨੂੰ ਆਪਣੀਆਂ ਅੱਖਾਂ ਸਾਹਵੇਂ, ਮਿੱਟੀ ਦਾ ਤੇਲ ਪਾ ਕੇ, ਸਾੜ੍ਹੇ ਜਾਂਦੇ ਵੇਖਿਆ। ਦਿੱਲੀ ਸੰਨ ਚੁਰਾਸੀ ਦੇ ਸਾਕੇ ਸਮੇਂ। ਆਪਣੀਆਂ ਦੋ ਨੂੰਹਾਂ ਦਾ ਬਲਾਤਕਾਰ ਵੇਖਿਆ। ਫੇਰ ਵੀ ਜਿਉਂਦੀ ਰਹੀ। ਕੋਰਟ ਕਚਹਿਰੀਆਂ ਦੇ ਧੱਕੇ ਖਾ ਰਹੀ ਏ, ਅਜੇ ਤਕ, ਤਾਂ ਜੁ ਦੋਸ਼ੀਆਂ ਨੂੰ ਸਜ਼ਾ ਦੁਆ ਸਕੇ..."

"ਮਤਲਬ ਏ, ਟੁਰੀ ਫਿਰਦੀ ਏ..."

"ਕਹਿੰਦੀ ਏ, ਜਦੋਂ ਤਕ ਮੈਨੂੰ ਇਨਸਾਫ਼ ਨਹੀਂ ਮਿਲਦਾ, ਮੈਂ ਏਸ ਜਹਾਨੋਂ ਨਹੀਂ ਜਾਣਾ।"

"ਫੇਰ ਉਹ ਸ਼ਹੀਦ ਕਾਹਦੀ ਹੋਈ ? ਤਸਵੀਰਾਂ ਦੇਣੀਆਂ ਜੇ ਤਾਂ ਉਹਦੇ ਜੀਆਂ ਦੀਆਂ ਦਿਉ, ਜਿਹੜੇ ਮਾਰੇ ਗਏ ਸਨ।"

"ਜਵਾਹਰ ਸਿੰਘ ਜੀ, ਏਸ ਹਾਲਤ 'ਚ ਏਡੀ ਬਿਰਧ ਬੀਬੀ ਦਾ ਜਿਊਂਦੇ ਰਹਿਣਾ ਸ਼ਹੀਦੀ ਤੋਂ ਘਟ ਨਹੀਂ। ਇਹ ਸੋਟੀ ਨਾਲ ਟੁਰਦੀ ਫਿਰਦੀ, ਥਿੜਕਦੀ, ਡੋਲਦੀ, ਲੰਙਾਉਂਦੀ, ਸ਼ਹੀਦ ਜੇ।"

ਜਵਾਹਰ ਸਿੰਘ ਹੱਸ ਪਿਆ। ਤਸਵੀਰ ਵਾਪਸ ਲਫ਼ਾਫ਼ੇ 'ਚ ਪਾ ਦਿਤੀ।

"ਸ. ਜਵਾਲਾ ਸਿੰਘ, ਤੁਹਾਨੂੰ ਮਜ਼ਾਕ ਚੰਗਾ ਸੁਝਦੈ। ਤੁਹਾਡੀਆਂ ਬਾਕੀ ਤਸਵੀਰਾਂ ਵੀ ਇਹੋ ਜਿਹੀਆਂ ਹੋਣਗੀਆਂ। ਆਹ ਰੱਖੋ ਆਪਣੇ ਕੋਲ। ਮੇਰੇ ਮਤਲਬ ਦੀਆਂ ਨਹੀਂ ਜੇ।"

ਜਵਾਹਰ ਸਿੰਘ ਨੇ ਲਫ਼ਾਫ਼ਾ ਮੇਜ਼ 'ਤੇ ਰਖ ਦਿਤਾ।

ਦਿਉਲ ਹੋਰ ਵੀ ਗਹਿਰ ਗੰਭੀਰ ਹੋ ਗਿਆ। ਉਹਨੇ ਫੇਰ ਪ੍ਰੇਰਨਾ ਚਾਹਿਆ,

"ਜਵਾਹਰ ਸਿੰਘ ਜੀ, ਸਾਰੀਆਂ ਵੇਖ ਤਾਂ ਲੌ। ਜਿਹੜੀਆਂ ਠੀਕ ਲੱਗਣ, ਰਖ ਲੈਣਾ। ਤੁਹਾਡੀਆਂ ਤਿੰਨ ਕੰਧਾਂ ਅਜੇ ਖ਼ਾਲੀ ਨੇ।"

"ਸ. ਜਵਾਲਾ ਸਿੰਘ, ਮੇਰਾ ਸੰਦੂਕ ਤਾਂ ਖ਼ਾਲੀ ਨਹੀਂ," ਜਵਾਹਰ ਸਿੰਘ ਨੇ ਤਾੜ-ਕਰਦਾ ਜਵਾਬ ਦਿਤਾ।

ਦਿਉਲ ਚੁੱਪ ਹੋ ਗਿਆ। ਸੁੱਤੇ-ਸਿੱਧ ਹੀ ਉਹਨੇ ਮੇਜ਼ ਉਤੇ ਪਏ ਲਫ਼ਾਫ਼ੇ ਨੂੰ ਆਪਣੇ ਵਲ ਸਰਕਾ ਲਿਆ।

ਜਵਾਹਰ ਸਿੰਘ ਦਾ ਥੁੰਨ ਵਟਿਆ ਗਿਆ। ਬੁੱਲ੍ਹ ਇੰਜ ਸੀਪੇ ਗਏ, ਜਿਵੇਂ ਕਦੀ ਹੱਸਣ ਜਾਂ ਮੁਸਕਰਾਉਣ ਲਈ ਖੁੱਲ੍ਹੇ ਹੀ ਨਾ ਹੋਣ। ਉਹਦੀ ਤੱਕਣੀ ਓਪਰੀ ਹੋ ਗਈ।

ਨਸੀਬ ਕੌਰ ਬਾਹਰ ਨਿਕਲੀ ਤੇ ਨੇੜੇ ਆ ਕੇ ਪੁੱਛਣ ਲਗੀ, "ਭਰਾ ਜੀ, ਚਾਹ ਹੋਰ ਲਿਆਵਾਂ ?"

"ਨਹੀਂ, ਭੈਣ ਜੀ, ਲੋੜ ਨਹੀਂ। ਬਸ ਹੁਣ ਚਲਦਾ ਹਾਂ। ਜਵਾਹਰ ਸਿੰਘ ਜੀ, ਛੁੱਟੀ ਦਿਉ ਹੁਣ। ਜਾ ਕੇ ਸਫ਼ਰ ਦੀ ਤਿਆਰੀ ਵੀ ਕਰਨੀ ਏਂ। ਅਗਲੇ ਸਾਲ ਫੇਰ ਦਰਸ਼ਨ ਕਰਾਂਗਾ।"

ਜਵਾਹਰ ਸਿੰਘ ਓਸੇ ਹਾਵ-ਭਾਵ ਨਾਲ ਆਪਣੇ ਮੂਹੜਿਉਂ ਉਠ ਖਲੋਤਾ।

ਦਿਉਲ ਨੇ ਮੇਜ਼ ਤੋਂ ਲਫ਼ਾਫ਼ਾ ਚੁਕ ਲਿਆ ਤੇ ਬਾਹਰਲੇ ਬੂਹੇ ਵਲ ਹੋ ਪਿਆ। ਜਵਾਹਰ ਸਿੰਘ ਨੇ ਵੇਖਿਆ, ਸੰਤਾਂ ਦੀ ਦੁਰਲਭ ਤਸਵੀਰ ਮੰਜੇ 'ਤੇ ਹੀ ਪਈ ਰਹਿ ਗਈ ਸੀ। ਉਹਦੀ ਨਜ਼ਰ ਜਿਵੇਂ ਓਥੇ ਖਲੋ ਗਈ। ਜਦੋਂ ਪਰਤੀ ਤੇ ਬਾਹਰਲੇ ਬੂਹੇ 'ਤੇ ਪਈ, ਉਹਨੇ ਵੇਖਿਆ, ਦਿਉਲ ਘਰੋਂ ਬਾਹਰ ਹੋ ਚੁਕਾ ਸੀ ਤੇ ਨਸੀਬ ਕੌਰ ਬਰੂਹਾਂ 'ਚ ਖੜੀ ਸੀ। ਉਹ ਆਪਣੀ ਥਾਉਂ ਨਾ ਹਿੱਲਿਆ।

- ਸਮਾਪਤ -